# ਬਾਕੀ ਜੋ ਬਚਿਆ

ਬੁੱਚੀ ਬਾਬੂ

ਪੰਜਾਬੀ ਅਨੁਵਾਦ

ਸ਼ਸ਼ੀ ਕਾਂਤਾ ਚਿੱਬ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਮੁਖਬੰਧ

ਲਾਰਡ ਡੇਵਿਡ ਸੇਸਿਲ ਆਖਦੇ ਹਨ ਕਿ ਨਾਵਲ ਯਥਾਰਥ ਜਗਤ ਦਾ ਕਲਾਤਮਕ ਪਰਛਾਵਾਂ ਹੁੰਦਾ ਹੈ । ਰਾਲਫ਼ ਫ਼ਾਕਸ ਦਾ ਵਿਚਾਰ ਹੈ ਕਿ ਨਾਵਲ ਦਾ ਮਤਲਬ ਗੱਦ ਵਿਚ ਰਚੀ ਗਈ ਕਾਲਪਨਿਕ ਕਹਾਣੀ ਨਹੀਂ, ਸਗੋਂ ਸੰਪੂਰਨ ਮਨੁੱਖੀ ਜੀਵਨ ਅਤੇ ਉਸ ਦੀਆਂ ਭਾਵਨਾਵਾਂ ਦਾ ਗੱਦ ਵਿਚ ਰਚਿਆ ਗਿਆ ਲੇਖਾ ਹੁੰਦਾ ਹੈ । ਅਸੀਂ ਇਹ ਮੰਨ ਸਕਦੇ ਹਾਂ ਕਿ ਨਾਵਲ ਸਮਕਾਲਿਕ ਸਮਾਜਕ ਜੀਵਨ ਨੂੰ ਉਲੀਕ ਕੇ ਉਸਦੇ ਅਰਥ ਤੇ ਸਾਰਥਕਤਾ ਦੀ ਪ੍ਰੀਭਾਸ਼ਾ ਦੇਣ ਵਾਲਾ ਸਾਹਿੱਤਕ ਰੂਪ ਹੈ । ਫ਼ਾਰੇਸਟਰ, ਪਰਸੀ ਲੇਬੱਰ ਜਿਥੇ ਇਹਨੂੰ ਉੱਤਮ ਕਲਾ ਦੀ ਸ਼੍ਰੇਣੀ ਵਿਚ ਰੱਖਦੇ ਹਨ ਉੱਥੇ ਐਚ. ਜੀ. ਵੇਲਸ ਅਤੇ ਵਰਜੀਨੀਆ ਵੁਲਫ਼ ਇਹਨੂੰ ਉੱਕਾ ਹੀ ਕਲਾ ਨਹੀਂ ਮੰਨਦੇ । ਨਾਵਲ ਨੂੰ ਕਲਾ ਮੰਨਦਿਆਂ ਵੀ ਸਾਮਰਸੇਟ ਮੁਾਮ ਉਹਨੂੰ 'ਉੱਤਮਤਾ' ਦਾ ਮਾਨ ਨਹੀਂ ਬਖਸ਼ਦੇ । ਇਸ ਤਰ੍ਹਾਂ ਨਾਵਲ ਨੂੰ ਪ੍ਰਾਪਤ ਗੌਰਵ ਬਹਿਸ ਗੋਚਰਾ ਹੁੰਦਿਆਂ ਹੋਇਆਂ ਵੀ ਅੱਜ ਇਸ ਰੂਪ ਨੂੰ ਜਿੰਨੀ ਮਹੱਤਤਾ ਪ੍ਰਾਪਤ ਹੈ ਓਨੀ ਕਿਸੇ ਹੋਰ ਸਾਹਿੱਤਕ ਰੂਪ ਨੂੰ ਨਹੀਂ ।

ਦੇਸ਼ ਅਤੇ ਕਾਲ ਦੀਆਂ ਹੱਦਾਂ ਨੂੰ ਤੋੜ ਕੇ ਮਨੁੱਖ ਦੇ ਮਨ ਦੀਆਂ ਡੂੰਘੀਆਂ ਪਰਤਾਂ ਖੋਲ੍ਹ ਕੇ ਵਿਖਾਉਣਾ ਇਸ ਸਾਹਿੱਤਕ ਰੂਪ ਦਾ ਟੀਚਾ ਹੈ ।

ਪਿਆਰ ਦੀਆਂ ਤਕਰਾਰਾਂ ਤੋਂ ਲੈ ਕੇ ਮਹਾਂਯੁੱਧ ਤਕ, ਆਈ. ਸੀ. ਬੀ. ਐਮ. ਤੋਂ ਲੈ ਕੇ ਸੋਸ਼ਲਿਜ਼ਮ ਦੇ ਟੀਚੇ ਤਕ, ਪ੍ਰਮਾਣੂ ਤੋਂ ਲੈ ਕੇ ਰੱਬ ਤਕ, ਸਭ ਵਿਸ਼ੈ ਇਸ ਰੂਪ ਲਈ ਕਥਾ ਵਸਤੂ ਬਣ ਸਕਦੇ ਹਨ । ਹਰ ਰੋਜ਼ ਜ਼ਿੰਦਗੀ ਵਿਚ ਵਾਪਰ ਰਹੀਆਂ ਤੇ ਸਮੂਹਿਕ ਰੂਪ ਵਿਚ ਮਨੁੱਖ ਜਾਤੀ ਨੂੰ ਪ੍ਰਭਾਵਿਤ ਕਰਨ ਵਾਲੀਆਂ ਬਹੁਤ ਸਾਰੀਆਂ ਘਟਨਾਵਾਂ ਦਾ ਯਥਾਰਥ ਹੀ ਅੱਜ ਦੇ ਨਾਵਲ ਦਾ ਕਥਾ ਵਸਤੂ ਹੈ ।

ਇਹ ਵਿਧੀ ਪੱਛਮੀ ਦੇਸ਼ਾਂ ਵਿਚ ਜੰਮੀ, ਪਲੀ ਅਤੇ ਸਾਰੇ ਸੰਸਾਰ ਨੂੰ ਪ੍ਰਭਾਵਿਤ ਕਰ ਬੈਠੀ । ਸੌਖੀ, ਸੁਬੋਧ ਪ੍ਰਣਾਲੀ ਵਿਚ ਜ਼ਿੰਦਗੀ ਨੂੰ ਹਰ ਰੋਜ਼ ਨਵਾਂ ਬਣਾਉਂਦੇ

ਰਹਿਣ ਦਾ ਜ਼ਿੰਦਗੀ ਦਾ ਨਜ਼ਰੀਆ ਦੇ ਕੇ ਅਸਲੀਅਤ ਦਾ ਅਹਿਸਾਸ ਕਰਾਂਉਦਾ ਫ਼ਰਜ਼ਾਂ ਬਾਰੇ ਗਿਆਨ ਦਿੰਦਾ ਇਹ ਨਵਾਂ ਸਾਹਿੱਤਕ ਰੂਪ ਛੇਤੀ ਹੀ ਪਾਠਕਾਂ ਦੇ ਦਿਲ ਨੂੰ ਭਾਅ ਗਿਆ।

ਇਸ ਰੂਪ ਨੂੰ ਲੈਟਿਨ ਵਿਚ ਨੋਵੇਲਾ, ਇਤਾਲਵੀ ਵਿਚ ਨੋਵੇਲਸ, ਸਪੇਨੀ ਭਾਸ਼ਾ ਵਿਚ ਨੋਵੇਲਾ, ਫ੍ਰੈਂਚ ਵਿਚ ਨੋਵੇਲੀ ਅਤੇ ਅੰਗ੍ਰੇਜ਼ੀ ਵਿਚ ਨੋਵੇਲ ਆਖਦੇ ਹਨ ਜਿਸਦਾ ਮਤਲਬ ਹੈ 'ਨਵੀਂ ਕਹਾਣੀ'। ਸ਼ਾਇਦ ਇਸੇ ਅਧਾਰ ਤੇ 'ਗੁਜਰਾਤੀ' ਵਿਚ ਇਹਨੂੰ 'ਨਵਲਕਥਾ' ਆਖਿਆ ਗਿਆ। ਮਲਿਆਲਮ ਵਿਚ ਇਹਨੂੰ 'ਆਖਿਆਨ', ਮਰਾਠੀ ਅਤੇ ਕੱਨੜ ਵਿਚ 'ਕਾਦੰਬਰੀ', ਬੰਗਲਾ ਤੇ ਹਿੰਦੀ ਵਿਚ 'ਉਪਨਿਆਸ' ਨਾਂ ਦਿਤਾ ਗਿਆ ਹੈ। ਤੇਲਗੂ ਵਿਚ ਪਹਿਲਾਂ ਇਹਨੂੰ 'ਗੱਦਪ੍ਰਬੰਧ' ਆਖਿਆ ਗਿਆ। ਉਸ ਤੋਂ ਬਾਅਦ 'ਨਵਾਨ ਵਿਸ਼ੇਸ਼ਾਨ', 'ਲਾਲਤੀ-ਗ੍ਰਹਤੀਇਤੀ ਨਵਲਾ' ਸ਼ਬਦ ਦੇ ਉਦਗਮ ਨੂੰ ਬਣਾਉਟੀ ਬਣਾ ਕੇ ਇਸਤਰੀ ਲਿੰਗ ਵਾਚੀ ਸ਼ਬਦ ਬਣਾਇਆ ਗਿਆ। ਪਰ ਅਸਲੀਅਤ ਇਹ ਹੈ ਕਿ ਤੇਲਗੂ ਵਿਚ ਨਾਵਲ ਲਈ ਵਰਤੋਂ ਵਿਚ ਆਉਣ ਵਾਲਾ 'ਨਵਲਾ' ਸ਼ਬਦ ਅਤੇ ਇਹ ਸਾਹਿੱਤਕ ਰੂਪ ਦੋਵੇਂ ਹੀ ਅੰਗ੍ਰੇਜ਼ੀ ਤੋਂ ਲਏ ਗਏ ਹਨ।

ਪਿੰਗਲੀ ਸੂਰਨਾ (1600 ਈ.) ਦੁਆਰਾ ਲਿਖੀ ਗਈ 'ਕਲਾਪੂਰਣੋਦਯਮ' ਪ੍ਰਬੰਧ ਕਾਵਿ ਨੂੰ ਕਈ ਲੋਕ ਤੇਲਗੂ ਦਾ ਪਹਿਲਾ ਨਾਵਲ ਮੰਨਦੇ ਹਨ। ਪਰ ਇਹ ਰਚਨਾ ਗੱਦ ਪ੍ਰਬੰਧ ਵੀ ਨਹੀਂ ਹੈ। 'ਬਾਣੋਛਿਸ਼ਟ ਜਗਤ ਸਰਵਮ' ਦਾ ਮਾਨ ਪਾਉਣ ਵਾਲੀ 'ਕਾਦੰਬਰੀ' ਨੂੰ ਵੀ ਨਾਵਲ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਉਹ ਵੀ ਤਾਂ ਛੰਦ ਰਹਿਤ ਕਵਿਤਾ ਹੀ ਜਾਪਦੀ ਹੈ ਨਾ ਕਿ ਨਾਵਲ।

ਆਂਧਰ ਪ੍ਰਦੇਸ਼ ਵਿਚ ਧੁਰ ਪਿੰਡਾਂ ਵਿਚ ਖਿੜੀ ਚਾਣਨੀ ਵਿਚ ਬੈਠ ਕੇ ਨਵਾਨ ਤੋਂ ਬਣੇ ਪਕਵਾਨ ਖਾਂਦਿਆਂ ਸਦੀਆਂ ਤੋਂ ਮੌਖਿਕ ਪਰੰਪਰਾ ਵਿਚ ਜੀ ਰਹੀਆਂ ਛਿਪੰਜਾ ਦੇਸ਼ਾਂ ਦੀਆਂ ਕਹਾਣੀਆਂ ਨੂੰ ਤੇਲਗੂ ਨਾਵਲ ਸਾਹਿਤ ਦਾ ਆਰੰਭਕ ਰੂਪ ਆਖਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਪਰ ਇਹਨੂੰ ਪ੍ਰਬੰਧ ਕਾਵਿ ਰਚਨਾਵਾਂ ਤੇ ਲੋਕ-ਕਥਾਵਾਂ ਦੀ ਪਰੰਪਰਾ ਦੇ ਵਿਕਸਿਤ ਰੂਪ ਵਿਚ ਤਾਂ ਕਿਸੇ ਹਾਲਤ ਵਿਚ ਨਹੀਂ ਮੰਨਿਆ ਜਾ ਸਕਦਾ।

ਅੰਗ੍ਰੇਜ਼ੀ ਦੇ ਇਸ ਰੂਪ ਤੋਂ ਪ੍ਰਭਾਵਿਤ 'ਨਵਲਾ' ਤੇਲਗੂ ਸਾਹਿਤ ਦੀ ਇਕ ਨਵੀਂ ਸ਼ੈਲੀ ਹੈ। ਪਰ ਇਥੇ ਏਨਾ ਸਪੱਸ਼ਟ ਦੱਸ ਦੇਣਾ ਜ਼ਰੂਰੀ ਹੈ ਕਿ 1872 ਈ. ਵਿਚ ਲਿਖੀ ਗਈ 'ਸ੍ਰੀਰੰਗਰਾਜੂ ਚਰਿਤ' ਨਾਮਕ ਤੇਲਗੂ ਰਚਨਾ ਨਾ ਤਾਂ ਕਿਸੇ ਅੰਗ੍ਰੇਜ਼ੀ ਨਾਵਲ ਦਾ ਉਲਥਾ ਹੈ ਅਤੇ ਨਾ ਹੀ ਰੂਪਾਂਤਰ। ਸ੍ਰੀ ਨਰਹਰੀ ਗੋਪਾਲ ਕ੍ਰਿਸ਼ਣ ਚੇਟੀ ਦੁਆਰਾ ਲਿਖਿਤ ਇਹ ਤੇਲਗੂ ਦਾ ਪਹਿਲਾ ਮੌਲਿਕ ਨਾਵਲ ਹੈ।

ਇਸ ਤੋਂ ਬਾਅਦ ਸੰਨ 1878 ਵਿਚ ਸ੍ਰੀ ਕੰਦੁਕੂਰੀ ਵੀਰੇਸ਼ਲਿੰਗਮ ਪੰਤੁਲੁ ਨੇ ਪਹਿਲਾਂ ਸੋਚਿਆ ਕਿ ਉਹ ਕਿਸੇ ਨਿੱਕੀ ਜਿਹੀ ਅੰਗ੍ਰੇਜ਼ੀ ਪ੍ਰਬੰਧ ਰਚਨਾ ਦਾ ਆਂਧਰੀਕਰਣ ਕਰਕੇ ਆਪਣੀ ਸ਼ੈਲੀ ਬਣਾਉਣਗੇ ਅਤੇ ਮਗਰੋਂ ਕੋਈ ਖ਼ਿਆਲੀ ਗੱਦ ਪ੍ਰਬੰਧ ਲਿਖਣਗੇ।

ਇਸ ਤਰ੍ਹਾਂ ਸੋਚ ਕੇ ਉਹਨਾਂ ਨੇ 'ਵਿਕਾਰ ਆਫ਼ ਵੇਕਫੀਲਡ' ਦਾ ਆਂਧਰੀਕਰਣ ਸ਼ੁਰੂ ਕਰ ਦਿੱਤਾ। ਕੰਮ ਸ਼ੁਰੂ ਕਰਨ ਤੇ ਉਹਨਾਂ ਨੂੰ ਵਿਦੇਸ਼ੀ ਕਥਾ ਤੇ ਉਹਨਾਂ ਦੀ ਰਹਿਣੀ-ਬਹਿਣੀ, ਦੇਸ਼ੀ ਭਾਸ਼ਾ ਦੇ ਉਲਥੇ ਲਈ ਠੀਕ ਨਹੀਂ ਜਾਪਿਆ। ਤਦ ਉਹਨਾਂ ਨੇ ਇਸੇ ਕਹਾਣੀ ਨੂੰ ਆਧਾਰ ਮੰਨ ਕੇ ਤੈਲਗੂ ਵਿਚ 'ਰਾਜਸ਼ੇਖਰ ਚਰਿਤਰ' ਲਿਖਿਆ। ਸੰਨ 1891 ਵਿਚ 'ਗੁਲੀਵਰਸ ਟ੍ਰੈਵੇਲਸ' ਦੇ ਆਧਾਰ ਤੇ 'ਸਤਿਆ ਰਾਜਿਆ ਪੂਰਵ ਦੇਸ਼ ਯਾਤਰਲੂ' ਦੀ ਰਚਨਾ ਕੀਤੀ। ਉਹਨਾਂ ਦਿਨਾਂ ਵਿਚ ਸ੍ਰੀ ਪੰਤੁਲੁ 'ਚਿੰਤਾਮਣੀ' ਨਾਂ ਦੀ ਮੈਗਜ਼ੀਨ ਦੇ ਸੰਪਾਦਕ ਵੀ ਸਨ। ਇਸ ਲਈ ਉਹਨਾਂ ਨੇ ਮੈਗਜ਼ੀਨ ਦੀ ਆੜ ਵਿਚ ਨਾਵਲ ਪ੍ਰਤੀਯੋਗਿਤਾਵਾਂ ਚਲਾਈਆਂ ਅਤੇ ਨਾਵਲ ਲੇਖਕਾਂ ਨੂੰ ਉਤਸ਼ਾਹਿਤ ਕੀਤਾ। ਬਸ ਫੇਰ ਤਾਂ ਨਾਵਲਾਂ ਦਾ ਦੌਰ ਲੱਗ ਗਿਆ। ਸੰਨ 1895 ਵਿਚ ਸ੍ਰੀ ਕੋਕੋਂਡੋਂ ਵੇਕਟਰਤਨਮ' ਦੁਆਰਾ ਰਚਿਤ ਬਾਣਭੱਟ ਦੀ ਕਾਦੰਬਰੀ ਤੇ ਆਧਾਰਿਤ ਨਾਵਲ 'ਮਹਾਸ਼ਵੇਤਾ' ਪ੍ਰਕਾਸ਼ਿਤ ਹੋਇਆ। ਉਸ ਤੋਂ ਬਾਅਦ ਕਈ ਨਾਵਲਾਂ ਦਾ ਬੰਗਲਾ ਤੋਂ ਤੈਲਗੂ ਵਿਚ ਉਲਥਾ ਕੀਤਾ ਗਿਆ। ਉਸ ਤੋਂ ਮਗਰੋਂ ਤਾਂ ਵਿਦੇਸ਼ੀ ਭਾਸ਼ਾਵਾਂ ਤੋਂ ਉਲਥਾ ਕੀਤੇ ਗਏ ਨਾਵਲਾਂ ਦਾ ਹੜ੍ਹ ਜਿਹਾ ਆ ਗਿਆ। ਮਗਰੋਂ ਜਾਸੂਸੀ ਨਾਵਲਾਂ ਦਾ ਦੌਰ ਆਇਆ ਅਤੇ ਹੁਣ ਨਾਵਲ ਦਾ ਸਾਹਿਤਕ ਰੂਪ ਇਕ ਮਹਾਂਸਮੁੰਦਰ ਵਾਂਗ ਉਛਾਲੇ ਮਾਰਨ ਲੱਗਾ।

ਮੁਹਾਵਰੇਦਾਰ ਤੈਲਗੂ ਭਾਸ਼ਾ ਵਿਚ ਆਂਧਰਾ ਭੂਖੰਡ ਦੇ ਜੀਵਨ ਦੀ ਅਸਲੀਅਤ ਉਲੀਕਣ ਵਾਲਾ ਪਹਿਲਾ ਤੈਲਗੂ ਨਾਵਲ ਸ੍ਰੀ ਉਨੱਵਾ ਲਕਸ਼ਮੀਨਾਰਾਇਣ ਸ਼ਰਮਾ ਦੁਆਰਾ ਲਿਖਿਆ ਗਿਆ 'ਮਾਲਪੱਲੀ' ਹੈ। ਇਸ ਤੋਂ ਬਾਅਦ ਹੀ ਸ੍ਰੀ ਵਿਸ਼ਵਨਾਥ ਸਤਿਆਨਾਰਾਇਣ ਰਾਹੀਂ ਲਿਖਿਆ ਗਿਆ 'ਵੇਇਪਡਗਲੁ' ('ਸਹਸਰਫਣ' ਸਿਰਲੇਖ ਨਾਲ ਹਿੰਦੀ ਵਿਚ ਅਨੁਵਾਦਿਤ) ਅਤੇ ਸ੍ਰੀ ਅਡਵੀ ਬਾਪੀਰਾਜੂ ਦਾ ਲਿਖਿਆ 'ਨਾਰਾਇਣਰਾਵ' ਪ੍ਰਕਾਸ਼ਿਤ ਹੋਏ ਅਤੇ ਆਂਧਰਾ ਯੂਨੀਵਰਸਿਟੀ ਵਲੋਂ ਇਹਨਾਂ ਨੂੰ ਇਨਾਮ ਵੀ ਦਿਤਾ ਗਿਆ। ਇਸ ਤੋਂ ਪਿੱਛੋਂ ਸ੍ਰੀ ਚਿਲਕਮੂਰਤੀ ਲਕਸ਼ਮੀ ਨਰਸਿੰਘਮ ਦੁਆਰਾ ਰਚਿਤ 'ਗਣਪਤੀ', ਸ੍ਰੀ ਮੋਕੱਪਾਟੀ ਨਰਸਿੰਘ ਸ਼ਾਸਤਰੀ ਦੁਆਰਾ ਰਚਿਤ 'ਬਾਰਿਸਟਰ ਪਾਰਵਤੀਸ਼ਮ', ਸ੍ਰੀ ਵੇਲੂਰੀ ਸ਼ਿਵਰਾਮ ਸ਼ਾਸਤਰੀ ਦੁਆਰਾ ਲਿਖਿਆ ਗਿਆ 'ਓਬਇਆ' ਹਾਸ ਵਿਅੰਗ ਭਰਪੂਰ ਨਾਵਲ ਪ੍ਰਕਾਸ਼ਿਤ ਹੋਏ। ਉਸ ਤੋਂ ਉਪਰੰਤ ਸ੍ਰੀ ਟੀ. ਗੋਪੀਚੰਦ, ਸ੍ਰੀ ਕੋਡਾ ਵਟਿੰਗਟਿ ਕੁਟੁੰਬਰਾਵ, ਸ੍ਰੀ ਮਹੀਧਰ ਰਾਮਮੋਹਨਰਾਵ ਦੇ ਯਥਾਰਥਵਾਦੀ ਨਾਵਲ 'ਚਲਮ', 'ਲਤਾ' ਆਦਿ ਸੈਕਸ ਪ੍ਰਧਾਨ ਨਾਵਲਾਂ ਦੀ ਸ਼ੁਰੂਆਤ ਹੋਈ। ਇਸੇ ਦੌਰ ਵਿਚ 'ਨਾਰਾਇਣ ਭੱਟ', 'ਰੁੱਦ੍ਰਮਾਦੇਵੀ' ਆਦਿਕ ਨੇ ਇਤਿਹਾਸਕ ਨਾਵਲ ਵੀ ਲਿਖੇ ਸਨ।

ਤੇਲਗੂ ਨਾਵਲਾਂ ਦੇ ਇਤਿਹਾਸ ਵਿਚ ਹੁਣ ਇਕ ਅਜਿਹਾ ਦੌਰ ਹੈ ਕਿ ਅੱਜ ਕਈ ਲੇਖਕ 'ਤੀਵੀਂ' ਦੇ ਨਾਂ ਤੇ ਲਿਖਦੇ ਹਨ ਕਿਉਂਕਿ ਬਹੁਤੀ ਗਿਣਤੀ ਵਿਚ ਲੇਖਿਕਾਵਾਂ ਨੇ ਨਾਵਲਾਂ ਦੀ ਰਚਨਾ ਲਈ ਕਲਮ ਚੁੱਕੀ ਹੈ ਅਤੇ ਇਕ ਇਕ ਲੇਖਿਕਾ ਨੇ ਇੰਨੀ ਗਿਣਤੀ ਵਿਚ ਨਾਵਲ ਲਿਖੇ ਹਨ ਕਿ ਨਾਵਲਾਂ ਲਈ ਤੈਲਗੂ ਸ਼ਬਦ 'ਨਵਲਾ'

ਨਾਵਲਕਾਰਾਂ ਦਾ ਹੀ ਸਾਰਥਕ ਬਣ ਗਿਆ ਹੈ। ਇਹਨਾਂ ਲੇਖਿਕਾਵਾਂ ਵਿਚ ਮੁਪਾਲ ਰੇਂਗਨਾਇਕੰਮਾ, ਯੱਦਨਪੂਡੀ, ਸੁਲੋਚਨਾ ਰਾਣੀ, ਆਰਿਭਪੂਡੀ (ਕੋਡੂਰੀ), ਕੋਸ਼ਲਿੱਆਦੇਵੀ, ਆਨੰਦਰਾਮਮ, ਦਿਵਵੇਦੁਲ ਵਿਸ਼ਾਲਾਕਸ਼ੀ, ਮੱਲਾਦੀ ਵਸੁੰਧਰਾ, ਵਾਸਿਰੇਡੀ, ਸੀਤਾ ਦੇਵੀ ਦੇ ਨਾਂ ਵਰਣਨਯੋਗ ਹਨ। ਹੋਰਨਾਂ ਸਾਹਿੱਤਕ ਰੂਪਾਂ ਵਾਂਗ 'ਵਿਰੋਧੀ ਕਹਾਣੀ' ਨੂੰ ਵੀ ਤੈਲਗੂ ਨਾਵਲ ਨੇ ਪਛਾੜ ਦਿੱਤਾ ਹੈ।

ਅੱਜ ਦੇ ਤੈਲਗੂ ਨਾਵਲ ਦੀ ਕਥਾਵਸਤੂ ਦੀ ਪੜਚੋਲ ਕੀਤੀ ਜਾਵੇ ਤਾਂ ਮੁੱਖ ਵਿਸ਼ੇ ਇਸ ਤਰ੍ਹਾਂ ਸਾਮ੍ਹਣੇ ਆਉਂਦੇ ਹਨ—ਜ਼ਿੰਦਗੀ ਦੀ ਅਸਲੀਅਤ ਦੀ ਝਾਕੀ, ਪਾਤਰਾਂ ਤੇ ਜਜ਼ਬਾਤਾਂ ਦੀ ਪੂਰੀ ਵਿਆਖਿਆ ਅਤੇ ਮਨੋਵਿਸ਼ਲੇਸ਼ਣਾਤਮਕ ਅਭਿਵਿਅਕਤੀ।

ਮਨੋਵਿਸ਼ਲੇਸ਼ਣਾਤਮਕ ਅਭਿਵਿਅਕਤੀ ਪ੍ਰਧਾਨ ਨਾਵਲਾਂ ਦੇ ਪਹਿਲੇ ਲੇਖਕ ਸ੍ਰੀ ਟੀ. ਗੋਪੀਚੰਦ ਹਨ ਤਾਂ ਸ੍ਰੀ ਜੀ. ਵੀ. ਕ੍ਰਿਸ਼ਣਰਾਉ, ਸ੍ਰੀ ਬੁੱਚੀਬਾਬੂ, ਸ੍ਰੀ ਰਾਚਕੋਂਡ ਵਿਸ਼ਵਨਾਥ ਸ਼ਾਸ਼ਤ੍ਰੀ ਨੇ ਉਸ ਲੀਹ ਨੂੰ ਅੱਗੇ ਤੋਰਿਆ ਹੈ। ਇਹਨਾਂ ਸਭ ਲੇਖਕਾਂ ਤੇ ਫ਼ਰਾਇਡ, ਏਂਜਲ ਆਦਿ ਦਾ ਅਸਰ ਸਾਫ਼ ਜ਼ਾਹਿਰ ਹੁੰਦਾ ਹੈ। ਪੂਰਬ ਅਤੇ ਪੱਛਮ ਦੇ ਸਾਹਿਤ ਸੰਬੰਧੀ ਸਿਧਾਂਤਾਂ ਦੀ ਤਾਲਮੇਲ ਕਰਦੇ ਹੋਏ 'ਈਡਿਪਸ ਗ੍ਰੰਥ' ਤੋਂ ਪੀੜਤ ਨੌਜਵਾਨ ਦੀ ਦਿਲੀ ਹਾਲਤ ਦਾ ਚੰਗੀ ਤਰ੍ਹਾਂ ਚਿੱਤ੍ਰਣ ਅਤੇ ਅਖ਼ੀਰ ਵਿਚ ਉਹਨੂੰ ਪ੍ਰਾਪਤ ਵਿਸ਼ੇਸ਼ ਜੀਵਨ ਦਰਸ਼ਨ ਹੀ ਬੁੱਚੀਬਾਬੂ ਦੇ 'ਚੀਵਰਕੁ ਮਿਗਿਲੇਦਿ' ਨਾਵਲ ਦੀ ਵਿਸ਼ੇਸ਼ਤਾ ਹੈ।

**ਮੁਖ ਕਥਾ :**—ਇਸ ਨਾਵਲ ਦਾ ਮੁਖ ਪਾਤਰ ਡਾਕਟਰ ਦਯਾਨਿਧੀ, ਇਕ ਹੋਰ ਪਾਤਰ ਜਗਨਨਾਥਮ ਦੇ ਸ਼ਬਦਾਂ ਵਿਚ 'ਦੀ ਵੈਲਥ ਆਫ਼ ਕਾਇੰਡਨੇਸ' ਹੈ। ਲੋਕਾਂ ਤੋਂ ਸੁਣੀ ਗੱਲ ਕਿ ਉਸਦੀ ਮਾਂ ਬਦਚਲਨ ਹੈ, ਦਯਾਨਿਧੀ ਦੇ ਦਿਮਾਗ਼ ਵਿਚ ਘੁੰਮਦੀ ਰਹਿੰਦੀ ਹੈ। ਹਮ ਉਮ੍ਰ ਕੁੜੀਆਂ ਨਾਲ ਖੁੱਲ੍ਹ ਕੇ ਗੱਲਾਂ ਕਰਨ ਜਾਂ ਮਜ਼ਾਕ ਕਰਨ ਦਾ ਉਸ ਵਿਚ ਹੌਸਲਾ ਨਹੀਂ। ਸੋਹਣੀ ਹੋਣ ਕਰਕੇ ਭਗੌੜੀ ਕਾਮਾਕਸ਼ੀ ਦੀ ਸੋਹਣੀ ਧੀ ਕੋਮਲੀ ਪ੍ਰਤੀ ਉਸਦਾ ਲਗਾਉ ਵੀ ਹੈ। ਪਰ ਖ਼ਾਨਦਾਨ, ਪਰੰਪਰਾ, ਜ਼ਾਤ ਦੀ ਭਾਵਨਾ ਦਾ ਅਹਿਸਾਸ ਅਤੇ ਸੰਸਕਾਰਾਂ ਨੂੰ ਤਿਆਗ ਕੇ ਕੋਮਲੀ ਨਾਲ ਵਿਆਹ ਕਰਨ ਦਾ ਹੌਸਲਾ ਉਸ ਵਿਚ ਨਹੀਂ ਹੈ। ਇਹਨਾਂ ਖਿੱਚਾਂ ਤੋਂ ਭੱਜਣ ਦਾ ਰਾਹ ਉਸਨੂੰ ਨਹੀਂ ਲੱਭਦਾ। "ਸਫ਼ਰ ਖ਼ਤਮ ਕਰਕੇ ਮੁਰਝਾਈ ਖ਼ੂਬਸੂਰਤੀ" ਜਿਹੀ ਕੋਮਲੀ ਦੀ ਛੋਹ ਵੀ ਉਹ ਹਾਸਲ ਨਹੀਂ ਕਰ ਸਕਦਾ। 'ਖਿੱਚ' ਅਤੇ 'ਸੰਸਕਾਰ' ਦੋਹਾਂ ਦੇ ਟਾਕਰੇ ਵਿਚ ਉਹ ਆਪਣੇ ਨਾਲ ਸਮਝੌਤਾ ਕਰ ਲੈਂਦਾ ਹੈ। "ਅਹਿਸਾਸ ਚੌਖਟਿਆਂ ਵਿਚਾਲੇ ਨਹੀਂ ਮਿਲ ਸਕਦਾ, ਮਹਾਨ ਖ਼ੂਬਸੂਰਤੀ ਨੂੰ ਕਿਸੇ ਵੀ ਤਰ੍ਹਾਂ ਦੇ ਚੌਖਟੇ ਨਹੀਂ ਘੇਰ ਸਕਦੇ। ਜਿਸਮਾਨੀ ਲੋੜ ਨੂੰ ਇਹਨਾਂ ਦੋਹਾਂ ਵਿਚਾਲੇ ਚੌਖਟਾ ਨਹੀਂ ਬਣਨਾ ਚਾਹੀਦਾ।" ਅਮ੍ਰਿਤਮ ਤੋਂ ਉਧਾਰ ਲਏ ਪੰਜਾਹ ਰੁਪਇਆਂ ਦੇ ਨੋਟ ਕੋਮਲੀ ਦੇ ਸਿਰਹਾਣੇ ਹੇਠ ਰੱਖ ਕੇ ਵਾਪਸ ਮੁੜ ਆਉਂਦਾ ਹੈ। ਮਾਂ ਦੀ ਮੌਤ ਤੇ ਅਫ਼ਸੋਸ ਲਈ ਆਏ ਦੁਰੇਡੇ ਰਿਸ਼ਤੇ ਦੇ ਮਾਮਾ ਤਹਿਸੀਲਦਾਰ ਗੋਬਿੰਦ ਰਾਮਈਆ ਦੀ ਧੀ ਸੁਸ਼ੀਲਾ ਦੇ ਪਤਵੰਤੀ ਹੋਣ

ਦਾ ਹੰਕਾਰ ਉਹਨੂੰ ਖਿਝਾਉਂਦਾ ਹੈ ਤਾਂ ਗੁਆਂਢੀ ਨਾਇਡੂ ਦੀ ਧੀ ਨਾਗਮਣੀ ਦੀਆਂ ਟਿੱਚਰਾਂ ਉਹਨੂੰ ਝਿਲਮਿਲਾਉਂਦੀਆਂ ਹਨ। ਹਾਂ! ਦੂਰ ਦੇ ਰਿਸ਼ਤੇ ਦੀ ਸਾਲੀ ਅਮ੍ਰਿਤਮ ਦਾ ਸੁਭਾਉ ਸੱਚਮੁੱਚ ਉਹਨੂੰ ਅਮ੍ਰਿਤ ਵਰਗਾ ਮਿੱਠਾ ਲਗਦਾ ਹੈ ਜੋ ਮਾਂ ਦੇ ਚਾਲ-ਚਲਨ ਅਤੇ ਕੋਮਲੀ ਦੀ ਜ਼ਾਤ ਦਾ ਜ਼ਿਕਰ ਹੀ ਨਹੀਂ ਛੇੜਦੀ!

ਸੁਸ਼ੀਲਾ ਤੋਂ ਉਹ ਡਰਦਾ ਹੈ ਇਸੇ ਲਈ ਉਸ ਤੋਂ ਕਤਰਾਉਂਦਾ ਹੈ। ਨਾਗਮਣੀ ਉਹਨੂੰ ਪਸੰਦ ਹੈ ਅਤੇ ਪਿਕਨਿਕ ਵਾਲੇ ਦਿਨ ਗੱਡੀ ਵਿਚ ਹਿਚਕੋਲਿਆਂ ਦਾ ਸੁਖਾਵਾਂ ਮਜ਼ਾ ਕੁਝ ਦਿਨਾਂ ਲਈ ਉਸਨੂੰ ਅਨੰਦਤ ਰਖਦਾ ਹੈ। ਇਹਨਾਂ ਸਾਰੀਆਂ ਗੱਲਾਂ ਨੇ ਉਸਦੇ ਦਿਲ ਨੂੰ ਛੂਹ ਲਿਆ ਸੀ ਪਰ ਉਸਦੇ ਦਿਲ ਵਿਚ ਕਿਤੇ ਸੁਸ਼ੀਲਾ ਲਈ ਬੇਇਤਬਾਰੀ ਹੈ। ਦਯਾਨਿਧੀ ਨੂੰ ਜਾਪਦਾ ਹੈ ਜਿਵੇਂ ਸਭ ਕੁਝ ਪਾ ਲੈਣ ਤੇ ਵੀ ਕਿਸੇ ਦੀ ਘਾਟ ਆਪਣੇ ਵਿਚ ਮਹਿਸੂਸ ਕਰਦੀ, ਕਿਸੇ ਨੂੰ ਭਾਲਦੀ 'ਅਮ੍ਰਿਤਮ' ਹੀ ਉਸਦੀ ਹਮਸਫ਼ਰ ਹੈ। ਅਮ੍ਰਿਤਮ ਵਿਚ ਉੱਚੀ ਜ਼ਾਤ ਦਾ ਘੁਮੰਡ ਨਹੀਂ ਹੈ, ਹੰਕਾਰ ਨਹੀਂ ਹੈ। ਉਹ ਇਕ ਮਨੁੱਖ ਨਾਲ ਦੋਸਤੀ ਤੇ ਭਾਈਚਾਰਾ ਚਾਹੁੰਦੀ ਹੈ। ਦਯਾਨਿਧੀ ਇਹ ਦੇ ਸਕਦਾ ਸੀ, ਇਸੇ ਲਈ ਉਹ ਉਸੇ ਵਿਚ ਮਗਨ ਹੋ ਗਿਆ, ਉਸ ਦੀ ਸੁੰਦਰਤਾ ਦੇ ਸਾਗਰ ਵਿਚ ਡੁਬਕੀ ਲਗਾ ਕੇ ਮਸਤ ਹੋ ਗਿਆ। ਇਸੇ ਲਈ ਤਾਂ ਅਮ੍ਰਿਤਮ ਦੇ ਨਵੇਂ ਜੰਮੇ ਬੱਚੇ ਵਿਚ ਆਪਣਾ ਪਰਿਚੈ ਪਾਉਂਦਾ ਹੈ, ਆਪਣਾ ਪਰਛਾਵਾਂ ਵੇਖ ਸਕਦਾ ਹੈ।

ਕੋਮਲੀ ਦੀ ਖ਼ੂਬਸੂਰਤੀ ਵਿਚ ਖਿੱਚ ਸੀ। ਉਸ ਨੂੰ ਪੜ੍ਹਾਉਣ ਤੇ ਸੰਸਕਾਰਵਾਨ ਬਣਾਉਣ ਲਈ 'ਰੋਜ਼' ਨੂੰ ਉਸਦੀ ਅਧਿਆਪਿਕਾ ਨਿਯੁਕਤ ਕੀਤਾ ਪਰ ਉਹਨੂੰ ਜਾਪਦਾ ਸੀ ਕਿ ਕੋਮਲੀ ਦੀ ਖ਼ੂਬਸੂਰਤੀ ਨੂੰ ਛੂਹ ਨਹੀਂ ਸਕਦਾ, ਉਹਨੂੰ ਪਾ ਨਹੀਂ ਸਕਦਾ।

ਸੁਸ਼ੀਲਾ ਦੀ ਮਾਂ ਦਯਾਨਿਧੀ ਨੂੰ ਜਵਾਈ ਬਣਾਉਣ ਦੀ ਆਸ ਰੱਖਦਿਆਂ ਆਖਦੀ ਹੈ—"ਹਾਲੇ ਕੀ ਕਾਹਲੀ ਹੈ, ਪਿਉ ਪੜ੍ਹਾ ਰਿਹਾ ਹੈ, ਕੋਈ ਇਕ ਤਾਂ ਉਸਦੇ ਭਾਗਾਂ ਵਿਚ ਲਿਖੀ ਹੋਵੇਗੀ।" ਦੋਹਾਂ ਦੀ ਖ਼ਾਹਿਸ਼ ਨੂੰ ਤਾੜ ਕੇ ਦਯਾਨਿਧੀ ਦਾ ਪਿਉ ਸਾਫ਼ ਜੁਆਬ ਦੇ ਛੱਡਦਾ ਹੈ—"ਧੀ ਦੇਣ ਵਾਲਾ ਖ਼ਾਨਦਾਨ ਦੀ ਮਰਯਾਦਾ ਵੀ ਵੇਖੇਗਾ। ਲਾੜੇ ਦੀ ਮਾਂ ਦੀ ਬਦਚਲਨੀ ਤੇ ਲੋਕੀਂ ਚੁਪ ਨਹੀਂ ਰਹਿਣਗੇ।"

ਦੂਰੋਂ ਇਕ ਹੋਰ ਰਿਸ਼ਤਾ ਆਇਆ। ਪੁਲੀਸ ਇੰਸਪੈਕਟਰ 'ਮਾਧਵੱਈਆ' ਨੂੰ ਦਯਾਨਿਧੀ ਬਾਰੇ ਸਭ ਕੁਝ ਪਤਾ ਚਲ ਚੁਕਾ ਸੀ ਫੇਰ ਵੀ ਬੋਲਿਆ—"ਮੁੰਡੇ ਕੁੜੀ ਦੀ ਖ਼ਾਹਿਸ਼ ਨਾਲ ਕੋਈ ਵਾਸਤਾ ਨਹੀਂ, ਵਿਆਹ ਹੋ ਕੇ ਰਹੇਗਾ।" ਅਤੇ ਵਿਆਹ ਹੋ ਗਿਆ।

ਦਯਾਨਿਧੀ ਸਹੁਰੇ ਘਰ ਵੀ ਕਿਸੇ ਨਾਲ ਘੁਲ ਮਿਲ ਨਾ ਸਕਿਆ। ਅੰਦੇਸ਼ਾ ਸੀ ਕਿ ਸਾਰੇ ਉਹਨੂੰ ਨੀਵਾਂ ਸਮਝਦੇ ਹਨ। ਨਤੀਜੇ ਵਜੋਂ ਇਹ ਅੰਦੇਸ਼ਾ ਕਈ ਰੂਪਾਂ ਵਿਚ ਉਭਰਦਾ ਹੈ। ਸ਼ਾਂਤੀ ਆਸ਼ਰਮ ਵਿਚ ਪਹਿਲੀ ਮੁਲਾਕਾਤ ਤੇ ਵਹੁਟੀ ਦੀ ਚੀਚੀ ਉਂਗਲੀ ਵਿਚ ਅੰਗੂਠੀ ਪੁਆ ਕੇ ਦਯਾਨਿਧੀ ਪਹਿਲਾ ਸੁਆਲ ਕਰਦਾ ਹੈ, "ਤੁਹਾਡੇ ਪਾਸੇ ਦੇ ਲੋਕੀਂ ਮੇਰੇ ਬਾਰੇ ਕੀ ਕਹਿ ਰਹੇ ਹਨ?"

ਸਕਰਾਂਦ ਦੇ ਤਿਉਹਾਰ ਤੇ ਸਹੁਰੇ ਘਰ ਜਾਣ ਦੀ ਤਿਆਰੀ ਇਕ ਪ੍ਰੀਖਿਆ ਦਾ ਰੂਪ ਧਾਰ ਕੇ ਮੂਹਰੇ ਆਣ ਖੜਦੀ ਹੈ । ਪਹਿਲੀ ਸਕਰਾਂਦ ਤੇ ਸਹੁਰੇ ਰਾਹੀਂ ਭੇਜੇ ਗਏ ਸੌ ਰੁਪਏ ਦੇ ਤੋਹਫ਼ੇ ਨੂੰ ਦਿਲੀ ਗ਼ੁਲਾਮੀ ਸਮਝ ਕੇ ਵਾਪਸ ਮੋੜ ਦਿੰਦਾ ਹੈ । ਪੁਲੀਸ ਸੁਪਰਇਨਟੈਂਡੈਂਟ ਸਲਾਹ ਦਿੰਦਾ ਹੈ, "ਛੇਤੀ ਹੀ ਦੁਰੇਰੇ ਦੀ ਰਸਮ ਪੂਰੀ ਕਰਕੇ ਧੀ ਨੂੰ ਵਿਦਾ ਕਰ ਦਿਉ । ਆਜ਼ਾਦੀ ਦਾ ਬੁਖ਼ਾਰ ਆਪਣੇ ਆਪ ਲੱਥ ਜਾਵੇਗਾ ।"

ਦੁਰੇਰੇ ਲਈ ਕਾਕੀਨਾਡਾ ਜਾ ਕੇ ਕਾਂਗਰਸ ਕਮੇਟੀ ਰਾਹੀਂ ਸੱਦੇ ਗਏ ਇਜਲਾਸ ਵਿਚ ਦੇਸ਼ ਦੀ ਆਜ਼ਾਦੀ ਲਈ ਭਾਸ਼ਣ ਦਿੰਦੇ ਹੋਏ ਡਾਂਗਾਂ ਦੀ ਮਾਰ ਖਾ ਕੇ ਹਸਪਤਾਲ ਪੁੱਜ ਜਾਂਦਾ ਹੈ । ਅਮ੍ਰਿਤਮ ਨਾਲ ਪਤੀ ਨੂੰ ਵੇਖਣ ਲਈ ਇੰਦਰਾ ਹਸਪਤਾਲ ਜਾਂਦੀ ਹੈ ਪਰ ਬਾਹਰ ਖੜੀ ਰਹਿੰਦੀ ਹੈ ਤਾਂ ਜੋ ਪਤੀ ਤੋਂ ਹੁਕਮ ਮਿਲੇ ਤਾਂ ਅੰਦਰ ਜਾਵੇ । ਦਯਾਨਿਧੀ ਅੰਦਰ ਲਿਆਉਣ ਲਈ ਆਖਦਾ ਹੈ ਤਾਂ ਇੰਨੇ ਨੂੰ ਇੰਦਰਾ ਦਾ ਪਿਉ ਆ ਕੇ ਉਹਨੂੰ ਘਰ ਲੈ ਜਾਂਦਾ ਹੈ । ਉਹਨੇ ਸੋਚਿਆ ਕਿਤੇ ਆਜ਼ਾਦੀ ਦੇ ਪਰਵਾਨੇ ਨਾਲ ਮਿਲਣ ਤੇ ਸਰਕਾਰ ਉਹਨੂੰ ਨੌਕਰੀ ਤੋਂ ਬਰਖ਼ਾਸਤ ਨਾ ਕਰ ਦੇਵੇ । ਬਸ ! ਦਯਾਨਿਧੀ ਅਮ੍ਰਿਤਮ ਨੂੰ ਆਪਣਾ ਫ਼ੈਸਲਾ ਸੁਣਾ ਦਿੰਦਾ ਹੈ । "ਸਾਡੇ ਰਸਤੇ ਅੱਡੋ-ਅੱਡ ਹੋ ਗਏ ਹਨ ਅਮ੍ਰਿਤਮ । ਉਮੀਦ ਫ਼ਜ਼ੂਲ ਹੈ ਕਿ ਇਹ ਮੁੜ ਜੁੜ ਜਾਣਗੇ ।"

ਏਲੂਰ ਵਿਚ ਡਾਕਟਰੀ ਦੀ ਪ੍ਰੈਕਟਿਸ ਕਰਦਾ ਹੈ । ਉਹਨੂੰ ਕਿਸੇ ਅਜਿਹੇ ਵਿਅਕਤੀ ਦੀ ਲੋੜ ਹੈ ਜਿਹੜਾ ਉਸਦੀ ਅੰਦਰਲੀ ਉਦਾਰ-ਵਿਰਤੀ ਤੇ ਹਮਦਰਦੀ ਦਾ ਹਾਮੀ ਹੋਵੇ । ਸ਼ਿਆਮਲਾ ਦੀ ਬਦਸੂਰਤੀ ਦੀ ਬੀਮਾਰੀ ਦੇ ਇਲਾਜ ਵਿਚ ਵੀ ਇਹੋ ਉਦਾਰਤਾ ਕੰਮ ਕਰਦੀ ਹੈ, ਜਿਹੜੀ ਸ਼ਿਆਮਲਾ ਦੇ ਭਰਾ ਨੂੰ ਸ਼ੱਕੀ ਬਣਾ ਦਿੰਦੀ ਹੈ । ਨਤੀਜੇ ਵਜੋਂ ਇਲਾਜ ਬੰਦ ਕਰਵਾ ਕੇ ਉਹਨੂੰ ਘਰ ਲੈ ਜਾਂਦਾ ਹੈ । ਉਹਨਾਂ ਦਿਨਾਂ ਵਿਚ ਹੀ ਉਹ ਨੌਕਰੀ ਤੋਂ ਬਰਖ਼ਾਸਤ ਹੋ ਗਈ 'ਰੋਜ਼' ਨੂੰ ਆਪਣੇ ਕੋਲ ਕੰਪਾਊਡਰ ਰੱਖ ਲੈਂਦਾ ਹੈ । ਦਯਾਨਿਧੀ ਕੋਲੋਂ ਇਸੇ ਉਦਾਰਤਾ ਤੇ ਹਮਦਰਦੀ ਦੀ ਆਸ ਕਰਦੀ ਹੈ । ਕੋਮਲੀ ਜਿਹੜੀ ਕਾਫ਼ੀ ਚਿਰ ਪਹਿਲਾਂ ਕਿਸੇ ਜ਼ਿਮੀਦਾਰ ਨਾਲ ਚਲੀ ਗਈ ਸੀ ਦਯਾਨਿਧੀ ਉਹਨੂੰ ਦੋ ਸੌ ਰੁਪਇਆਂ ਦਾ ਮਨੀ-ਆਰਡਰ ਘੱਲਦਾ ਹੈ ।

ਇਸੇ ਦੌਰਾਨ ਪਤੀ ਨੂੰ ਵੇਖਣ ਲਈ ਚਾਚਾ ਦੇ ਨਾਲ ਆਈ ਇੰਦਰਾ 'ਸ਼ਿਆਮਲਾ' ਅਤੇ 'ਰੋਜ਼' ਨੂੰ ਸ਼ੱਕ ਦੀ ਨਜ਼ਰ ਨਾਲ ਵੇਖਦੀ ਹੈ । ਕੋਮਲੀ ਦਾ ਖ਼ਤ ਇਸ ਸ਼ਕ ਦੀ ਅੱਗ ਵਿਚ ਘਿਉ ਪਾਉਣ ਦਾ ਕੰਮ ਕਰਦਾ ਹੈ । "ਸੁਣਿਆ ਸੀ ਕਿ ਤੁਹਾਡੀ ਮਾਂ ਵੀ ਇਸੇ ਤਰ੍ਹਾਂ ਦੀ ਸੀ" ਇੰਦਰਾ ਪਤੀ ਨੂੰ ਮੇਹਣਾ ਮਾਰਦੀ ਹੈ ।

ਕਲੱਬ ਵਿਚ ਵੀ ਯਾਰ-ਦੋਸਤ ਉਹਨੂੰ ਬਿਊਟੀ-ਸਪੈਸ਼ਲਿਸਟ ਆਖ ਕੇ ਮੇਹਣਾ ਮਾਰਦੇ ਹਨ ਅਤੇ "ਹੈਮਲੇਟ" ਦਾ ਖ਼ਿਤਾਬ ਦਿੰਦੇ ਹਨ ।

ਤਦੇ ਉਹਨੂੰ ਪਤਾ ਚਲਦਾ ਹੈ ਕਿ ਜਿਸ ਨਾਲ ਕਿਸੇ ਸਮੇਂ ਉਹਦੇ ਰਿਸ਼ਤੇ ਦੀ ਗੱਲ ਹੋਈ ਸੀ, ਨਿਧੀ ਦਾ ਦੋਸਤ ਰਾਜਾ ਜਿਹਦੇ ਨਾਲ ਵਿਆਹ ਕਰਨਾ ਚਾਹੁੰਦਾ ਸੀ, ਉਹੋ ਸੁਸ਼ੀਲਾ ਉਸੇ ਦੇ ਇਕ ਰੋਗੀ ਕ੍ਰਿਸ਼ਣਮੂਰਤੀ ਨਾਲ ਵਿਆਹ ਕਰ ਰਹੀ ਹੈ ।

ਵਿਆਹ ਰੁਕਵਾਉਣ ਲਈ ਆਪਣਾ ਪੂਰਾ ਵਾਹ ਲਾਉਣ ਦੇ ਬਾਵਜੂਦ ਵੀ ਸੁਸ਼ੀਲਾ ਵਿਆਹ ਕਰ ਲੈਂਦੀ ਹੈ ਅਤੇ ਵਿਆਹ ਦੇ ਅਠਵੇਂ ਮਹੀਨੇ ਇਕ ਬੱਚੇ ਨੂੰ ਜਨਮ ਦੇ ਕੇ ਮਰ ਜਾਂਦੀ ਹੈ।

ਕਲੱਬ ਦੇ ਯਾਰ ਦੋਸਤ ਇਸ ਘਟਨਾ ਦਾ ਜ਼ਿੰਮੇਵਾਰ ਵੀ ਦਯਾਨਿਧੀ ਨੂੰ ਹੀ ਠਹਿਰਾਉਂਦੇ ਹਨ ਅਤੇ ਆਪਸ ਵਿਚ ਗੱਲਾਂ ਕਰਦੇ ਹਨ—"ਸੁਣਿਆ ਸੀ ਕਿ ਕ੍ਰਿਸ਼ਣਮੂਰਤੀ ਦੀ ਵਹੁਟੀ ਤੇ ਡਾਕਟਰ ਵਿਚਕਾਰ ਕਾਫ਼ੀ ਚਿਰ ਰੋਮਾਂਸ ਚਲਦਾ ਰਿਹਾ ਹੈ। ਡਾਕਟਰ ਦੀ ਮਾਂ ਦੇ ਵੀ ਇਹੋ ਚਾਲੇ ਸਨ।"

ਮਾਂ, ਸੁਸ਼ੀਲਾ, ਅਮ੍ਰਿਤਮ, ਰੋਜ਼ ਤੇ ਸ਼ਿਆਮਲਾ ਜਿਹਨਾਂ ਨੂੰ ਲੋਕਾਂ ਦੀਆਂ ਅਫ਼ਵਾਹਾਂ ਨੇ ਜਕੜ ਰਖਿਆ ਸੀ, ਦਯਾਨਿਧੀ ਦੇ ਦਿਮਾਗ਼ ਤੇ ਛਾ ਗਏ ਸਨ।

ਰਾਇਲਸੀਮਾ ਵਿਚ ਪਲੇਗ ਦੇ ਰੋਗੀਆਂ ਦੀ ਖ਼ਬਰ ਸੁਣ ਕੇ ਦਯਾਨਿਧੀ ਨੂੰ ਜਾਪਦਾ ਹੈ ਕਿ ਉਹਨਾਂ ਨੂੰ ਉਸਦੀ ਹਮਦਰਦੀ ਦੀ ਲੋੜ ਹੈ। ਉਥੇ ਚਲਿਆ ਜਾਵੇਗਾ ਤਾਂ ਕੋਈ ਉਸਦੇ ਬਾਰੇ ਵਿਚ ਕੁਝ ਨਹੀਂ ਜਾਣ ਸਕੇਗਾ। ਨਿੰਦਿਆ, ਅਫਵਾਹਾਂ ਤੋਂ ਛੁਟਕਾਰਾ ਪਾਉਣ ਲਈ ਉਹ ਰਾਇਲਸੀਮਾ ਚਲਿਆ ਜਾਂਦਾ ਹੈ। ਉਥੇ ਸ੍ਰੀ ਆਚਾਰੀ ਉਹਨੂੰ ਆਸਰਾ ਦਿੰਦੇ ਹਨ। ਉਹਨਾਂ ਦੀ ਧੀ ਕਾਤਿਆਅਨੀ ਲਈ ਦਯਾਨਿਧੀ ਦੇ ਦਿਲ ਵਿਚ ਮਮਤਾ ਪੈਦਾ ਹੋ ਜਾਂਦੀ ਹੈ।

ਇਸੇ ਦੌਰਾਨ ਆਂਧਰ ਪ੍ਰਦੇਸ਼ ਦੀ ਮੰਗ ਦੇ ਪ੍ਰਚਾਰ ਲਈ ਰਾਇਲਸੀਮਾ ਵਿਚ ਤਸ਼ਰੀਫ਼ ਲਿਆਏ ਰਾਜਭੂਸ਼ਣਮ ਨਾਲ ਦਯਾਨਿਧੀ ਦਾ ਟਾਕਰਾ ਹੁੰਦਾ ਹੈ। ਨਤੀਜੇ ਵਜੋਂ ਨਵੀਆਂ ਅਫ਼ਵਾਹਾਂ ਪੁਰਾਣੀਆਂ ਨਿੰਦਿਆਵਾਂ ਨਾਲ ਰਲ ਕੇ ਮੁੜ ਸਿਰ ਚੁਕਦੀਆਂ ਹਨ।

ਦਯਾਨਿਧੀ ਨੂੰ ਮੀਂਹ ਪੈਣ ਮਗਰੋਂ ਉਥੇ ਇਕ ਹੀਰਾ ਮਿਲਦਾ ਹੈ ਅਤੇ ਉਹ ਇਕ ਲੱਖਪਤੀ ਬਣ ਜਾਂਦਾ ਹੈ। ਹੀਰਿਆਂ ਦੀ ਖੋਜ ਲਈ ਖਾਨਾਂ ਦੀ ਖੁਦਾਈ ਸ਼ੁਰੂ ਹੁੰਦੀ ਹੈ ਜਿਸ ਦੇ ਨਾਲ ਨਾਲ ਉਥੇ ਇਕ ਹਸਪਤਾਲ, ਇਕ ਸਹਾਇਕ, ਚਾਰ ਨਰਸਾਂ, ਚਾਰ ਕੰਪਾਊਡਰ ਤੇ ਤਿੰਨ ਮਾਸਟਰ ਨਿਯੁਕਤ ਕੀਤੇ ਜਾਂਦੇ ਹਨ। ਕੋਮਲੀ ਵੀ ਜ਼ਿਮੀਂਦਾਰ ਨੂੰ ਛੱਡ ਕੇ ਆ ਜਾਂਦੀ ਹੈ ਅਤੇ ਦਯਾਨਿਧੀ ਕੋਲ ਰਹਿਣ ਲਗਦੀ ਹੈ। ਦਯਾਨਿਧੀ ਕੋਮਲੀ ਨੂੰ ਪਿਆਰ ਕਰਦਾ ਹੈ ਕਿਉਂਕਿ ਉਸ ਵਿਚ ਵੀ ਹਮਦਰਦੀ ਦੀ ਭਾਵਨਾ ਹੈ ਪਰ ਉਸਦੀ ਪਿਛਲੀ ਜ਼ਿੰਦਗੀ ਦੀ ਕਾਲਖ਼ ਨਾਲ ਉਹਨੂੰ ਨਫ਼ਰਤ ਹੈ। ਪਿਆਰ ਦੀ ਭਿਖਿਆ ਮੰਗਦੀ ਕੋਮਲੀ ਨੂੰ 'ਪਿਆਰ ਸੁੱਚਾ ਹੈ' ਆਖਦਿਆਂ ਉਹ ਆਪਣੇ ਤੋਂ ਦੂਰ ਧੱਕ ਦਿੰਦਾ ਹੈ।

ਆਂਧਰ ਰਾਸ਼ਟਰ ਕਮੇਟੀ ਕਡੱਪਾ ਦੀ ਸਭਾ ਵਿਚ ਸਰਕਾਰ ਜ਼ਿਲੇ ਤੋਂ ਆਏ ਇਕ ਵਿਅਕਤੀ ਦਾ ਭਾਸ਼ਣ......

ਇਸੇ ਸਮੇਂ ਸਸੁਰਾਲ ਤੋਂ ਇੰਦਰਾ ਦੀ ਬੀਮਾਰੀ ਦਾ ਖ਼ਤ ਆਉਂਦਾ ਹੈ। ਤਪਦਿਕ ਦੀ ਬੀਮਾਰ ਇੰਦਰਾ ਨੂੰ ਵੇਖਣ ਜਾਂਦਾ ਹੈ ਪਰ ਉਸਦੇ ਮੁਰਦਾ ਸਰੀਰ ਦਾ ਦਾਹ-ਸੰਸਕਾਰ

ਕਰਕੇ ਵਾਪਸ ਮੁੜਦਾ ਹੈ। ਵਾਪਸੀ ਤੇ ਅਮ੍ਰਿਤਮ ਦੇ ਭਰਾ ਜਗਨਨਾਥਮ ਵਲ ਜਾਂਦਾ ਹੈ ਤਾਂ ਉਹਨੂੰ ਪਤਾ ਚਲਦਾ ਹੈ ਕਿ ਅਮ੍ਰਿਤਮ ਦੇ ਕੁੜੀ ਹੋਈ ਹੈ। ਆਪਣੇ ਹੀ ਟੁਕੜੇ ਨੂੰ ਇਕ ਵਾਰ ਵੇਖ ਆਉਣ ਦੀ ਇੱਛਿਆ ਉਹਨੂੰ ਅਮ੍ਰਿਤਮ ਦੇ ਘਰ ਵਲ ਖਿੱਚ ਲੈ ਜਾਂਦੀ ਹੈ।

ਬੱਚੀ ਨੂੰ ਵੇਖ ਕੇ ਵਾਪਸ ਰਾਇਲਸੀਮਾ ਪੁੱਜਦਾ ਹੈ ਤਾਂ ਵੇਖਦਾ ਕੀ ਹੈ ਕਿ ਹਾਲਾਤ ਪੂਰੀ ਤਰ੍ਹਾਂ ਬਦਲ ਚੁਕੇ ਹਨ। ਜ਼ਿਲਾ ਮੈਜਿਸਟ੍ਰੇਟ ਕੋਲ ਕਿਸੇ ਗੁਮਨਾਮ ਵਿਅਕਤੀ ਨੇ ਉਸਦੇ ਵਿਰੁੱਧ ਸ਼ਿਕਾਇਤ ਕੀਤੀ ਹੈ। ਮਜ਼ਦੂਰਾਂ ਨੂੰ ਭੜਕਾ ਕੇ ਹੜਤਾਲ ਕਰਵਾ ਦਿੱਤੀ ਗਈ ਹੈ। ਖਾਨਾਂ ਭਰ ਦਿਤੀਆਂ ਗਈਆਂ ਹਨ। ਉਸਦਾ ਆਸਰਾ ਆਚਾਰੀਯਾਲੂ ਦੇ ਘਰ ਨੂੰ ਅੱਗ ਲਾ ਦਿਤੀ ਜਾਂਦੀ ਹੈ। ਉਸਦੇ ਟੱਬਰ ਨੂੰ ਆਪਣੇ ਘਰ ਵਸਾ ਕੇ ਦਯਾਨਿਧੀ ਕੋਮਲੀ ਨੂੰ ਨਾਲ ਲੈ ਕੇ ਉਸੇ ਖਿਣ ਸਭ ਕੁਝ ਤਿਆਗ ਕੇ ਜ਼ਿੰਦਗੀ ਦੇ ਅੰਤਲੇ ਸਫ਼ਰ ਤੇ ਤੁਰ ਪੈਂਦਾ ਹੈ।

ਜ਼ਿੰਦਗੀ ਦਾ ਰਹੱਸ ਕੀ ਹੈ ? ਕਿਸੇ ਸਮੇਂ ਉਹਨੇ ਆਪਣੇ ਆਪ ਤੋਂ ਸੁਆਲ ਕੀਤਾ ਸੀ ਤਾਂ ਉਹਨੂੰ ਬੈਕੁੰਠਮ ਮਾਸਟਰ ਦਾ ਖ਼ਾਲੀ ਖ਼ਤ ਮਿਲਿਆ ਸੀ। ਅੱਜ ਵੀ ਉਹਦੇ ਮੂਹਰੇ ਉਹੋ ਸੁਆਲ ਆਣ ਖੜਿਆ ਸੀ। ਉਹਨੂੰ ਜਾਪਿਆ ਕਿ 'ਬਾਕੀ ਜੋ ਬਚਿਆ' ਦਾ ਹਲ ਕਦੇ ਵੀ ਨਹੀਂ ਹੋ ਸਕਦਾ। ਹਲ ਕਰਨ ਲਈ ਕੀਤੀਆਂ ਗਈਆਂ ਸਭ ਕੋਸ਼ਿਸ਼ਾਂ, ਉਹਨਾਂ ਦੀਆਂ ਯਾਦਾਂ ਤੇ ਆਪਣੇ ਆਪ ਨਾਲ ਸਮਝੌਤਾ—ਇਹੋ ਉਸਦੀ ਜ਼ਿੰਦਗੀ ਦਾ ਰਹੱਸ ਹੈ।

'ਮੈਂ' ਨੂੰ ਜ਼ਿੰਦਾ ਰੱਖਣ ਦੀ ਇੱਛਿਆ ਉਸ ਵਿਚ ਬਹੁਤ ਬਲਵਾਨ ਹੈ। ਉਸਦੇ ਅੰਦਰ ਬੇਸ਼ੁਮਾਰ ਦਇਆ ਹੈ ਭਾਵੇਂ ਉਹਦਾ ਜਨਮ ਵੀ 'ਮੈਂ' ਤੋਂ ਹੀ ਹੋਇਆ ਹੈ ਅਤੇ ਇਸ ਦਇਆ ਦੇ ਫੈਲਾਉ ਲਈ ਉਹਨੂੰ ਅਜਿਹੇ ਬੰਦਿਆਂ ਦੀ ਲੋੜ ਹੈ ਜਿਹੜੇ ਉਹਦੇ ਹਾਮੀ ਹੋਣ। ਆਸ ਤੇ ਬਿਨਾਂ ਮੰਗੇ ਦਾਨ ਦੀ ਪੂਰਤੀ ਵਿਚ ਹੀ ਉਸਦੇ ਜੀਵਨ ਦਾ ਰਹੱਸ ਲੁਕਿਆ ਹੈ।

ਕਦਮ ਕਦਮ ਤੇ ਰੁਕਾਵਟਾਂ ਪਾਉਂਦੇ ਸਮਾਜ, ਰੂੜ੍ਹੀ, ਪਰੰਪਰਾ, ਨਿੱਕੇ ਨਿੱਕੇ ਸੁਆਰਥ ਅਤੇ ਹੋਛੇ ਵਿਚਾਰਾਂ ਨਾਲ ਉਹ ਟੱਕਰ ਲੈਂਦਾ ਹੈ। ਉਸਦਾ ਬਾਕੀ ਜੋ ਬਚਿਆ ਹੈ, ਉਹ ਇਸ ਟਾਕਰੇ ਦੀ ਕਸਕ ਹੀ ਹੈ।

ਬੁੱਚੀਬਾਬੂ ਦੁਆਰਾ ਬਣਾਇਆ ਗਿਆ ਕਲਪਨਾ ਦਾ ਇਹ ਸੰਸਾਰ ਡੂੰਘਾ ਤੇ ਅਥਾਹ ਹੈ। ਮਨੋਵਿਸ਼ਲੇਸ਼ਣ ਦੇ ਨਾਲ ਨਾਲ ਦੋ ਵੱਡੀਆਂ ਲੜਾਈਆਂ ਵਿਚਕਾਰ ਭਾਰਤੀ ਜੀਵਨ, ਭਾਰਤੀ ਜੁਆਨ ਦੀ ਮਨੋਦਸ਼ਾ ਅਤੇ ਸਮਾਜਕ ਪਿਛੋਕੜ ਦੇ ਚਿੱਤ੍ਰਣ ਵਿਚ ਸਫ਼ਲ ਲੇਖਕ ਬੁੱਚੀਬਾਬੂ ਨੇ ਤੈਲਗੂ ਨਾਵਲ ਸਾਹਿੱਤ ਨੂੰ ਨਿਖਾਰ ਦਿੱਤਾ ਹੈ, ਇਹ ਆਖਣਾ ਅਤਿਕਥਨੀ ਨਹੀਂ ਹੋਵੇਗੀ।

**—ਤੁਮਾਟੀ ਦੋਣੱਪਾ**

# ਤੀਲੇ ਦਾ ਕੀ ਮੁੱਲ ?

ਲਹਿੰਦੇ ਵਿਚ ਲਾਲ ਸੂਰਜ ਅੰਗੜਾਈ ਲੈਕੇ ਦੂਜੀ ਦੁਨੀਆਂ ਵਿਚ ਅਲੋਪ ਹੋ ਗਿਆ ਤਾਂ ਉਸ ਚੌਗਿਰਦੇ ਵਿਚ ਕੇਵਲ ਉਹ ਕਾਲੇ ਬੱਦਲ ਬਚੇ ਸਨ ਜਿਹੜੇ ਦਿਨ ਦੇ ਨਾਲ ਮੋਹ ਰਖਦੇ ਹੋਏ ਰਾਤ ਦੀ ਭਾਲ ਕਰ ਰਹੇ ਸਨ। ਤਾਰੇ ਡਰਦੇ ਡਰਦੇ ਚਮਕ ਰਹੇ ਸਨ। ਨਿੱਕੀ ਨਦੀ ਪੂਛ ਹਿਲਾਉਂਦਿਆਂ ਅਜਗਰ ਵਾਂਗ ਘੁੰਮ ਕੇ ਕਿਤੇ ਦੂਰ ਜਾ ਲੁਕੀ ਸੀ। ਨਦੀ ਦੇ ਕੰਢੇ ਝਾੜੀਆਂ ਵਿਚ ਬੈਠਿਆ ਦਯਾਨਿਧੀ ਆਕਾਸ਼ ਵੱਲ ਦੇਖ ਕੇ ਮਨ ਹੀ ਮਨ ਹੱਸਣ ਲੱਗਾ। ਪੌਣ ਦੇ ਹਲਕੇ ਜਿਹੇ ਝੋਂਕੇ ਨੇ ਉਸਦੇ ਸਰੀਰ ਨੂੰ ਛੂਹ ਕੇ ਅਨੋਖਾ ਜਿਹਾ ਅਹਿਸਾਸ ਦਿਤਾ। ਤ੍ਰੇਹ ਨਾਲ ਦੇਹ ਵਿਕਸਿਤ ਹੁੰਦੀ ਹੈ ਤਾਂ ਹਵਾ ਸਰੀਰ ਵਿਚ ਉਮੰਗ ਤੇ ਉਤਸ਼ਾਹ ਭਰ ਕੇ ਲਹੂ ਨੂੰ ਧੜਕਣ ਬਖਸ਼ਦੀ ਹੈ ਅਤੇ ਉਸਨੂੰ ਨਵੀਆਂ ਨਵੀਆਂ ਰਾਹਾਂ ਵਲ ਲੈ ਜਾਂਦੀ ਹੈ ਅਤੇ ਅੰਗ ਅੰਗ ਵਿਚ ਸੁਸਤੀ ਛਾ ਜਾਂਦੀ ਹੈ। ਅੱਖਾਂ ਕੇਵਲ ਵੇਖਣਾ ਛੱਡ ਕੇ ਡੂੰਘਾਈਆਂ ਦਾ ਦਰਸ਼ਨ ਕਰਦੀਆਂ ਹਨ।

ਲਹਿੰਦੇ ਵਿਚ ਭਰਦਾ ਹੋਇਆ ਲਾਲ ਜ਼ਖ਼ਮ, ਰਾਤ ਦੀ ਭਾਲ ਕਰਨ ਵਾਲੇ ਬੱਦਲ, ਨਿਰਭੈ ਹੋ ਕੇ ਚਮਕ ਰਹੇ ਨਛਤਰ, ਪੂਛ ਹਿਲਾਉਣਾ ਬੰਦ ਕਰਕੇ ਅਡੋਲ ਹੋਕੇ ਪਏ ਅਜਗਰ ਵਰਗੀ ਨਹਿਰ, ਪਵਿੱਤਰ ਭਾਵ ਨਾਲ ਝੂਮ ਰਹੀਆਂ ਝਾੜੀਆਂ, ਖ਼ਾਮੋਸ਼ ਭਗਤੀ ਭਾਵ ਨਾਲ ਚੁੱਪ ਕੁਦਰਤ, ਉਹਨਾਂ ਸਭਨਾਂ ਨਾਲ ਉਹ ਖ਼ੁਦ, ਸਾਰੇ ਹੀ ਇਕੋ ਰੂਪ ਹੋ ਗਏ ਸਨ, ਪਲ ਭਰ ਲਈ ਚੇਤਨਤਾ ਗੁਆ ਕੇ ਇਸ ਤਰ੍ਹਾਂ ਬੇਜਾਨ ਹੋ ਗਏ ਸਨ ਜਿਵੇਂ ਇਸ ਸੰਸਾਰ ਨਾਲ ਉਹਨਾਂ ਦਾ ਕੋਈ ਵਾਸਤਾ ਹੀ ਨਾ ਰਹਿ ਗਿਆ ਹੋਵੇ।

"ਛੋਟੇ ਬਾਬੂ ਘਰ ਚਲੋ। ਦੇਰ ਹੋ ਗਈ।"

ਦਯਾਨਿਧੀ ਉੱਠ ਕੇ ਖੜਾ ਹੋ ਗਿਆ।

"ਇਧਰ ਕਿਵੇਂ ਆ ਗਿਐਂ ਨਾਰੱਈਆ ?"

"ਗਾਂ ਚਰਾ ਕੇ ਲਿਜਾ ਰਿਹਾ ਹਾਂ । ਉਠੋ ਛੋਟੇ ਬਾਬੂ । ਮਾਤਾ ਜੀ ਤੁਹਾਡ ਲਈ ਅੱਖਾਂ ਵਿਛਾਈ ਬੈਠੇ ਹੋਣਗੇ ।"

ਦਯਾਨਿਧੀ ਨੇ ਉਠ ਕੇ ਕੁੜਤਾ ਝਾੜਿਆ ਅਤੇ ਧੋਤੀ ਨਾਲ ਚਿੰਬੜੇ ਘਾਹ ਦੇ ਤੀਲਿਆਂ ਨੂੰ ਲਾਹ ਕੇ ਨਹਿਰ ਵਿਚ ਸੁੱਟ ਦਿਤਾ ।

"ਅੱਜ ਦਿਨੇ ਤੁਹਾਡੇ ਚਲੇ ਜਾਣ ਮਗਰੋਂ ਘਰ ਵਿਚ ਫਿਰ ਝਗੜਾ ਹੋ ਗਿਆ । ਬਾਪੂ ਤੇ ਵੱਡੇ ਭਰਾ ਜੀ ਦੀ ਟੱਕਰ ਹੋ ਗਈ । ਵੱਡੇ ਭਰਾ ਜੀ ਨੇ ਆਖਿਆ, "ਜਦ ਤਕ ਮਾਂ ਜੀ ਘਰ ਵਿਚ ਰਹਿਣਗੇ ਉਹ ਖ਼ੁਦ ਕਿਤੇ ਬਾਹਰ ਜਾਕੇ ਰਹਿਣਗੇ । ਬਾਪੂ ਜੀ ਨੇ ਮਾਂ ਜੀ ਨੂੰ ਅੱਜ ਫੇਰ ਡਾਂਟਿਆ ਹੈ । ਪੰਜ ਵਜੇ ਦੀ ਗੱਡੀ ਰਾਹੀਂ ਵੱਡੇ ਭਰਾ ਜੀ ਬੁਲੱਛਮੀ ਵਹੁਟੀ ਨੂੰ ਲੈ ਕੇ ਚਲੇ ਗਏ । ਬੁਲੱਛਮੀ ਵਹੁਟੀ ਦੇ ਆਣ ਮਗਰੋਂ ਤਾਂ ਵੱਡੇ ਭਰਾ ਜੀ ਬਿਲਕੁਲ ਬਦਲ ਗਏ ਹਨ ।"

ਦਯਾਨਿਧੀ ਚੁੱਪ ਰਿਹਾ । ਨਾਰੱਈਆ ਘਰ ਦਾ ਭਰੋਸੇਯੋਗ ਪੁਰਾਣਾ ਨੌਕਰ ਹੈ ਅਤੇ ਬਚਪਨ ਤੋਂ ਹੀ ਉਥੇ ਰਹਿੰਦਾ ਆਇਆ ਹੈ । ਘਰ ਦੀਆਂ ਸਾਰੀਆਂ ਗੱਲਾਂ ਜਾਣਦਾ ਹੈ ਪਰ ਆਪਣੇ ਹੀ ਘਰ ਦੀਆਂ ਸਾਰੀਆਂ ਗੱਲਾਂ ਇਕ ਨੌਕਰ ਦੇ ਮੂੰਹੋਂ ਸੁਣਨਾ ਦਯਾਨਿਧੀ ਬਰਦਾਸ਼ਤ ਨਹੀਂ ਕਰ ਸਕਿਆ । ਸ਼ਰਮ ਨਾਲ ਉਸਦਾ ਸਿਰ ਝੁਕ ਗਿਆ ।

"ਤੂੰ ਘਰ ਜਾ ਨਾਰੱਈਆ । ਮੈਂ ਰਤਾ ਕੁ ਠਹਿਰ ਕੇ ਆਵਾਂਗਾ ।"

"ਮਾਂ ਜੀ ਦੁਪਹਿਰੇ ਰੋ ਰਹੇ ਸਨ ਕਿ ਤੁਸੀਂ ਕਾਫ਼ੀ ਵੀ ਨਹੀਂ ਪੀਤੀ ਅਤੇ ਤੁਰ ਗਏ । ਉਹਨਾਂ ਤੁਹਾਨੂੰ ਲੱਭ ਕੇ ਨਾਲ ਲਿਆਉਣ ਲਈ ਆਖਿਆ ਹੈ । ਅੱਜ ਭਰ ਦੁਪਹਿਰੇ ਹੀ ਕਿਉਂ ਬਾਹਰ ਨਿਕਲ ਗਏ । ਕਾਮਾਕਸ਼ੀ ਦੀ ਧੀ ਤਾਂ ਹਾਲੀ ਕੰਮ ਤੋਂ ਪਰਤੀ ਨਹੀਂ ।"

ਦਯਾਨਿਧੀ ਨੂੰ ਹੈਰਾਨੀ ਹੋਈ ਕਿ ਨਾਰੱਈਆ ਨੂੰ ਉਸਦੇ ਨਿਜੀ ਭੇਦ ਦਾ ਕਿਵੇਂ ਪਤਾ ਲੱਗਾ । ਸੋਚਿਆ ਸ਼ਾਇਦ ਕਾਮਾਕਸ਼ੀ ਨੇ ਦੱਸਿਆ ਹੋਵੇਗਾ ਜਾਂ ਫੇਰ ਅੰਮਾਂ ਨੇ ਹੀ......

"ਤਾਂ ਉਹ ਕਦੋਂ ਆਵੇਗੀ ?......ਖ਼ੈਰ ! ਤੂੰ ਜਾਹ, ਮੈਂ ਤੁਰ-ਫਿਰ ਕੇ ਇਕ ਘੰਟੇ ਵਿਚ ਘਰ ਪਰਤਾਂਗਾ । ਜਾ ਕੇ ਅੰਮਾਂ ਨੂੰ ਕਹਿ ਦੇ ।"

ਨਾਰੱਈਆ ਨੇ ਆਪਣੇ ਵੱਛੇ ਦੇ ਗਲ ਨਾਲ ਬੰਨ੍ਹੀ ਰੱਸੀ ਆਪਣੇ ਲੱਕ ਦੁਆਲੇ ਲਪੇਟੀ ਅਤੇ ਪੱਗ ਵਿਚੋਂ ਇਕ ਅੱਧ ਸੜਿਆ ਚੁਰਟ ਕੱਢ ਕੇ ਸੁਲਗਾਇਆ ।

"ਛੋਟੇ ਬਾਬੂ ! ਬੁਰਾ ਨਾ ਮੰਨੋ ਤਾਂ ਇਕ ਗੱਲ ਆਖਾਂ । ਤੁਸੀਂ ਛੇਤੀ ਹੀ ਵਿਆਹ ਕਰ ਲਓ ।"

ਨਾਰੱਈਆ ਨੂੰ ਹਾਲੀ ਤਕ ਸ਼ਾਦੀ ਨਾਲ ਸੰਬੰਧਿਤ ਆਪਣੇ ਮਨ ਦਾ ਆਨੰਦ ਭੁਲਿਆ ਨਹੀਂ ਸੀ । ਦੁੱਖ ਅਤੇ ਸੁੱਖ ਦੇ ਨਾਂ ਤੇ ਵੱਖਰੇ ਵੱਖਰੇ ਉਸਦੇ ਆਪਣੇ ਕੋਈ ਅਨੁਭਵ ਨਹੀਂ ਸਨ । ਜਿਸ ਦਿਨ ਉਹਦੀ ਪਤਨੀ ਚੰਦਰੱਨਾ ਦੇ ਘਰ ਬੈਠ ਗਈ ਸੀ,

ਉਸ ਰਾਤ ਉਸਨੇ ਜੀ ਭਰਕੇ ਜੂਆ ਖੇਡਿਆ ਸੀ ਅਤੇ ਤੜਕਾ ਹੁੰਦਿਆਂ ਹੀ ਚੰਦਰੱਨਾ ਦੇ ਘਰ ਜਾਕੇ ਗਰਮ ਕਾਫ਼ੀ ਦੀ ਮੰਗ ਕੀਤੀ ਸੀ। ਪਰ ਜਦ ਮਾਧਵੱਈਆ ਦਾ ਘੋੜਾ ਬੀਮਾਰ ਹੋ ਗਿਆ ਸੀ ਤਾਂ ਦੁਖ ਦੇ ਕਾਰਨ ਤਿੰਨ ਦਿਨਾਂ ਤਕ ਨਾਰੱਈਆ ਨੇ ਇਕ ਗ੍ਰਾਹੀ ਵੀ ਮੂੰਹ ਵਿਚ ਨਹੀਂ ਸੀ ਪਾਈ।

ਦਯਾਨਿਧੀ ਮਨ ਹੀ ਮਨ ਹੱਸਿਆ। ਇਹ ਸਭ ਕੁਝ ਜਾਣਦਾ ਹੈ। ਉਮਰ ਵੀ ਵਡੇਰੀ ਹੋ ਗਈ ਹੈ ਫੇਰ ਵੀ ਸ਼ਾਂਤ ਹੋ ਕੇ ਚੁੱਪ ਨਹੀਂ ਰਹਿ ਸਕਦਾ।

"ਬਾਬੂ ! ਚਲੋ ਹੁਣ ਘਰ। ਹਨੇਰੇ ਵਿਚ ਕੋਈ ਕੀੜਾ-ਮਕੌੜਾ ਕੱਟ ਲਵੇਗਾ।" ਆਖ ਕੇ ਨਾਰੱਈਆ ਗਾਂ ਨੂੰ ਹਿਕਦਿਆਂ ਨਿਕਲ ਗਿਆ। ਸਾਰਸ ਦੇ ਕਈ ਜੋੜੇ ਸ਼ਰਮੀਲੀ ਚਾਨਣੀ ਵਿਚ ਚਮਕਦੇ ਹੋਏ ਉੜਦੇ ਜਾ ਰਹੇ ਸਨ। ਕਿਸੇ ਪੰਛੀ ਨੇ ਨਹਿਰ ਦੇ ਪਾਣੀ ਵਿਚ ਹਰਕਤ ਪੈਦਾ ਕੀਤੀ। ਦੁਪਹਿਰ ਦੀ ਗਰਮੀ ਨਾਲ ਅਲਸਾਏ ਚਿਹਰੇ ਵਿਚ ਖ਼ੁਮਾਰੀ ਭਰ ਕੇ ਚਾਨਣੀ ਨੇ ਚੰਨ ਅੱਗੇ ਆਪਣਾ ਜਿਸਮ ਫੈਲਾਇਆ। ਦਯਾਨਿਧੀ ਖੜ੍ਹਾ ਸੀ। ਅਚਾਨਕ ਤੁਰ ਪਿਆ ਅਤੇ ਉਸਦੇ ਪੈਰ ਆਪ ਮੁਹਾਰੇ ਹੀ ਕਾਮਾਕਸ਼ੀ ਦੇ ਘਰ ਦੇ ਪਿਛਵਾੜੇ ਜਾ ਕੇ ਰੁਕ ਗਏ। ਗਲੀ ਵਿਚ ਕੋਈ ਨਹੀਂ ਸੀ। ਕੁਲ ਮਿਲਾਕੇ ਗਲੀ ਵਿਚ ਤਿੰਨ ਝੌਂਪੜੀਆਂ ਤੇ ਦੋ ਖਪਰੈਲ ਦੇ ਘਰ ਸਨ। ਪੌੜੀਆਂ ਦੇ ਕੋਲ ਸਾਏ ਵਿਚ ਖੜੇ ਹੋ ਕੇ ਉਸਨੇ ਹਲਕੀ ਜਿਹੀ ਦਸਤਕ ਦਿੱਤੀ।

"ਕੌਣ ? ਮੰਗੰਮਾ ! ਇਮਲੀ ਲਿਆਈ ਹੈਂ। ਜ਼ਰਾ ਠਹਿਰ। ਸਿਰ ਧੋ ਰਹੀ ਹਾਂ।" ਅੰਦਰੋਂ ਆਵਾਜ਼ ਆਈ ਤਾਂ ਉਹ ਇਕ ਕਦਮ ਪਿੱਛੇ ਹਟ ਗਿਆ। —"ਹੂੰ। ਤਾਂ ਸ਼ਾਮ ਨੂੰ ਹੀ ਪਰਤੀ ਹੋਵੇਗੀ।" ਬੂਹੇ ਦੇ ਸੁਰਾਖ਼ ਵਿਚੋਂ ਅੰਦਰ ਝਾਕਿਆ ਪਰ ਇਸ ਅਪਰਾਧ ਕਾਰਨ ਉਸਨੂੰ ਕੁਝ ਗਿਲਾਨੀ ਹੋਈ। "ਬੂਹੇ ਦੇ ਸੁਰਾਖ ਵਿਚੋਂ ਉਸਦਾ ਇਸ ਤਰ੍ਹਾਂ ਤੱਕਣਾ—ਪਿਛਲੇ ਬੂਹੇ ਦੇ ਸੁਰਾਖ਼ ਵਿਚੋਂ ਜੇ ਕੋਈ ਉਸਨੂੰ ਦੇਖ ਰਿਹਾ ਹੋਵੇ ਤਾਂ ?" ਜਦੋਂ ਅਸੀਂ ਇਸ ਬਾਰੇ ਨਿਸ਼ਚਿੰਤ ਹੋ ਜ ਦੇ ਹਾਂ ਕਿ ਸਾਡੀ ਚੋਰੀ ਕੋਈ ਨਹੀਂ ਵੇਖ ਰਿਹਾ ਤਾਂ ਅਸੀਂ ਕਿੰਨੇ ਹੀ ਕੰਮ ਕਰ ਲੈਂਦੇ ਹਾਂ ਪਰ ਕਿਸੇ ਦੇ ਦੁਆਰਾ ਵੇਖ ਲਏ ਜਾਣ ਦਾ ਸ਼ੱਕ ਹੋਣ ਲੱਗੇ ਤਾਂ ਮੌਕਾ ਮਿਲਣ ਤੇ ਵੀ ਅਸੀਂ ਬਗਲੇ-ਭਗਤ ਬਣ ਜਾਂਦੇ ਹਾਂ। ਦਯਾਨਿਧੀ ਨੇ ਸੋਚਿਆ—"ਇਨਸਾਨ ਦੀ ਨੀਯਤ ਬੂਹੇ ਦੇ ਸੁਰਾਖ਼ ਵਰਗੀ ਹੀ ਹੈ।"

ਗਲੀ ਦੇ ਮੋੜ ਤੇ ਕੁਝ ਹਿੱਲਣ ਦੀ ਆਵਾਜ਼ ਹੋਈ। ਇਹ ਚਾਰੇ ਦੀ ਭਾਲ ਤੋਂ ਥੱਕ ਕੇ ਸਮਾਂ ਬਿਤਾਉਣ ਲਈ ਖੜੇ ਖੋਤੇ ਦੇ ਹਿੱਲਣ ਦੀ ਆਵਾਜ਼ ਸੀ। ਕੁਝ ਹਿੰਮਤ ਕਰਕੇ ਦਯਾਨਿਧੀ ਨੇ ਫੇਰ ਛੇਕ ਵਿਚੋਂ ਝਾਕਿਆ। ਕੋਈ ਵਿਖਾਈ ਨਾ ਦਿਤਾ। ਅੰਦਰੋਂ ਧਰਤੀ ਉਤੇ ਪਾਣੀ ਡਿੱਗਣ ਦੀ ਆਵਾਜ਼ ਆ ਰਹੀ ਸੀ। —"ਉਹ ਹੈ ਲੋਟਾ, ਨੰਗਾ ਪੈਰ, ਗੋਡੇ ਦੀ ਗੋਲਾਈ—ਇਹ ਕੰਬਖ਼ਤ ਸੁਰਾਖ਼ ਰਤਾ ਸੱਜੇ ਪਾਸੇ ਕਿਉਂ ਨਹੀਂ ਹੋਇਆ ?" ਉਹਨੂੰ ਦੁੱਖ ਹੋਇਆ। ਉਸਦਾ ਦਿਲ ਧੜਕਣ ਲੱਗਿਆ। ਬੂਹੇ ਦੀ ਜਿਸ ਥਾਂ ਤੇ ਤਲੀ ਨੂੰ ਟਿਕਾਇਆ ਸੀ ਉਸ ਥਾਂ ਤੇ ਪਸੀਨੇ ਦਾ ਨਿਸ਼ਾਨ ਪੈ ਗਿਆ।

ਉਸਨੇ ਨਿਸ਼ਾਨ ਉਤੇ ਫੂਕ ਮਾਰੀ ਅਤੇ ਹੁਣ ਖੱਬੀ ਤਲੀ ਰਖ ਦਿਤੀ। ਲੋਟੇ ਦੇ ਹੱਥ ਵਿਚੋਂ ਫਿਸਲ ਕੇ ਬਾਲਟੀ ਵਿਚ ਡਿੱਗਣ ਦੀ ਆਵਾਜ਼ ਆ ਰਹੀ ਸੀ।

"ਮੋਇਆ ਲੋਟਾ" ਕਿਸੇ ਦੀ ਖਿੱਝ ਸੁਣਾਈ ਦਿਤੀ। ਹੁਣ ਉਹ ਆਕਾਰ ਹਿੱਲਣ ਲੱਗਿਆ। ਬਾਲਟੀ ਦਾ ਸ਼ਬਦ ਵੀ ਰੁਕ ਗਿਆ। ਦਯਾਨਿਧੀ ਨੇ ਬੂਹੇ ਉਤੋਂ ਝੱਟਪਟ ਤਲੀ ਖਿੱਚ ਲਈ। ਅੰਗੂਠੀ ਭਿੱਤ ਨਾਲ ਲੱਗ ਕੇ ਕਿਰਕਿਰਾ ਉਠੀ।

"ਕੌਣ ਹੈ ? ਬੋਲਦਾ ਕਿਉਂ ਨਹੀਂ ? ਮੰਗੰਮਾ। ਠਹਿਰ ਹੁਣੇ ਆਉਂਦੀ ਹਾਂ—ਅੰਮਾਂ ਮੰਦਰ ਗਈ ਹੈ—।"

ਕੁਝ ਚਿਰ ਮਗਰੋਂ ਭਿੱਤ ਖੁੱਲ੍ਹੇ। ਉਹਨਾਂ ਨੂੰ ਖੋਲ੍ਹਣ ਵਾਲੀ ਭਿੱਤ ਦੇ ਓਹਲੇ ਸੀ। ਦਯਾਨਿਧੀ ਅੰਦਰ ਪੁੱਜਿਆ ਅਤੇ ਭਿੱਤ ਭੀੜ ਕੇ ਖੜਾ ਹੋ ਗਿਆ। ਭਿੱਜੀ ਚਿੱਟੀ ਸਾੜ੍ਹੀ ਅੱਧੀ ਵਲ੍ਹੇਟੇ ਪੀੜ੍ਹੇ ਉਤੇ ਕੋਮਲੀ ਕਪੜੇ ਨਾਲ ਵਾਲ ਛਿਟਕਾ ਰਹੀ ਸੀ। ਲੱਗਦਾ ਸੀ ਜਿਵੇਂ ਨੰਗੀ ਚਾਣਨੀ ਦੇਹ ਧਾਰ ਕੇ ਵਾਲਾਂ ਵਿਚ ਲਾਲ ਫੁੱਲ ਲਾਏ ਬੈਠੀ ਸੀ।

"ਕੌਣ ? ਅਜੀ ਤੁਸੀਂ।" ਪੱਲੇ ਨੂੰ ਮੋਢਿਆਂ ਤੇ ਖਿੱਚ ਕੇ ਗਲ ਵਿਚ ਵਲ੍ਹੇਟ ਲਿਆ। ਦਯਾਨਿਧੀ ਨੇ ਉਸ ਵਲ ਤੱਕਿਆ। ਪਿਛਲੀਆਂ ਗਰਮੀਆਂ ਵਿਚ ਪਹਿਲੀ ਵਾਰ ਉਹਨੂੰ ਵੇਖਿਆ ਸੀ ਅਤੇ ਫੇਰ ਦੁਬਾਰਾ ਵੱਡੇ ਦਿਨਾਂ ਦੀਆਂ ਛੁੱਟੀਆਂ ਵਿਚ। ਤਦ ਤੋਂ ਲੈ ਕੇ ਅੱਜ ਤਕ ਉਹਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਇਕ ਸੌ ਉੱਨੀਂ ਵਾਰ ਵੇਖ ਚੁਕਿਆ ਸੀ ਪਰ ਅੱਜ ਉਹਨੂੰ ਜਾਪਿਆ ਕਿ ਉਸਦਾ ਅਸਲੀ ਰੂਪ ਵੇਖ ਰਿਹਾ ਹੈ।

ਉਹਨੂੰ ਇਸ ਗੱਲ ਦੇ ਅਹਿਸਾਸ ਨਾਲ ਥੋੜ੍ਹਾ ਜਿਹਾ ਦੁੱਖ ਹੋਇਆ ਕਿ ਕੋਮਲੀ ਦੇ ਸਰੀਰ ਦੀ ਖ਼ੂਬਸੂਰਤੀ ਹਰ ਵੇਲੇ ਅਤੇ ਹਰ ਵਾਰ ਇਕੋ ਜਿਹੀ ਵਿਖਾਈ ਦੇਣ ਵਾਲੀ ਖ਼ੂਬਸੂਰਤੀ ਨਹੀਂ ਹੈ। ਚੰਗਾ ਭੋਜਨ, ਦੇਖਭਾਲ ਅਤੇ ਸ਼ਿੰਗਾਰ-ਸਾਧਨ ਮਿਲਣ ਨਾਲ ਹੀ ਉਸਦੀ ਅੰਦਰ ਲੁਕੀ ਖ਼ੂਬਸੂਰਤੀ ਬਾਹਰ ਫੁਟ ਸਕੇਗੀ। ਭਾਵੇਂ ਉਹ ਸੋਲ੍ਹਾਂ ਵਰ੍ਹਿਆਂ ਦੀ ਹੋ ਚੁਕੀ ਹੈ ਪਰ ਫੇਰ ਵੀ ਇੰਜ ਜਾਪਦਾ ਹੈ ਕਿ ਉਹਦਾ ਜੋਬਨ ਪੂਰੀ ਤਰ੍ਹਾਂ ਸੋਧਿਆ ਨਹੀਂ ਗਿਆ। ਲੰਮੀਆਂ ਪਤਲੀਆਂ ਬਾਹਾਂ, ਪਿੱਠ ਨਾਲ ਲੱਗੇ ਮੋਢੇ, ਪਤਲਾ ਜਿਹਾ ਲੱਕ, ਉਹਦੇ ਹੇਠਲੇ ਪਸਾਰੇ ਤੇ ਕੋਈ ਵੀ ਸਾੜ੍ਹੀ ਪਾ ਦਿਓ ਤਾਂ ਹੈਂਗਰ ਵਾਂਗ ਟਿਕਾ ਲੈਣ ਵਾਲਾ ਤਿਰਛਾਪਨ ਸੀ। ਉਹ ਤੇ ਹਾਲੀ ਵਿਕਸਿਤ ਹੋ ਰਹੀ ਸੀ ਕੁਝ ਕੁਝ ਭਰਪੂਰ ਤੇ ਉਭਾਰ ਲੈਂਦੇ ਹੋਏ ਮੁੰਡਿਆਂ ਵਰਗੀਆਂ ਛਾਤੀਆਂ ਸਨ। ਪੁੰਨਿਆਂ ਦੇ ਚੰਨ ਤੇ ਛਾਏ ਹਲਕੇ ਹਲਕੇ ਬੱਦਲਾਂ ਦੇ ਪਰਦਿਆਂ ਤੋਂ ਛਣਦੇ ਨੂਰ ਜਿਹਾ ਸਰੀਰ ਦਾ ਰੰਗ ਸੀ। ਕੋਮਲੀ ਦੇ ਉਸ ਸਰੀਰ ਨੂੰ ਵੇਖਦੇ ਰਹਿਣ ਨਾਲ ਦਯਾਨਿਧੀ ਨੂੰ ਇਕ ਅਜੀਬ ਅਹਿਸਾਸ ਹੋ ਰਿਹਾ ਸੀ। ਸਰੀਰ ਦੇ ਸਾਰੇ ਅੰਗ ਆਕਰਸ਼ਕ ਸਨ। ਦਯਾਨਿਧੀ ਦੋਚਿੱਤੀ ਵਿਚ ਪੈ ਗਿਆ ਕਿ ਕਿਹੜੇ ਅੰਗ ਨੂੰ ਵੇਖੇ। ਦਯਾਨਿਧੀ ਨੂੰ ਜਾਪਿਆ ਕਿ ਵਿਧਾਤਾ ਨੇ ਕੋਮਲੀ ਤੇ ਆਪਣਾ ਕੰਮ ਅਧੂਰਾ ਹੀ ਛੱਡ ਦਿਤਾ ਹੈ।

ਕੋਮਲੀ ਨੇ ਸਵਾਲੀਆ ਹੁੰਗਾਰਾ ਭਰਕੇ ਭਵਾਂ ਸੁਕੇੜੀਆਂ।

"ਤੇਰੇ ਲਈ ਆਇਆ ਹਾਂ।"

"ਮੇਰੇ ਨਾਲ ਕੀ ਕੰਮ ਹੈ, ਅੰਮਾਂ ਨਾਲ ਹੋਵੇਗਾ। ਚਲੇ ਜਾਓ। ਉਹ ਉਠੀ ਅਤੇ ਦਵੇਂ ਹੱਥ ਭਿੱਤ ਤੇ ਧਰ ਕੇ ਖੜੀ ਹੋ ਗਈ। ਗਲ ਵਿਚ ਵਲੇਟੀ ਭਿੱਜੀ ਸਾੜੀ ਦਾ ਪੱਲਾ ਖਿਸਕ ਕੇ ਛਾਤੀਆਂ ਦਾ ਸਹਾਰਾ ਨਾ ਪਾ ਕੇ ਲੱਕ ਤੇ ਜਾ ਟਿਕਿਆ। ਅੱਜ ਦੇ ਪੂਰੇ ਦ੍ਰਿਸ਼ ਨੇ ਦਯਾਨਿਧੀ ਨੂੰ ਇਕ ਨਵਾਂ ਉਤਸ਼ਾਹ ਦਿਤਾ। ਉਸਨੂੰ ਜਾਪਿਆ ਕਿ ਕੋਮਲੀ ਦਾ ਭੇਦ ਉਸਨੇ ਪਾ ਲਿਆ ਹੈ। ਔਰਤ ਦੀ ਮਾਇਆ ਉਸਦੇ ਸਰੀਰ ਨੂੰ ਛੋਹ ਕੇ ਉਸਨੂੰ ਸੋਧਨ ਵਾਲਾ ਹੀ ਜਾਣ ਸਕਦਾ ਹੈ। ਉਸਨੂੰ ਲੱਗਾ ਕਿ ਕਈ ਜਨਮਾਂ ਤੋਂ ਭਟਕਦੀਆਂ ਦੋਨਾਂ ਦੀਆਂ ਆਤਮਾਵਾਂ ਅੱਜ ਅਚਨਚੇਤ ਇਥੇ ਮਿਲਕੇ ਇਕ ਦੂਜੇ ਨੂੰ ਪਛਾਣ ਚੁਕੀਆਂ ਹਨ।

"ਤੇਰੀ ਮਾਂ ਨਾਲ ਨਹੀਂ ਤੇਰੇ ਤੋਂ ਮੈਨੂੰ......"

"ਇਸ ਹਨੇਰੇ ਵਿਚ ਮੇਰੇ ਨਾਲ ਕੀ ਕੰਮ ਹੈ ? ਅਜੇਹੀ ਇਕੱਲ ਵਿਚ ਕਦੇ ਨਾ ਆਇਆ ਕਰੋ। ਅੰਮਾਂ ਵੇਖੇਗੀ ਤਾਂ ਕੁੱਟ-ਕੁੱਟ ਕੇ ਮੇਰਾ ਕਚੂਮਰ ਕੱਢ ਦੇਵੇਗੀ।"

"ਤੈਨੂੰ ਮੇਰਾ ਆਉਣਾ ਚੰਗਾ ਨਾ ਲੱਗਾ ਹੋਵੇ ਤਾਂ ਅੱਗੇ ਤੋਂ ਕਦੇ ਵੀ ਰਾਤੀਂ ਨਹੀਂ ਆਵਾਂਗਾ। ਘਰ ਵਿਚ ਦਿਮਾਗ ਪਰੇਸ਼ਾਨ ਹੋ ਗਿਆ ਸੀ, ਕੁਝ ਸੁਝਿਆ ਨਹੀਂ ਤਾਂ ਤੈਨੂੰ ਵੇਖਣ ਚਲਾ ਆਇਆ।" ਰਤਾ ਰੁਕ ਕੇ ਉਸਨੇ ਫੇਰ ਪੁੱਛਿਆ—"ਕੋਮਲੀ ਸੱਚ ਸੱਚ ਦੱਸੀਂ। ਇਕੱਲੀ ਹੈਂ ਇਸ ਲਈ ਹਿੰਮਤ ਕਰਕੇ ਪੁਛ ਰਿਹਾ ਹਾਂ, ਮੈਨੂੰ ਪਸੰਦ ਕਰਦੀ ਹੈਂ ?" ਦਿਨ ਹੁੰਦਾ ਤਾਂ ਉਹ ਇਹ ਸੁਆਲ ਨਾ ਕਰਦਾ। ਕੋਮਲੀ ਇਕ ਕਦਮ ਅੱਗੇ ਜਾ ਕੇ ਚਾਨਣੀ ਵਿਚ ਖੜੋ ਗਈ। ਚਿੱਟੀ ਸਾੜੀ ਉਸਦੇ ਸਰੀਰ ਤੇ ਬੜੀ ਸਜ ਰਹੀ ਸੀ।

ਉਹ ਤੁਲਸੀ ਦੇ ਟੁਟੇ ਚਬੂਤਰੇ ਤੇ ਜਾ ਬੈਠੀ। ਉਸ ਨਿੱਕੇ ਜਿਹੇ ਸਰੀਰ ਵਿਚ ਭਿਜੇਪਨ ਨੂੰ ਸੁਕਾ ਦੇਣ ਦੀ ਵੀ ਸ਼ਕਤੀ ਨਹੀਂ ਸੀ, ਉਹ ਥੱਕਿਆ ਹੋਇਆ ਸੀ।

"ਹਾਂ" ਉਹਦੇ ਬੁੱਲ੍ਹ ਸਿਫਰ ਦਾ ਆਕਾਰ ਬਣਾਕੇ ਸੁੰਗੜ ਗਏ "ਜੇ ਮੈਂ ਕਹਾਂ ਕਿ ਪਸੰਦ ਹੋ ਤਾਂ ਤੁਸੀਂ ਕੀ ਕਰੋਗੇ ?"

ਦਯਾਨਿਧੀ ਉਸ ਵਲ ਵਧਿਆ ਤਾਂ ਉਹ ਉਠ ਕੇ ਦੂਰ ਚਲੀ ਗਈ।

"ਉਇ ਮਾਂ ! ਨੇੜੇ ਨਾ ਆਉਣਾ। ਅੰਮਾਂ ਵੇਖੇਗੀ ਤਾਂ ਹੱਡੀ ਪਸਲੀ ਇਕ ਕਰ ਦੇਵੇਗੀ।"

"ਇਸਦਾ ਮਤਲਬ ਹੈ ਤੂੰ ਮੇਰੇ ਨਾਲ ਰਹਿਣਾ ਚਾਹੁੰਦੀ ਹੈਂ। ਕਿਉਂ ?"

"ਨਹੀਂ"

"ਚੰਗਾ। ਜੇਕਰ ਮੈਂ ਤੇਰੇ ਕੋਲ ਰਹਾਂ ਤਾਂ ਤੈਨੂੰ ਚੰਗਾ ਲੱਗੇਗਾ ਕਿ ਨਹੀਂ ?"

"ਚੰਗਾ ਲੱਗੇਗਾ ?" ਉਹ ਸ਼ਰਮਾ ਕੇ ਹੱਸਣ ਲੱਗੀ। ਚੰਨ ਮੁੱਖ ਨੇ ਸ਼ਰਮਾ ਕੇ ਬੱਦਲਾਂ ਦਾ ਘੁੰਡ ਕੱਢ ਲਿਆ। ਬ੍ਰਿਛਾਂ ਤੋਂ ਬਿਨਾਂ ਆਪਣੇ ਆਪ ਫੁੱਟ ਨਿਕਲੀਆਂ ਵੇਲਾਂ ਵਾਂਗ ਪਤਲਾ ਪਤਲਾ ਹਾਸਾ ਉਸਦੇ ਮੁੱਖ ਤੇ ਫੈਲ ਗਿਆ।

"ਇਕ ਵਾਰ ਰਤਾ ਫੇਰ ਹੱਸੀਂ ।"

"ਕਿਉਂ ਟਿੱਚਰਾਂ ਕਰਦੇ ਹੋ । ਤੁਸੀਂ ਹੋਏ ਬਾਮ੍ਹਣ ਅਤੇ ਵੱਡੇ ਆਦਮੀ ।"

"ਤੈਨੂੰ ਤਾਂ ਵੱਡੇ ਆਦਮੀਆਂ ਨਾਲ ਦੋਸਤੀ ਚੰਗੀ ਲੱਗਦੀ ਹੈ ਨਾ ?"

"ਡਰ ਲੱਗਦਾ ਹੈ ।"

"ਕਿਉਂ ?"

"ਤੁਸੀਂ ਵੱਡੇ ਹੋ—ਇੰਨੀ ਵਾਰ ਮੇਰੇ ਘਰ ਆਏ ਪਰ ਮੇਰੇ ਲਈ ਕਦੇ ਕੁਝ ਵੀ ?"

"ਤੇਰੀ ਮਾਂ ਨੇ ਮੰਗਣ ਲਈ ਕਿਹਾ ਹੈ ?"

"ਛੀ, ਅਸੀਂ ਲੋਕ ਪੇਸ਼ਾ ਨਹੀਂ ਕਰਦੇ—ਅਜਿਹੀਆਂ ਗੱਲਾਂ ਤੁਹਾਡੇ ਵੱਡੇ ਲੋਕਾਂ ਦੇ ਘਰ ਹੁੰਦੀਆਂ ਹੋਣਗੀਆਂ ।"

"ਕੋਮਲੀ ਅਜਿਹੀਆਂ ਗੱਲਾਂ ਨਹੀਂ ਕਰਦੇ ।"

"ਅਸੀਂ ਨਿੱਕੇ ਲੋਕ ਨਹੀਂ ਕਰ ਸਕਦੇ ਪਰ ਤੁਸੀਂ ਕਰ ਸਕਦੇ ਹੋ, ਕਿਉਂ ?"

"ਤਾਂ ਫੇਰ ਤੂੰ ਪੈਸੇ ਦੀ ਗੱਲ ਕਿਉਂ ਛੇੜੀ ? ਮੈਂ ਤੈਨੂੰ ਰੁਪਏ ਦੇਵਾਂ ਤਦ ਹੀ ਤੂੰ ਆਪਣੇ ਕੋਲ ਰਹਿਣ ਦੇਵੇਂਗੀ ?"

"ਬਸ, ਬਹੁਤ ਹੋ ਗਈ, ਪੁਠੀਆਂ ਗੱਲਾਂ ਕਰ ਰਹੇ ਹੋ । ਜਾਓ, ਆਪਣੇ ਘਰ ਦਾ ਰਸਤਾ ਫੜੋ । ਅੰਮਾਂ ਆਏਗੀ ਤਾਂ ਕਚੂਮਰ ਕੱਢ ਦੇਵੇਗੀ । ਮੈਨੂੰ ਨਾ ਤੁਹਾਡੀ ਲੋੜ ਹੈ ਨਾ ਤੁਹਾਡੇ ਪੈਸੇ ਦੀ । ਹੁਣ ਜਾਓ......ਇਥੋਂ ।"

"ਰੁਸ ਨਾ ਰਾਣੀ । ਚੰਗਾ ਤਾਂ ਕਲ੍ਹ ਸਰਕਸ ਵਿਖਾਉਣ ਲੈ ਜਾਵਾਂਗਾ । ਚਲੇਂਗੀ ਨਾ ਮੇਰੇ ਨਾਲ ?"

"ਛੀ, ਰਿਸ਼ਵਤ ਦੇਂਦੇ ਹੋ । ਅਸੀਂ ਲੋਕ ਤੁਹਾਡੇ ਪਿਉ ਵਰਗੇ ਨਹੀਂ ਹਾਂ । ਰਿਸ਼ਵਤ ਉਹ ਲੈਂਦੇ ਹਨ ਅਸੀਂ ਨਹੀਂ । ਸਮਝੇ ?"

"ਤੈਨੂੰ ਇਸ ਗੱਲ ਦਾ ਕਿਵੇਂ ਪਤਾ ਚਲਿਆ ?"

"ਲੋਕ ਕਹਿ ਰਹੇ ਸਨ । ਕ੍ਰਿਸ਼ਣਮਾਚਾਰੀ ਨੇ ਦੱਸਿਆ ।"

"ਤੈਨੂੰ ਅਜਿਹੀਆਂ ਗੱਲਾਂ ਤੇ ਯਕੀਨ ਨਹੀਂ ਕਰਨਾ ਚਾਹੀਦਾ । ਖ਼ੈਰ ! ਕਲ੍ਹ ਅਸੀਂ ਦੋਵੇਂ ਰਲਕੇ ਸਰਕਸ ਵੇਖਣ ਜਾਵਾਂਗੇ । ਬੋਲ ਚਲੇਂਗੀ ਨਾ ?"

"ਨਹੀਂ । ਸਰਕਸ ਵਿਚ ਸ਼ੇਰ, ਚੀਤੇ, ਭਾਲੂ ਹੁੰਦੇ ਹਨ, ਮੈਨੂੰ ਉਹਨਾਂ ਤੋਂ ਡਰ ਲੱਗਦਾ ਹੈ । ਮੈਨੂੰ ਨਾਲ ਲੈ ਜਾਣ ਲਈ ਪੈਸਾ ਕਿਥੋਂ ਲਿਆਓਗੇ ? ਤੁਹਾਡੇ ਬਾਪੂ ਤਾਂ ਤੁਹਾਨੂੰ ਕੁਝ ਦਿੰਦੇ ਹੀ ਨਹੀਂ ।" ਇਹ ਆਖਦੇ ਹੋਏ ਕੋਮਲੀ ਨੇ ਦਯਾਨਿਧੀ ਕੋਲ ਜਾ ਕੇ ਉਸਦੇ ਖੀਸੇ ਫਰੋਲੇ ਤਾਂ ਉਹਨਾਂ ਵਿਚੋਂ ਘਾਹ ਦਾ ਤੀਲਾ ਬਾਹਰ ਨਿਕਲਿਆ । "ਇਹ ਕੀ ? ਤੀਲਾ ? ਛੀ—ਸਾਂਭ ਕੇ ਰਖ ਲਓ, ਤੁਹਾਡੇ ਹੀ ਕੰਮ ਆਵੇਗਾ ।"

ਦਯਾਨਿਧੀ ਨੇ ਉਹਦੇ ਹੱਥੋਂ ਤੀਲਾ ਲੈ ਕੇ ਉਹਦੀ ਵੀਣੀ ਪਕੜੀ ਅਤੇ ਤੀਲੇ ਨੂੰ ਉਹਦੇ ਵਾਲਾਂ ਵਿਚ ਲਗਾਉਣਾ ਚਾਹਿਆ । ਇਹ ਪਹਿਲਾ ਮੌਕਾ ਸੀ ਜਦ ਦਯਾਨਿਧੀ ਨੇ ਕੋਮਲੀ ਦਾ ਸਰੀਰ ਛੋਹਿਆ ਸੀ । ਦਯਾਨਿਧੀ ਦਾ ਅੰਗ ਅੰਗ ਇਹ ਮਹਿਸੂਸ ਕਰ

ਰਿਹਾ ਸੀ ਕਿ ਕੋਮਲੀ ਕੇਵਲ ਉਸੇ ਲਈ ਬਣਾਈ ਗਈ ਹੈ । ਛੋਹ ਨਾਲ ਉਹਦਾ ਸਰੀਰ ਕੰਬ ਉਠਿਆ । ਸਾਗਰ ਦੀਆਂ ਲਹਿਰਾਂ ਉਤੇ ਉਠੀ ਝੱਗ ਜਵਾਲਾ ਬਣਕੇ ਆਕਾਸ਼ ਨੂੰ ਛੋਹਣ ਲੱਗੀ ਤਾਂ ਦਯਾਨਿਧੀ ਨੂੰ ਜਾਪਿਆ ਕਿ ਉਸ ਜਵਾਲਾ ਨੂੰ ਕੋਮਲੀ ਦਾ ਸਰੀਰ ਹੀ ਸ਼ਾਂਤ ਕਰ ਸਕਦਾ ਹੈ, ਹੋਰ ਕੋਈ ਚੀਜ਼ ਨਹੀਂ । ਕੋਮਲੀ ਨੇ ਉਸਦਾ ਹੱਥ ਝਟਕ ਦਿਤਾ ਅਤੇ ਤੀਲੇ ਦੇ ਦੋ ਟੋਟੇ ਕਰਕੇ ਉਹਦੇ ਮੂੰਹ ਤੇ ਵਗ੍ਹਾ ਮਾਰੇ ਅਤੇ ਬੋਲੀ—

"ਛੀ ਘਾਹ ਅਤੇ ਮਿੱਟੀ ! ਮਿੱਟੀ ਮੂੰਹ ਵਿਚ ਪਾਉਣੀ ਚਾਹੀਦੀ ਹੈ ਨਾ ਕਿ ਸਿਰ ਤੇ ?"

ਇਸ ਮੁਹਾਵਰੇ ਦੀ ਵਰਤੋਂ ਕੋਮਲੀ ਨੇ ਕਿਸ ਪ੍ਰਸੰਗ ਵਿਚ ਕੀਤੀ, ਦਯਾਨਿਧੀ ਸਮਝ ਨਾ ਸਕਿਆ । ਮੁਹਾਵਰੇ ਦੀ ਵਰਤੋਂ ਕਰ ਸਕਣ ਯੋਗ ਭਾਸ਼ਾ ਸੰਸਕਾਰ ਕੋਮਲੀ ਵਿਚ ਨਹੀਂ ਸੀ । ਫੇਰ ਵੀ ਦਯਾਨਿਧੀ ਏਨਾ ਤਾਂ ਸਮਝ ਗਿਆ ਕਿ ਮੁਹਾਵਰੇ ਦੀ ਇਸ ਬੇਤੁਕੀ ਵਰਤੋਂ ਵਿਚ ਕਾਫ਼ੀ ਰੋਸ ਅਤੇ ਵਿਅੰਗ ਹੈ । ਦਯਾਨਿਧੀ ਨੂੰ ਗੁੱਸਾ ਵੀ ਆਇਆ । ਉਹਦੀਆਂ ਨਸਾਂ ਤਣ ਰਹੀਆਂ ਸਨ । ਨਾੜੀਆਂ ਵਿਚ ਖ਼ੂਨ ਹੁਣ ਉਬਲਣ ਤੇ ਭਟਕਣ ਲੱਗਿਆ ਸੀ । ਨਹੀਂ ਕੁਝ ਨਹੀਂ ਮਿਲੇਗਾ ਕੁਝ ਵੀ ਨਹੀਂ ਮਿਲੇਗਾ— ਸਰੀਰ ਵਾਂਝਾ ਅਤੇ ਮਨ ਕੁੰਠਿਤ ਹੋ ਗਿਆ ਸੀ । ਨਿਸ਼ਾਨਾਹੀਨ, ਕਿਸੇ ਦਾ ਵੀ ਸਪਰਸ਼ ਨਾ ਪਾਉਣ ਵਾਲੇ ਛੁਟੇ ਤੀਰ ਵਾਂਗ ਉਹਦੇ ਸਾਰੇ ਅੰਗ ਦਿਸ਼ਾਹੀਨ ਹੋ ਕੇ ਉਹਦੀ ਪਕੜ ਤੋਂ ਛੁਟਦੇ ਜਾ ਰਹੇ ਸਨ । ਸਾਰੇ ਨਦੀ-ਨਾਲੇ ਦੁਖ-ਸੁਖ ਜਿਹੀਆਂ ਉਚੀਆਂ ਨੀਵੀਆਂ ਅਤੇ ਸੌੜੀਆਂ ਘਾਟੀਆਂ ਵਿਚੋਂ ਬਹਿ ਕੇ ਮਹਾਂਸਾਗਰ ਵਿਚ ਜਾ ਮਿਲਦੇ ਹਨ ਅਤੇ ਪਰਿਪੂਰਣਤਾ ਪ੍ਰਾਪਤ ਕਰਕੇ ਮੁਕਤੀ ਪਾ ਲੈਂਦੇ ਹਨ । ਪਰ ਉਹਦੇ ਸਰੀਰ ਵਿਚ ਤਾਂ ਜੋਬਨ ਘੁਸਪੈਠੀਆ ਬਣ ਕੇ ਮਨਮਾਣੀਆਂ ਖੇਡਾਂ ਕਰਦਾ ਹੈ ਪਰੰਤੂ ਨਾ ਉਹਨੂੰ ਸ਼ਾਂਤ ਕਰਦਾ ਹੈ ਤੇ ਨਾ ਹੀ ਮੁਕਤ । ਦੋ ਹਰੀਆਂ ਚੂੜੀਆਂ ਭਿਤਾਂ ਦੇ ਸੁਰਾਖ਼ ਵਿਚੋਂ ਵਿਖਾਈ ਦਿਤੀਆਂ ਤੇ ਨਾਲ ਹੀ ਦਸਤਕ ਦੀ ਹਲਕੀ ਜਿਹੀ ਆਵਾਜ਼ ਵੀ ਸੁਣਾਈ ਦਿਤੀ । ਕੋਮਲੀ ਨੇ ਭਿਤ ਖੋਲ੍ਹ ਕੇ ਵੇਖਿਆ, ਕੋਈ ਨਹੀਂ ਸੀ ।

"ਚਲੇ ਜਾਓ, ਮੈਨੂੰ ਕੰਮ ਹੈ । ਹੁਣ ਕਦੇ ਨਾ ਆਉਣਾ ।"

"ਇਵੇਂ ਆ ਕੇ ਵੇਖ ਵੀ ਨਹੀਂ ਸਕਦਾ ?"

"ਵੇਖਣ ਵਿਚ ਕੀ ਰਖਿਆ ਹੈ ? ਖ਼ਾਲੀ ਨਜ਼ਰਾਂ ਦਾ ਨਜ਼ਰਾਨਾ ਹੀ ਤਾਂ ਹੈ ।"

"ਇੰਨਾ ਹੀ ਮਿਲ ਜਾਵੇ ਬਸ । ਮੈਂ ਇਸ ਤੋਂ ਵੱਧ ਕੁਝ ਨਹੀਂ ਚਾਹੁੰਦਾ ।"

ਇੰਨੇ ਵਿਚ ਦੂਜਾ ਕੋਈ ਆਦਮੀ ਅੰਦਰ ਆਇਆ । ਆਉਣ ਵਾਲੇ ਨੇ ਸਿਰ ਤੋਂ ਪਰਨਾ ਉਤਾਰਿਆ ਤੇ ਉਸਨੂੰ ਝਾੜ ਕੇ ਮੋਢੇ ਤੇ ਲੈ ਕੇ ਖੜਾ ਹੋ ਗਿਆ । ਉਹ ਤੀਲਾਂ ਦੀ ਡੱਬੀ ਲਈ ਜੇਬਾਂ ਟੋਹਣ ਲੱਗਿਆ ।

"ਆਓ ਆਚਾਰੀ ਜੀ—ਅੱਗ ਲਿਆਵਾਂ ?" ਕੋਮਲੀ ਨੇ ਆਉਣ ਵਾਲੇ ਦਾ ਸੁਆਗਤ ਕੀਤਾ ।

"ਕਿਉਂ ਨੀਂ ਦੁਪਹਿਰੇ ਆ ਕੇ ਵੀ ਤੂੰ ਹਾਲੇ ਤਕ ਖ਼ਬਰ ਨਹੀਂ ਭੇਜੀ ?"

ਅੰਮਾਂ ਨੇ ਨਹੀਂ ਦਿਤੀ ਖ਼ਬਰ ? ਮੰਦਰ ਤੋਂ ਸਿੱਧੇ ਤੁਹਾਡੇ ਘਰ ਜਾਣ ਦੀ ਗੱਲ ਆਖ ਰਹੀ ਸੀ ।"

"ਨਹੀਂ ਤਾਂ—ਤਾਂ ਕੀ ਇਸ ਵੇਲੇ ਤੂੰ ਹੀ ਚੁੱਲ੍ਹੇ-ਚੌਂਕੇ ਦਾ ਕੰਮ ਕਰ ਰਹੀ ਹੈਂ ?"

"ਚੌਲ ਚੜ੍ਹਾ ਦਿਤੇ ਹਨ, ਤੁਸੀਂ ਖਾਣੇ ਚਾਹੋ ਤਾਂ ਅੰਡਿਆਂ ਦੀ ਕੜ੍ਹੀ ਬਣਾ ਦੇਵਾਂਗੀ ।"

"ਬਸ ਕਰ, ਅੰਡੇ ਵਰਗੇ ਮੂੰਹ ਵਾਲੀ ਤੂੰ ਕੀ ਖਾਣਾ ਬਣਾਵੇਂਗੀ ? ਜਾ ਛੇਤੀ ਵਾਲ ਸੁਆਰ ਕੇ ਆ ।"

ਦਯਾਨਿਧੀ ਦੋਨਾਂ ਦੀਆਂ ਗੱਲਾਂ ਸੁਣ ਕੇ ਠਿਠਕ ਗਿਆ—"ਕੋਮਲੀ ਤਾਂ ਮੈਂ ਜਾਂਦਾ ਹਾਂ ।" ਆਕਾਸ਼ ਵਲ ਤੱਕਦਿਆਂ ਬੋਲਿਆ । ਦੋਨਾਂ ਵਿਚੋਂ ਕਿਸੇ ਨੇ ਉਸਦੀ ਗੱਲ ਨਹੀਂ ਸੁਣੀ । ਆਚਾਰੀ ਤੁਲਸੀ ਦੇ ਚਬੂਤਰੇ ਤੇ ਬੈਠਣ ਲੱਗਿਆ ਤਾਂ ਕੋਮਲੀ ਬੋਲੀ—"ਠਹਿਰੋ, ਕਪੜੇ ਗੰਦੇ ਹੋ ਜਾਣਗੇ । ਮੰਜੀ ਡਾਹ ਦਿੰਦੀ ਹਾਂ" ਅਤੇ ਕੰਧ ਨਾਲ ਲੱਗੀ ਮੰਜੀ ਲਿਆ ਕੇ ਖੂਹ ਦੇ ਚਬੂਤਰੇ ਤੇ ਡਾਹ ਦਿਤੀ । ਉਸਦਾ ਇਕ ਪਾਵਾ ਜ਼ਰਾ ਛੋਟਾ ਸੀ ਤੇ ਜ਼ਮੀਨ ਨੂੰ ਨਹੀਂ ਲਗਦਾ ਸੀ ।

"ਆਚਾਰੀ ਜੀ ! ਮੇਰਾ ਮੂੰਹ ਤਾਂ ਤੁਸੀਂ ਕੁਕੜੀ ਦਾ ਅੰਡਾ ਦੱਸਿਆ ਤਾਂ ਰਤਾ ਦੱਸੋ ਨਾ ਤੁਹਾਡਾ ਆਪਣਾ ਮੂੰਹ ਕਿਸ ਤਰ੍ਹਾਂ ਦਾ ਹੈ ?"

"ਕੁਕੜ ਵਰਗਾ ਕਿਉਂ ਠੀਕ ਹੈ ਨਾ ?"

ਕੋਮਲੀ ਦੇ ਹੱਸਦੇ ਹੱਸਦੇ ਢਿੱਡੀਂ ਪੀੜਾਂ ਪੈ ਗਈਆਂ । ਆਚਾਰੀ ਨੂੰ ਹੱਥ ਦੇ ਕੇ ਉਠਾਇਆ ਅਤੇ ਮੰਜੀ ਤੇ ਲਿਆ ਕੇ ਬਿਠਾਇਆ । "ਪਾਣੀ ਪੀਉਗੇ ਨਾ ?"

"ਅਹਾ । ਪ੍ਰਾਹੁਣੇ ਦਾ ਤੂੰ ਚੰਗਾ ਸਤਿਕਾਰ ਕੀਤਾ ਹੈ । ਸ਼ਰਧਾ ਭਗਤੀ ਸਹਿਤ ਪੱਤੇ ਫਲ-ਫੁੱਲ ਪਾਣੀ..."

ਕੋਮਲੀ ਹੱਸਦੀ ਹੋਈ ਅੰਦਰ ਜਾ ਕੇ ਲੋਟੇ ਵਿਚ ਪਾਣੀ ਲੈ ਆਈ ।

"ਤਾਂ ਮੈਂ ਜਾਂਦਾ ਹਾਂ ।" ਦਯਾਨਿਧੀ ਨੇ ਉਦਾਸ ਹੋ ਕੇ ਕਿਹਾ ।

"ਜਾਉ ਜੀ, ਤੁਸੀਂ ਕੀ ਲੈ ਜਾਉਗੇ, ਸਰਕਸ ਤਾਂ ਮੈਂ ਆਚਾਰੀ ਜੀ ਦੇ ਨਾਲ ਜਾਵਾਂਗੀ ।"

"ਹਾਂ ਮੈਂ ਇਸੇ ਲਈ ਤਾਂ ਆਇਆ ਹਾਂ । ਛੇਤੀ ਹੀ ਦੋਵੇਂ ਖਾਣਾ ਖਾ ਕੇ ਚਲਾਂਗੇ ।" ਵੇਖਿਆ । ਦਯਾਨਿਧੀ ਉਠਕੇ ਬਾਹਰ ਆ ਗਿਆ । ਬਾਹਰ ਗਲੀ ਵਿਚ ਚੌਹੀਂ ਪਾਸੇ ਦਰੱਖ਼ਤ ਤੋਂ ਝੜ ਕੇ ਸੁਕੇ ਪੱਤੇ ਖੜਖੜਾ ਰਹੇ ਸਨ । ਕੁੱਤਾ ਭੌਂਕ ਰਿਹਾ ਸੀ । ਕੋਮਲੀ ਨੇ ਬੂਹਾ ਖੋਲ੍ਹ ਕੇ ਇਕ ਵਾਰ ਇਧਰ ਉਧਰ ਵੇਖਿਆ । ਫੇਰ ਉਸਨੂੰ ਖੜਾਕ ਨਾਲ ਬੰਦ ਕਰਕੇ ਅੰਦਰੋਂ ਕੁੰਡੀ ਲਗਾ ਦਿਤੀ । ਦਯਾਨਿਧੀ ਕੁਝ ਪੁਛਣਾ ਚਾਹੁੰਦਾ ਸੀ ਪਰ ਪੁੱਛ ਨਾ ਸਕਿਆ । ਉਹ ਕੋਮਲੀ ਨੂੰ ਸਮਝ ਨਾ ਸਕਿਆ । ਉਹ ਕੋਮਲੀ ਤੇ ਮਰਦਾ ਹੈ ਪਰੰਤੂ ਉਹ ਤਾਂ ਸਿੱਧੇ ਮੂੰਹ ਗੱਲ ਵੀ ਨਹੀਂ ਕਰਦੀ । ਕਰਦੀ ਵੀ ਹੈ ਤਾਂ ਮੇਹਣਾ

ਮਾਰ ਕੇ। ਉਸਦਾ ਆਪਣਾ ਜੋਬਨ, ਗਠਵਾਂ-ਸੁੰਦਰ ਸਰੀਰ, ਖ਼ਾਨਦਾਨ ਦੀ ਉੱਚਤਾ ਕੁਝ ਵੀ ਤਾਂ ਕੋਮਲੀ ਨੂੰ ਖਿਚ ਨਹੀਂ ਪਾਉਂਦੇ। ਹੋ ਸਕਦਾ ਹੈ ਕਿ ਕੋਮਲੀ ਦਾ ਸਰੀਰ ਹੀ ਕਿਸੇ ਨੂੰ ਆਪਣੇ ਪਾਸੇ ਖਿਚਣ ਯੋਗ ਵਿਕਸਿਤ ਨਹੀਂ ਹੋਇਆ ਹੋਵੇ। ਉਹ ਇਕ ਬਾਰੂਦ ਭਰੀ ਪੇਟੀ ਹੈ ਜੇ ਕੋਈ ਉਸਨੂੰ ਅੱਗ ਲਾਵੇਗਾ ਤਾਂ ਚਿੰਗਿਆੜੀਆਂ ਜ਼ਰੂਰ ਫੁੱਟਣਗੀਆਂ।

"ਉਫ਼ ਕਿੰਨੀ ਉਪੇਖਿਆ ? ਕਿੰਨਾ ਨਿਰਾਦਰ ਕਰਦੀ ਹੈ ? ਪਰ ਕੀ ਇਹ ਸਭ ਕੁਝ ਉਸਦੇ ਮਨ ਦੀਆਂ ਸੁਭਾਵਕ ਗੱਲਾਂ ਹਨ ਜਾਂ ਫੇਰ ਸਭ ਦਿਖਾਵਾ ਹੈ ? ਸਮਝਣ ਦਾ ਮੌਕਾ ਹੀ ਨਹੀਂ ਦਿੰਦੀ ! ਜੇ ਇਹ ਸਭ ਕੁਝ ਉਸਦਾ ਦਿਖਾਵਾ ਹੈ ਤਾਂ ਉਹ ਬਿਲਕੁਲ ਨਹੀਂ ਸਹਿ ਸਕਦਾ। ਉਹ ਉਸਨੂੰ ਮੁਆਫ਼ ਵੀ ਨਹੀਂ ਕਰੇਗਾ। ਮੁਆਫ਼ ਨਹੀਂ ਕਰੇਗਾ ਤਾਂ ਕੀ ਕਰੇਗਾ ? ਕੁਝ ਵੀ ਤਾਂ ਨਹੀਂ। ਉਫ਼ ! ਉਹ ਆਪਣਾ ਸ਼ਿਕਾਰ ਨਹੀਂ ਛੱਡ ਸਕੇਗਾ। ਅੰਗਾਂ ਵਿਚ ਤਣਾਓ ਆ ਗਿਆ ਹੈ। ਨਾੜਾਂ ਕਸੀਆਂ ਗਈਆਂ ਹਨ। ਪਤਲੀਆਂ ਪਤਲੀਆਂ ਹੱਡੀਆਂ, ਠੰਡੇ ਸਰੀਰ ਦਾ ਮਾਸ—ਕੀ ਇਹਨਾਂ ਦੋਹਾਂ ਨੂੰ ਪ੍ਰਾਪਤ ਕਰਨ ਲਈ ਉਸਦਾ ਸਰੀਰ ਉਸਨੂੰ ਦਾਸ ਬਣਾ ਦੇਵੇਗਾ ? ਆਖ਼ਿਰ ਉਹ ਚਾਹੁੰਦਾ ਕੀ ਹੈ ? ਉਸਨੇ ਆਪਣੇ ਆਪ ਨੂੰ ਪੁੱਛਿਆ। ਕੀ ਉਹ ਕੋਮਲੀ ਤੋਂ ਉੱਤਮ ਸੰਸਕਾਰ ਦੀ ਖ਼ਾਹਿਸ਼ ਕਰਦਾ ਹੈ ? ਨਹੀਂ ! ਇਹ ਚੀਜ਼ ਤਾਂ ਉਹਦੇ ਵਿਚ ਨਾਂਹ ਦੇ ਬਰਾਬਰ ਹੈ। ਉਹ ਇਸਦੀ ਇੱਛਾ ਨਹੀਂ ਕਰਦਾ। ਜੋਬਨ ਇਕ ਸ਼ਕਤੀ ਹੈ ਜਿਹੜੀ ਪੀੜ੍ਹੀ-ਦਰ-ਪੀੜ੍ਹੀ ਮਨੁੱਖਾਂ ਨੂੰ ਸਾੜ ਕੇ ਸੁਆਹ ਕਰਦੀ ਆਈ ਹੈ। ਸ੍ਰਿਸ਼ਟੀ ਨੂੰ ਵਿੰਨ੍ਹਣ ਵਾਲੀ ਇਸ ਵੱਡੀ ਸ਼ਕਤੀ ਨੂੰ ਸੰਸਕਾਰ, ਰੂਪ, ਰੰਗ, ਸੁਘੜਤਾ, ਨੱਕਾਸ਼ੀ, ਚੱਕਰਦਾਰ ਗਲੀਆਂ ਵਿਚ ਭਟਕਾ ਕੇ ਫੇਰ ਅਸਲ ਸੋਮੇਂ ਵਿਚ ਲਿਆ ਸੁਟਣ ਵਾਲੀ ਬੁਧੀ ਤੇ ਮਨ ਦੀਆਂ ਪੌੜੀਆਂ ਨਾਲ ਇਸ ਸ਼ਕਤੀ ਦਾ ਕੋਈ ਸੰਬੰਧ ਨਹੀਂ। ਕਿਹੜੀ ਚੰਗੀ ਸਿਖਿਆ ਤੇ ਵਿਦਿਆ ਉਸ ਹੱਡੀਆਂ ਦੀ ਮੁਠ ਵਿਚ ਵਸੇ ਮਨ ਨੂੰ ਬਦਲ ਸਕਦੀ ਹੈ। ਬੁਧੀ ਤੇ ਮਨ ਦਾਸਤਾ ਦੇ ਬਾਧਕ ਹਨ ਇਸ ਲਈ ਉਹ ਕੋਮਲੀ ਵਿਚ ਕਿਸੇ ਵੀ ਤਰ੍ਹਾਂ ਦੇ ਸੰਸਕਾਰ, ਸਿਖਿਆ ਅਤੇ ਵਿਦਿਆ ਦੀ ਆਸ ਨਹੀਂ ਰਖਦਾ। ਤਾਂ ਆਖ਼ਿਰ ਉਹ ਚਾਹੁੰਦਾ ਕੀ ਹੈ ? ਖ਼ਾਨਦਾਨ, ਗੌਰਵ, ਕੁਲ ਦਾ ਅਭਿਮਾਨ ? ਨਹੀਂ, ਬਿਲਕੁਲ ਨਹੀਂ। ਕਾਸ਼ ਕਿ ਉਹ ਖ਼ੁਦ ਵੀ ਕੋਮਲੀ ਦੇ ਕੁਲ ਵਿਚ ਜਨਮ ਲੈਂਦਾ। ਪਰ ਕੋਮਲੀ ਦੀ ਹੀ ਚਾਹ ਕਿਉਂ ? ਉਸਦੇ ਆਪਣੇ ਹੀ ਕੁਲ ਵਿਚ ਵਿਆਹੁਣ ਯੋਗ ਕਈ ਕੁੜੀਆਂ ਹਨ, ਉਹਨਾਂ ਵਿਚੋਂ ਹੀ ਕੋਈ ਇਕ ਕਿਉਂ ਨਹੀਂ ਪਸੰਦ ਆ ਗਈ? ਕਿਹਾ ਦੁਰਭਾਗ ਹੈ, ਕੋਮਲੀ ਦਾ ਖ਼ਾਨਦਾਨ, ਉਹਦੇ ਕੁਲ ਦੀ ਮਰਯਾਦਾ ਉਸਦੇ ਆਪਣੇ ਕੁਲ ਤੋਂ ਬਿਲਕੁਲ ਅਲੱਗ ਹੈ। ਕਿਤੇ ਇਹੋ ਫ਼ਰਕ ਕੋਮਲੀ ਪ੍ਰਤੀ ਉਸਦੀ ਖਿਚ ਦੇ ਕਾਰਨ ਤਾਂ ਨਹੀਂ ਬਣਦੇ ?"

ਉਹਨੂੰ ਕੇਵਲ ਕੋਮਲੀ ਚਾਹੀਦੀ ਹੈ ਉਸਦੀ ਥਾਂ ਤੇ ਦੂਜੀ ਕੋਈ ਨਹੀਂ। ਕੋਮਲੀ ਦੇ ਸਰੀਰ ਪ੍ਰਤੀ ਆਪਣੀ ਇਸ ਅਧੀਨਗੀ ਤੋਂ ਉਹ ਆਪਣੇ ਆਪ ਤੇ ਖਿਝਿਆ।

ਉਹ ਕੋਮਲੀ ਨੂੰ ਭੁੱਲ ਜਾਵੇਗਾ—ਬਿਲਕੁਲ ਮਨ ਤੋਂ ਹਟਾ ਦੇਵੇਗਾ। ਸਰੀਰ ਦੀ ਭੁੱਖ ਮਿਟਾਉਣ ਲਈ ਭਾਰਤ ਵਿਚ ਕਰੋੜਾਂ ਔਰਤਾਂ ਹਨ।

ਅੰਗੜਾਈ ਲੈਣਾ ਤਕ ਤਾਂ ਆਉਂਦਾ ਨਹੀਂ। ਕੋਮਲੀ ਬਿਲਕੁਲ ਬੱਚੀ ਹੀ ਤਾਂ ਹੈ। ਉਸ ਤੇ ਖਿੱਝਣ ਨਾਲ ਕੀ ਹੋਵੇਗਾ। ਦੁਨੀਆਂ ਕੋਮਲੀ ਤੋਂ ਬਹੁਤ ਕੁਝ ਦੀ ਆਸ ਰਖਦੀ ਹੈ। ਉਹ ਮਾਂ ਬਣਕੇ ਨਾਰੀਪਨ ਦਾ ਮਾਨ ਰਖੇਗੀ, ਸ੍ਰਿਸ਼ਟੀ ਨੂੰ ਇਕ ਪੁੰਨ ਬਖਸ਼ੇਗੀ। ਪਰ ਉਹ ਆਪ ਕਿਸ ਕੰਮ ਦਾ ? ਡਾਕਟਰ ਬਣੇਗਾ ਇਹ ਠੀਕ ਹੈ ਪਰ ਇਸ ਤੋਂ ਦੁਨੀਆਂ ਨੂੰ ਕੀ ਮਿਲੇਗਾ ? ਉਹ ਮਰ ਜਾਂਦਾ ਤਾਂ ਕਿੰਨਾ ਚੰਗਾ ਹੁੰਦਾ, ਘੱਟੋ ਘੱਟ ਉਹ ਸਾਰੀਆਂ ਮੁਸੀਬਤਾਂ ਤਾਂ ਨਹੀਂ ਰਹਿੰਦੀਆਂ। ਡਾਕਟਰ ਤੇ ਅਧਿਆਪਕ ਮਰ ਕੇ ਹੀ ਸਮਾਜ ਲਈ ਲਾਭਦਾਇਕ ਹੁੰਦੇ ਹਨ। ਅਧਿਆਪਕ ਦੇ ਮਰਨ ਨਾਲ ਵਿਦਿਆਰਥੀਆਂ ਨੂੰ ਇਕ ਦਿਨ ਦੀ ਛੁੱਟੀ ਮਿਲਦੀ ਹੈ। ਡਾਕਟਰ ਦੇ ਮਰਨ ਨਾਲ ਪੈਸੇ ਨਾ ਦੇ ਸਕਣ ਵਾਲੇ ਰੋਗੀਆਂ ਨੂੰ ਆਰਾਮ ਮਿਲਦਾ ਹੈ। ਉਹਨੇ ਕਲਪਨਾ ਕੀਤੀ ਜਿਵੇਂ ਕੋਮਲੀ ਆਪਰੇਸ਼ਨ ਟੇਬਲ ਤੇ ਲੇਟੀ ਹੋਵੇ, ਇਸ ਦ੍ਰਿਸ਼ ਦੀ ਕਲਪਨਾ ਨਾਲ ਉਸਦਾ ਮਨ ਅੱਕ ਰਿਹਾ ਹੈ, ਇਕ ਇਕ ਅੰਗ ਨੂੰ ਉਸਨੇ ਚੀਰ ਕੇ ਕਟਕੇ ਸੁਟ ਦਿਤਾ। ਪਰ ਫੇਰ ਸਭ ਆਪਸ ਵਿਚ ਜੁੜ ਗਏ ਅਤੇ ਉਹਨੂੰ ਚਿੜਾਉਣ ਲਗੇ—ਛੀ ! ਉਹ ਇਹ ਸਭ ਕਿਹੋ ਜੇਹੀਆਂ ਬੇਤੁਕੀਆਂ ਗੱਲਾਂ ਸੋਚ ਰਿਹਾ ਹੈ ?

ਸੋਚਦੇ ਸੋਚਦੇ ਉਹ ਘਰ ਪੁਜ ਗਿਆ। ਸਾਮ੍ਹਣੇ ਕੋਈ ਮੇਲਾ ਲੱਗਾ ਸੀ। ਸਿਰ 'ਤੇ ਕੁਝ ਧਰੇ ਤਿੰਨ ਵਿਅਕਤੀ ਉੱਛਲ ਰਹੇ ਸਨ। ਕੁਝ ਤਿੱਖੀਆਂ, ਬੇਸੁਰੀਆਂ ਆਵਾਜ਼ਾਂ ਕੰਨਾਂ ਦੇ ਪਰਦਿਆਂ ਨੂੰ ਚੀਰ ਰਹੀਆਂ ਸਨ। ਨਾਰੱਈਆ ਭੀੜ ਵਿਚ ਆਪਣੀ ਸੁਧ-ਬੁਧ ਭੁਲਿਆ ਖੜਾ ਸੀ। ਕੁਟੂੰਬੱਈਆ ਦੀ ਧੀ ਸ਼ਿਆਮਲਾ ਘਰ ਦੇ ਅੱਗੇ ਚਬੂਤਰੇ ਤੇ ਖੜੀ ਤਮਾਸ਼ਾ ਵੇਖ ਰਹੀ ਸੀ। ਉਹ ਦੂਰ ਨਾਲੇ ਦੇ ਕੋਲ ਖੜਾ ਉਹਨਾਂ ਸਭ ਨੂੰ ਵੇਖ ਰਿਹਾ ਸੀ। ਘਰ ਦੇ ਅੰਦਰ ਜਾਵੇਗਾ ਤਾਂ ਬਾਪੂ ਝਿੜਕਣਗੇ; ਪੁਛਣਗੇ ਕਿ ਕਿਥੇ ਗਿਆ ਸੀ। ਨਾਰੱਈਆ ਨੇ ਕੰਨ ਭਰ ਦਿਤੇ ਹੋਣਗੇ। ਸਭ ਦੇ ਸੌਂ ਜਾਣ ਮਗਰੋਂ ਹੌਲੀ ਜਿਹੀ ਅੰਦਰ ਜਾਵੇਗਾ ਅਤੇ ਮੰਜੀ ਡਾਹ ਕੇ ਸੌਂ ਜਾਏਗਾ ਤਾਂ ਰਾਤ ਕਟ ਜਾਵੇਗੀ। ਸਵੇਰ ਤਕ ਆਲਾ-ਦੁਆਲਾ ਸ਼ਾਂਤ ਹੋ ਜਾਵੇਗਾ। ਅੱਠ ਵਜ ਰਹੇ ਸਨ। ਗਿਆਰਾਂ ਤੋਂ ਪਹਿਲਾਂ ਕੋਈ ਨਹੀਂ ਸੌਂਦਾ।

ਤਦ ਤਕ ਉਹ ਕੀ ਕਰੇਗਾ ? ਕੋਮਲੀ ਕ੍ਰਿਸ਼ਣਮਾਚਾਰੀ ਦੇ ਨਾਲ ਸਰਕਸ ਜਾਣ ਲਈ ਆਖ ਰਹੀ ਸੀ। ਉਹ ਆਪ ਵੀ ਜਾਵੇਗਾ। ਸਰਕਸ ਦੀ ਭੀੜ ਵਿਚ ਛੁਪ ਕੇ ਕੋਮਲੀ ਨੂੰ ਚੁਪਚਾਪ ਵੇਖੇਗਾ। ਸ਼ਾਇਦ ਉਸਦੀ ਮਾਂ ਵੀ ਆਵੇ। ਉਸ ਹਾਲਤ ਵਿਚ ਕ੍ਰਿਸ਼ਣਮਾਚਾਰੀ ਕੁਝ ਪੁਠੀ-ਸਿੱਧੀ ਗੱਲ ਨਹੀਂ ਕਰੇਗਾ। ਫੇਰ ਵੀ ਉਹ ਵੇਖੇਗਾ ਕਿ ਕ੍ਰਿਸ਼ਣਮਾਚਾਰੀ ਦੇ ਕੀ ਇਰਾਦੇ ਹਨ। ਉਸਨੂੰ ਚਾਰ ਮਹੀਨੇ ਪਹਿਲਾਂ ਦੁਪਹਿਰ ਦੀ ਨੀਂਦ ਤੋਂ ਜਾਗੀ ਕੋਮਲੀ ਦਾ ਚਿਹਰਾ ਯਾਦ ਆਇਆ। ਇਵੇਂ ਜਾਪਦਾ ਸੀ ਜਿਵੇਂ ਦੁਨੀਆਂ ਦੇ ਅਸੰਤੋਸ਼ ਦਾ ਸਾਰਾ ਭਾਰ ਉਸ ਦੀਆਂ ਪਲਕਾਂ ਤੇ ਹੈ। ਨੀਂਦ ਵਿਚ ਗੋਲਾਈ ਤੋਂ

ਚੌਕੋਰ ਵਿਚ ਬਦਲੇ ਹੋਏ ਕੁੜੀ ਵਰਗੇ ਮੋਢੇ ਦਯਾਨਿਧੀ ਦੀਆਂ ਅੱਖਾਂ ਵਿਚ ਤੈਰ ਗਏ। ਉਸ ਸਮੇਂ ਕੋਮਲੀ ਵਿਚ ਗਰਮੀ, ਇੱਛਿਆ ਜਾਂ ਖਿਚ ਕੁਝ ਵੀ ਨਹੀਂ ਸੀ। ਕੋਈ ਇਕ ਹੱਥ ਵੀ ਤਾਂ ਮਨ ਦੇ ਪਰਦੇ ਉਤੇ ਸਥਿਰ ਨਹੀਂ ਰਹਿੰਦਾ। ਕਿਸੇ ਦੇ ਬਾਰੇ ਜਿੰਨੀ ਕਲਪਨਾ ਕਰੋ ਉਹ ਉੱਨਾ ਹੀ ਦੂਰ ਹੁੰਦਾ ਜਾਂਦਾ ਹੈ। ਕੋਸ਼ਿਸ਼ ਨਾ ਕਰਨ ਤੇ ਕੁਝ ਦੇਖਦੇ-ਸੁਣਦੇ ਸਮੇਂ ਅਚਨਚੇਤ ਉਹ ਇੱਛਿਤ ਵਿਅਕਤੀ ਘੁਸਪੈਠੀਆ ਬਣ ਕੇ ਮਨ ਦੇ ਪਰਦੇ ਤੇ ਉਤਰ ਆਉਂਦਾ ਹੈ ਅਤੇ ਆਪਣੀ ਮੂਰਤੀ ਨੂੰ ਆਪ ਹੀ ਰੰਗ ਦਿੰਦਾ ਹੈ। ਇਸ ਮੂਰਤੀ ਨੂੰ ਸੱਦਾ ਦੇ ਕੇ ਮਨ ਵਿਚ ਬਿਠਾ ਲੈਣਾ ਸੀ। ਉਸਨੂੰ ਨਸਾ ਦੇਣਾ ਕਿਸੇ ਦੇ ਵੱਸ ਦੀ ਗੱਲ ਨਹੀਂ।

ਦਯਾਨਿਧੀ ਨੇ ਆਪਣਾ ਖੀਸਾ ਫਰੋਲਿਆ। ਥੋੜ੍ਹੀ ਜਿਹੀ ਭਾਨ ਪਈ ਸੀ। ਸਰਕਸ ਵੇਖਣ ਲਈ ਟਿਕਟ ਲਗਦਾ ਸੀ। ਘਰੋਂ ਨਿਕਲਦੇ ਸਮੇਂ ਪੈਸਿਆਂ ਵਾਲਾ ਬਟੂਆ ਭੁਲ ਆਉਣ ਤੇ ਉਸਨੂੰ ਆਪਣੇ ਆਪ ਤੇ ਖਿਝ ਆਈ। ਸੋਚਿਆ, ਸਰਕਸ ਦੇ ਨੇੜੇ ਕੋਈ ਨਾ ਕੋਈ ਜਾਣੂ ਵਿਅਕਤੀ ਮਿਲ ਹੀ ਜਾਏਗਾ। ਥੋੜ੍ਹਾ ਜਿਹਾ ਝੂਠ ਬੋਲ ਦੇਵੇਗਾ ਕਿ ਪਰਸ ਕਿਤੇ ਡਿਗ ਗਿਆ ਹੈ ਤਾਂ ਮੈਨੇਜਰ ਅੰਦਰ ਜਾਣ ਦੇਵੇਗਾ। ਨਾ ਵੀ ਜਾਣ ਦੇਵੇ ਤਾਂ ਕੀ ਹੈ। ਉਹ ਸਰਕਸ ਵੇਖਣ ਤਾਂ ਜਾ ਨਹੀਂ ਰਿਹਾ ਹੈ। ਅੰਬ ਖਾਣ ਨਾਲ ਗ਼ਰਜ਼ ਹੈ ਨਾ ਕਿ ਪੇੜ ਗਿਣਨ ਨਾਲ। ਕਨਾਤਾਂ ਵਿਚ ਇਧਰ-ਉਧਰ ਕੁਝ ਸੁਰਾਖ਼ ਤਾਂ ਹੋਣਗੇ ਹੀ। ਕੁਝ ਨਾ ਹੋਇਆ ਤਾਂ ਉਸੇ ਵਿਚੋਂ ਝਾਕ ਲਵੇਗਾ। ਖੇਲ ਸ਼ੁਰੂ ਹੋ ਜਾਣ ਤੇ ਫੇਰ ਕੋਈ ਟਿਕਟ ਨਹੀਂ ਮੰਗਦਾ। ਜੇ ਕੁਝ ਨਾ ਬਣਿਆ ਤਾਂ ਵੀ ਖੇਲ ਖ਼ਤਮ ਹੋਣ ਤੇ ਕੋਮਲੀ ਬਾਹਰ ਆਵੇਗੀ ਤਦ ਹੀ ਸਹੀ। ਕਿਸੇ ਨਾ ਕਿਸੇ ਤਰ੍ਹਾਂ ਵੇਖ ਤਾਂ ਸਕੇਗਾ। ਉਸਦੇ ਪੈਰ ਆਪ ਮੁਹਾਰੇ ਤੁਰਨ ਲੱਗੇ। ਮਨੁੱਖ ਨੂੰ ਸ਼ਾਇਦ ਵਿਚਾਰ ਵਰਤਮਾਨ ਤੋਂ ਬਚ ਕੇ ਨੱਸ ਨਿਕਲਣ ਲਈ ਹੀ ਮਿਲੇ ਹਨ ? ਬੀਤੀਆਂ ਗੱਲਾਂ ਨੂੰ ਘੜੀ-ਮੁੜੀ ਸੋਚਣਾ ਅਤੇ ਭਵਿਖ ਦੀ ਕਲਪਨਾ ਕਰਦੇ ਰਹਿਣਾ, ਵਿਚਾਰਾਂ ਦਾ ਕੇਵਲ ਇਹੋ ਕੰਮ ਹੈ ? ਵਰਤਮਾਨ ਦਾ ਉਹ ਕਦੇ ਸਾਮ੍ਹਣਾ ਨਹੀਂ ਕਰਨਾ ਚਾਹੁੰਦਾ। ਉਸਦਾ ਸਿੱਟਾ ? ਅੱਧੇ-ਅਧੂਰੇ ਵਿਚਾਰ, ਦਿਮਾਗ਼ੀ ਥਕੇਵਾਂ ਅਤੇ ਸਰੀਰ ਨੂੰ ਕਸ਼ਟ—ਇਹ ਸਭ ਕੁਝ ਤਾਂ ਹੈ।

ਉਹ ਸੋਚ ਰਿਹਾ ਸੀ, ਭਰਾ ਜੀ ਝਗੜ ਕੇ ਚਲੇ ਗਏ। ਉਸ ਦਿਨ ਮਾਂ ਦੇ ਸੰਦੂਕ ਨੂੰ ਘਰੋਂ ਬਾਹਰ ਸੁਟ ਕੇ ਉਸਨੂੰ ਛੇਤੀ ਚਲੇ ਜਾਣ ਲਈ ਆਖਿਆ ਸੀ। ਉਹ ਕਿਥੇ ਜਾਂਦੀ ? ਜੇ ਉਸ ਦਿਨ ਉਹ ਸੁਲਾਹ-ਸਫ਼ਾਈ ਨਾ ਕਰਵਾਂਦਾ ਤਾਂ ਇਹ ਟੱਬਰ ਕਦੋਂ ਦਾ ਟੁੱਟ ਚੁਕਿਆ ਹੁੰਦਾ। ਕੋਮਲੀ ਨੂੰ ਪ੍ਰਾਪਤ ਕਰਨ ਲਈ ਉਸਦੇ ਮਨ ਵਿਚ ਕਿੰਨੀ ਪੀੜ ਹੈ, ਇਸ ਗੱਲ ਨੂੰ ਕੇਵਲ ਮਾਂ ਹੀ ਜਾਣਦੀ ਹੈ। ਉਸਨੂੰ ਉਸਦਾ ਖ਼ੂਨ ਦੱਸਣਾ ਹੈ, ਉਹ ਦਿਲ ਦੀ ਗੱਲ ਸਮਝਦੀ ਹੈ, ਇਸ ਲਈ ਮਾਂ ਉਸਨੂੰ ਡਾਂਟਦੀ ਨਹੀਂ, ਸਗੋਂ ਉਸਦਾ ਪੱਖ ਲੈਂਦੀ ਹੈ। ਕਾਸ਼ ! ਦੁਨੀਆਂ ਵਿਚ ਸਭ ਕੋਲ ਮਾਂ ਜਿਹਾ ਵਿਸ਼ਾਲ ਦਿਲ ਹੁੰਦਾ। ਅਜਿਹੇ ਵਿਸ਼ਾਲ ਦਿਲ ਵਾਲਿਆਂ ਨੂੰ ਸਮਾਜ ਕੋਸਦਾ ਹੈ। ਸਮਾਜ ਵਿਅਕਤੀ ਦਾ ਸੁੱਖ

ਅਤੇ ਭਲਾ ਨਹੀਂ ਚਾਹੁੰਦਾ। ਉਹ ਨਿਮ੍ਰਤਾ ਅਤੇ ਆਦਰਸ਼ ਚਾਹੁੰਦਾ ਹੈ, ਜਿਹੜਾ ਸੁੱਖ ਸਮਾਜ ਨੂੰ ਨਹੀਂ ਮਿਲਦਾ, ਜੇ ਉਹ ਕਿਸੇ ਨੂੰ ਮਿਲਦਾ ਹੈ ਤਾਂ ਸਮਾਜ ਉਸਦੇ ਰਾਹ ਵਿਚ ਕੰਧਾਂ ਖੜੀਆਂ ਕਰ ਦਿੰਦਾ ਹੈ।

ਸਮਾਜ ਨੂੰ ਹੀ ਕਿਉਂ ਦੋਸ਼ ਦਿਤਾ ਜਾਵੇ ? ਉਸਨੇ ਕਿਸੇ ਦਾ ਕੀ ਵਿਗਾੜਿਆ ਹੈ ? ਉਹ ਵੀ ਤਾਂ ਕੇਵਲ ਏਨਾ ਹੀ ਕਹਿੰਦਾ ਹੈ—ਕੇਵਲ ਆਪਣੇ ਸੁੱਖ ਦੀ ਚਿੰਤਾ ਕਰੋ ਅਤੇ ਇਸ ਤੋਂ ਨਿਰਪੱਖ ਰਹੋ ਤਾਂ ਜੋ ਤੁਹਾਡੇ ਨਾਲ ਦੂਜੇ ਵੀ ਸੁੱਖ ਸਹਿਤ ਜੀ ਸਕਣਗੇ। ਸੋ ਮੇਰੇ ਬਣਾਏ ਨੇਮਾਂ ਅਤੇ ਬੰਧਨਾਂ ਨੂੰ ਨਾ ਟੱਪੋ, ਹੁਸ਼ਿਆਰੀ ਨਾਲ ਇਹਨਾਂ ਘੇਰਿਆਂ ਵਿਚ ਹੀ ਆਪਣਾ ਜੀਵਨ ਜੀਂਦੇ ਰਹੋ। ਭਾਵੇਂ ਨੀਤੀ ਕਹਿ ਲਵੋ ਜਾਂ ਪਰੰਪਰਾ। ਜਦ ਤਕ ਤੁਸੀਂ ਸਮਾਜ ਵਿਚ ਹੋ ਇਹਨਾਂ ਚੋਖਟਿਆਂ ਤੋਂ ਤੁਹਾਡਾ ਪਿੱਛਾ ਨਹੀਂ ਛੁਟੇਗਾ। ਇਹ ਭਾਗ ਤਾਰਿਆਂ ਨੂੰ ਆਪਣੀ ਪਕੜ ਤੋਂ ਮੁਕਤ ਨਹੀਂ ਹੋਣ ਦਿੰਦੇ ਸਗੋਂ ਹਿਕਦੇ ਰਹਿੰਦੇ ਹਨ, ਸੂਰਜ ਤੇ ਚੰਨ ਵੀ ਇਸ ਤੋਂ ਬਾਹਰ ਨਹੀਂ ਜਾ ਸਕਦੇ। ਦਰੱਖ਼ਤ, ਨਦੀਆਂ, ਪਹਾੜ ਵੀ ਇਸਦੇ ਅੱਗੇ ਮੱਥਾ ਟੇਕਦੇ ਹਨ। ਭਾਗ ਨੇ ਸ੍ਰਿਸ਼ਟੀ ਸਮੇਤ ਸਭ ਦਾ ਮੂੰਹ ਬੰਦ ਕਰ ਰਖਿਆ ਹੈ।

ਕੋਮਲੀ ਭਲਾ ਇਹਨਾਂ ਗੱਲਾਂ ਨੂੰ ਕੀ ਸਮਝੇਗੀ ? ਕੋਮਲੀ ਲਈ ਉਸਦਾ ਮਨ ਕਿੰਨਾ ਤਪ ਰਿਹਾ ਹੈ ! ਉਹ ਉਹਨੂੰ ਕਿਵੇਂ ਦੱਸੇ। ਕਦੀ ਉਹ ਇਕੋ ਹੀ ਸਰੀਰ ਸਨ, ਪਤਾ ਨਹੀਂ ਇਸ ਦੁਨੀਆਂ ਵਿਚ ਆਕੇ ਕਿਉਂ ਵਖਰੇ ਵਖਰੇ ਹੋ ਗਏ। ਉਸਦਾ ਆਪਣਾ ਆਪ ਮਿਟ ਕੇ ਕੋਮਲੀ ਵਿਚ ਮਿਲ ਜਾਣਾ ਚਾਹੇ ਤਾਂ ਦੋਹਾਂ ਨੂੰ ਕੈਲਾਸ਼ ਪਰਬਤ ਤੋਂ ਵਹਿੰਦੀ ਆ ਰਹੀ ਨਦੀ ਵਿਚ ਡੁਬ ਕੇ ਮਰ ਜਾਣਾ ਹੋਵੇਗਾ। ਉਹ ਮੰਨਦਾ ਹੈ ਕਿ ਉਸਦਾ ਪ੍ਰੇਮ ਪਵਿੱਤਰਤਾ ਨਾਲ ਖੇਲਣ ਵਾਲਾ ਪ੍ਰੇਮ ਨਹੀਂ ਹੈ ਅਤੇ ਨਾ ਹੀ ਪ੍ਰੇਰਨਾ ਪ੍ਰਾਪਤ ਕਰਕੇ ਕਵੀਆਂ ਦੁਆਰਾ ਲਿਖੇ ਜਾਣ ਲਈ ਸਮੱਗਰੀ ਪੇਸ਼ ਕਰਨ ਵਾਲਾ ਪ੍ਰੇਮ ਹੈ। ਇਹ ਤਾਂ ਇਕ ਰੋਗ ਹੈ, ਨਿਰਜਿੰਦਤਾ ਹੈ, ਕੋਈ ਵੀ ਉਸਦੇ ਲਈ ਜ਼ਿੰਮੇਵਾਰ ਨਹੀਂ ਹੈ। ਬੁੱਢਿਆਂ, ਭਾਗਾਂ ਦੇ ਨੇਮਾਂ, ਉਚਿੱਤਤਾ ਅਤੇ ਸਮਾਜ ਇਹਨਾਂ ਵਿਚੋਂ ਕਿਸੇ ਇਕ ਨੂੰ ਵੀ ਦੋਸ਼ ਦੇਣਾ ਠੀਕ ਨਹੀਂ ਹੈ। ਉਹਦੇ ਵਿਚ ਜਿਹੜਾ ਜੋਸ਼ ਪੈਦਾ ਹੋਇਆ ਹੈ, ਕੋਮਲੀ ਵਿਚ ਜਾ ਕੇ ਮਿਲ ਜਾਣ ਤੇ ਹੀ ਸਮਾਪਤ ਹੋਵੇਗਾ।

ਬੱਦਲਾਂ ਦੁਆਰਾ ਪੈਦਾ ਕੀਤੀਆਂ ਗਈਆਂ ਔਕੜਾਂ ਨੂੰ ਆਪਣੇ ਚਾਰ-ਚੁਫੇਰੇ ਦੇ ਚੱਕਰ ਤੋਂ ਹਟਾਉਂਦਾ ਹੋਇਆ ਚੰਨ ਸਰਕਦਾ ਜਾ ਰਿਹਾ ਸੀ। ਮਕਾਨਾਂ ਦੀਆਂ ਖਪਰੈਲਾਂ ਵਿਚੋਂ ਨਿਕਲਦਾ ਹੋਇਆ ਧੂੰਆਂ ਬੜੀ ਅਦਾ ਦੇ ਨਾਲ ਆਸਮਾਨ ਵਲ ਵਧ ਰਿਹਾ ਸੀ। ਕੀੜੇ ਪਤੰਗੇ ਹਵਾ ਦੇ ਦਬਾਅ ਦਾ ਮੁਕਾਬਲਾ ਨਾ ਕਰ ਸਕਣ ਕਰਕੇ ਅਣਜਾਣਪੁਣੇ ਵਿਚ ਹੀ ਇਨਸਾਨਾਂ ਦੇ ਚਿਹਰਿਆਂ ਨਾਲ ਟਕਰਾ ਰਹੇ ਸਨ। ਸੁਕੇ ਪੱਤੇ ਗੱਡੀਆਂ ਦੇ ਪਹੀਆਂ ਦੇ ਹੇਠਾਂ ਚਰਮਰਾ ਰਹੇ ਸਨ। ਦੂਰ ਕਿਤੇ ਕਾਂ ਦੀ ਬੇਤੁਕੀ ਕਾਂ-ਕਾਂ, ਕੁੱਤੇ ਦੀ ਅਰਥਹੀਨ ਆਵਾਜ਼, ਲੋਟੇ ਨਾਲ ਪੈਰ ਧੋਂਦੇ ਸਮੇਂ ਪਾਣੀ ਡਿਗਣ ਦੀ ਆਵਾਜ਼, ਜੂਠੇ ਪੱਤਲ ਸੁਟਣ ਦੀ ਆਵਾਜ਼ ਨੇੜੇ ਆ ਕੇ ਡੁਬਦੀ ਚਲੀ ਜਾ ਰਹੀ ਸੀ

ਅਤੇ ਉਸ ਵਿਚੋਂ ਸਰਕਸ ਦੇ ਬੈਂਡ ਦੀ ਉਹ ਆਵਾਜ਼ ਉਭਰ ਰਹੀ ਸੀ ਜਿਹੜੀ ਮੰਦਰ ਦੇ ਘੜਿਆਲਾਂ ਦੀ ਆਵਾਜ਼ ਉਤੇ ਹਾਵੀ ਹੁੰਦੀ ਜਾ ਰਹੀ ਸੀ।

......ਪ੍ਰਕਾਸ਼, ਨਿੰਮ੍ਹੇ ਹੁੰਦੇ ਦੀਵੇ, ਬੈਂਡ ਦਾ ਸ਼ੋਰ-ਸ਼ਰਾਬਾ। ਮਨੁੱਖੀ ਇਕੱਠ ਆਨੰਦ ਪ੍ਰਾਪਤੀ ਵਿਚ ਲੱਗਿਆ ਹੋਇਆ ਸੀ। ਇਸ ਇਕੱਠ ਵਿਚ ਕੋਮਲੀ ਕਿਤੇ ਵੀ ਨਾ ਦਿੱਸੀ ਅਤੇ ਨਾ ਹੀ ਅਜਾਨਬਾਹੂ ਕ੍ਰਿਸ਼ਣਮਾਚਾਰੀ। ਕਿਤੇ ਅੰਦਰ ਹੋਣਗੇ। ਕਾਮਾਕਸ਼ੀ ਨਾਲ ਨਾ ਆ ਕੇ ਕੀ ਉਹਨਾਂ ਦੋਹਾਂ ਨੂੰ ਭੇਜ ਦੇਵੇਗੀ ?

"ਅੰਦਰ ਪਧਾਰੋ ਬਾਬੂ।"

"ਸਰਕਸ ਵੇਖਣ ਨਹੀਂ ਆਇਆ। ਇਵੇਂ ਹੀ ਸੈਰ ਕਰਨ ਆ ਨਿਕਲਿਆ ਹਾਂ।"

"ਕੀ ਵੱਡੇ ਬਾਬੂ ਨਹੀਂ ਆਏ ? ਅੱਜ ਤਾਂ ਮੋਟਰ ਸਾਈਕਲ ਵਾਲਾ ਖੂਹ ਵਿਚ ਕੁਦੇਗਾ। ਵੇਖਣ ਯੋਗ ਤਮਾਸ਼ਾ ਹੈ। ਥੋੜ੍ਹੀ ਦੇਰ ਹੀ ਸਹੀ, ਬੈਠ ਕੇ ਚਲੇ ਜਾਣਾ।"

"ਬਾਪੂ ਨੂੰ ਸੱਦਾ ਘੱਲਿਆ ਹੋਵੇਗਾ ਨਹੀਂ ਤਾਂ ਉਹ ਮੁਫ਼ਤ ਵਿਚ ਕਿਉਂ ਅੰਦਰ ਘੱਲਦਾ ? ਅੰਦਰ ਜਾ ਕੇ ਬੈਠ ਗਿਆ। ਉਹ ਹੈ ਗੋਪਾਲਰਾਓ ਨਾਯਡੂ, ਬੀਵੀ ਬੱਚਿਆਂ ਸਮੇਤ। ਉਹਨਾਂ ਦਾ ਦੂਜਾ ਮੁੰਡਾ ਪਤਾ ਨਹੀਂ ਕੀ ਕਰ ਰਿਹਾ ਹੈ ?" ਦੂਰੋਂ ਸ਼ੇਰ ਬੁਕ ਰਿਹਾ ਸੀ। ਨਿਧੀ ਨੇ ਇਧਰ-ਉਧਰ ਨਜ਼ਰ ਦੌੜਾਈ—ਉਹ ਨਜ਼ਰ ਨਾ ਆਏ। ਦੋਹਾਂ ਨੇ ਮਿਲਕੇ ਉਹਨੂੰ ਧੋਖਾ ਦਿਤਾ ਹੈ। ਪਰ ਘਰ ਵਿਚ ਦੋਵੇਂ ਇਕੱਲੇ ਭਲਾ ਕੀ ਕਰਨਗੇ। ਕੋਮਲੀ ਦੀ ਮਾਂ ਛੇਤੀ ਹੀ ਆ ਗਈ ਹੋਵੇਗੀ। ਉਫ਼ ਅੰਦਰ ਕਿੰਨੀ ਗਰਮੀ ਹੈ ? ਹਵਾ ਵੀ ਤਾਂ ਨਹੀਂ। ਸ਼ਾਮਿਆਨੇ ਦੇ ਸੁਰਾਖ਼ਾਂ ਵਿਚੋਂ ਸਿਰ ਉਤੇ ਤਾਰੇ ਚਮਕ ਰਹੇ ਸਨ। ਇਹਨਾਂ ਤਾਰਿਆਂ ਨੂੰ ਬਿਨਾਂ ਪੈਸਿਆਂ ਤੋਂ ਹਰ ਕੋਈ ਵੇਖ ਸਕਦਾ ਹੈ। ਸ਼ਾਇਦ ਕੋਮਲੀ ਬੈਠੀ ਹੋਈ ਇਹਨਾਂ ਨੂੰ ਹੀ ਵੇਖ ਰਹੀ ਹੋਵੇ। ਉਸ ਦੀਆਂ ਅੱਖਾਂ ਤਾਂ ਬੱਦਲਾਂ ਵਿਚੋਂ ਝਾਕਦੇ ਹੋਏ ਦੋ ਤਾਰੇ ਹੀ ਲਗਦੀਆਂ ਹਨ ਅਤੇ ਉਸਦੀ ਚਿੱਟੀ ਸਾੜ੍ਹੀ, ਚੰਨ ਤੋਂ ਪੀਲਾ ਬਾਰੀਕ ਪਰਦਾ ਜਿਹਾ ਹਟਿਆ ਬੱਦਲ ਹੈ। ਕਦ ਤਕ ਆਖ਼ਿਰ ਇਹਨਾਂ ਉਪਮਾਵਾਂ ਤੇ ਸਮਾਨਤਾਵਾਂ ਦੀ ਕਲਪਨਾ ਨਾਲ ਤ੍ਰਿਪਤ ਹੁੰਦਾ ਰਹੇਗਾ ?

ਹਾਲੀ ਖੇਲ ਸ਼ੁਰੂ ਨਹੀਂ ਹੋਇਆ—"ਸ਼ਾਇਦ ਅੱਧੇ ਰਸਤੇ ਵਿਚ ਹੋਣਗੇ।" ਫਾਟਕ ਦੇ ਕੋਲ ਖੜਾ ਰਿਹਾ ਤਾਂ ਜ਼ਰੂਰ ਉਹਨਾਂ ਨੂੰ ਵੇਖ ਸਕੇਗਾ। ਹਾਂ, ਇਹ ਹੋਰ ਗੱਲ ਹੈ ਕਿ ਉਹ ਕਿਤੇ ਮਖੌਟੇ ਚੜ੍ਹਾ ਕੇ ਨਾ ਆ ਜਾਣ। ਉਹ ਕੁਝ ਵੀ ਕਰ ਸਕਦੇ ਹਨ। ਸੁਣਿਆ ਸੀ ਕ੍ਰਿਸ਼ਣਮਾਚਾਰੀ ਨਾਟਕ ਵਿਚ ਤੀਵੀਂ ਬਣਦਾ ਹੁੰਦਾ ਸੀ—ਪਤਾ ਨਹੀਂ ਕਿਹਨੇ ਦੱਸਿਆ ਸੀ। ਕੋਮਲੀ ਨੂੰ ਨਿੱਕਰ ਤੇ ਕਮੀਜ਼ ਪੁਵਾ ਦਿਤੀ ਜਾਵੇ ਤਾਂ ਉਹ ਬਿਲਕੁਲ ਮੁੰਡਾ ਜਾਪੇਗੀ। ਪਰ ਵਾਲਾਂ ਦਾ ਕੀ ਕਰੇਗੀ ? "ਤੇਰੇ ਮੇਰੇ ਵਿਚ ਪਰਛਾਵਾਂ ਜਿਹਾ ਕੰਮ ਆਇਆ, ਅੱਧੀ ਰਾਤ ਜਿਹਾ ਘਣਾ ਜ਼ੁਲਫ਼ਾਂ ਦਾ ਜਾਲ" ਪਤਾ ਨਹੀਂ ਇਹ ਭਾਵ ਕਿਸ ਕਵੀ ਦਾ ਹੈ ? ਉਹ ਸੋਚ ਰਿਹਾ ਸੀ, ਭਾਵ ਬੜੇ ਹੀ ਵਿਚਿੱਤਰ ਹੁੰਦੇ ਹਨ। ਸਾਡੇ ਆਪਣੇ ਹੀ ਭਾਵ ਕਦੇ ਕਦੇ ਸਾਡੇ ਆਪਣੇ ਨਹੀਂ ਲੱਗਦੇ ਅਤੇ ਕਦੇ ਕਦੇ ਦੂਜਿਆਂ ਦੇ ਭਾਵ ਆਪਣੇ ਲੱਗਣ ਲੱਗ ਪੈਂਦੇ ਹਨ। ਸੱਚ ਪੁਛੋ ਤਾਂ ਭਾਵਾਂ ਵਿਚ

ਨਵਾਂਪਨ ਕਿੱਥੇ । ਸਾਰੇ ਉਹੋ ਪੁਰਾਣੇ ਦੇ ਪੁਰਾਣੇ ਹਨ । ਭੁਖ, ਪਿਆਸ, ਨੀਂਦ, ਖਿੱਚ, ਅਸੰਤੋਸ਼ ਜੀਵਨ ਦੇ ਪ੍ਰਤੀ ਮੋਹ ਸਭ ਲਈ ਇਕੋ ਜਿਹੇ ਹੁੰਦੇ ਹਨ । ਉਹਨਾਂ ਵਿਚ ਨਵਾਂਪਨ ਕਿਥੋਂ ਆਵੇਗਾ ? ਭਾਵ ਮਨੁੱਖਾਂ ਨੂੰ ਨੇੜੇ ਲਿਆਉਂਦੇ ਹਨ ਪਰ ਭਾਵਾਂ ਨੂੰ ਪ੍ਰਗਟ ਕਰਨ ਦਾ ਆਧਾਰ ਭਾਸ਼ਾਵਾਂ ਉਹਨਾਂ ਨੂੰ ਅਲੱਗ ਕਰਦੀਆਂ ਹਨ । ਜੀਵਨ ਦੇ ਪ੍ਰਤੀ ਮੋਹ ਦੀ ਗੱਲ ਹੀ ਲਈ ਜਾਵੇ ? ਮਰਨ ਲਈ ਕੋਈ ਵੀ ਤਿਆਰ ਨਹੀਂ ਹੋਵੇਗਾ । ਮਰਨ ਤੋਂ ਬਾਅਦ ਵੀ ਜੀਂਦੇ ਰਹਿਣ ਦੀ ਇੱਛਿਆ ਹੁੰਦੀ ਹੈ ਅਤੇ ਉਸ ਲਈ ਦੂਜਾ ਲੋਕ ਸੂਰਗ, ਸੂਰਗ ਦੇ ਮਾਲਕ ਅਤੇ ਆਤਮਾ ਦਾ ਉਥੇ ਜਾ ਕੇ ਸਦੀਵੀ ਵਾਸਾ ਕਰਨ ਦੀ ਇੱਛਿਆ, ਜੇ ਇਹ ਸੰਭਵ ਨਾ ਹੋ ਸਕੇ ਤਾਂ ਮੁੜ ਕਈ ਜਨਮ ਲੈਣ, ਮਨੁੱਖੀ ਜਨਮ ਪਾਉਣ ਅਤੇ ਤਦ ਆਤਮਾ ਨੂੰ ਸੁਧ ਕਰਕੇ ਮੁੜ ਉਪਰ ਜਾ ਕੇ ਪਰਮਾਤਮਾ ਵਿਚ ਲੀਨ ਹੋ ਜਾਣ ਦੀ ਇੱਛਿਆ, ਇਹਨਾਂ ਸਾਰੀਆਂ ਗੱਲਾਂ ਦੀ ਜੀਵਨ ਅਤੇ ਜੀਣ ਦੀ ਇੱਛਿਆ ਦੇ ਕਾਰਨ ਹੀ ਮਨੁੱਖ ਨੇ ਕਲਪਨਾ ਕੀਤੀ । ਮਨੁੱਖ ਇਹਨਾਂ ਸਭਨਾਂ ਦੀ ਕਲਪਨਾ ਕਰਕੇ ਵੀ ਚੁਪ ਨਹੀਂ ਬੈਠਿਆ । ਇਸ ਜੀਵਨ ਦੇ ਪ੍ਰਤੀ ਮੋਹ ਭਾਵਨਾ ਕਾਰਨ ਜੀਵਨ ਸਾਰਹੀਨ ਹੈ, ਸਰੀਰ ਮਾਇਆ ਹੈ, ਜੀਵਨ ਸੁਫਨਾ ਹੈ, ਪਰਮਾਤਮਾ ਨਾਲ ਜੀਵ ਆਤਮਾ ਦਾ ਮਿਲ ਜਾਣਾ ਹੀ ਪਰਮ ਸਤ ਹੈ, ਆਦਿ ਸਿਧਾਂਤਾਂ ਦੀ ਸਥਾਪਨਾ ਵੀ ਕਰ ਲਈ ਹੈ ।

ਬੈਂਡ ਦੀ ਆਵਾਜ਼—ਇਕ ਗੈਸਲਾਈਟ ਦੇ ਨਾਲ ਇਕ ਭੀੜ ਉਸੇ ਵਲ ਆ ਰਹੀ ਸੀ । ਸ਼ਾਇਦ ਕੋਈ ਜਲੂਸ ਸੀ, ਕੋਈ ਉਹਦੇ ਵਿਚ ਖੁਲ੍ਹੀ ਮੋਟਰ ਅੰਦਰ ਬੈਠਿਆ ਹੋਇਆ ਸੀ । ਉਸਦੇ ਗਲ ਵਿਚ ਫੁੱਲਾਂ ਦਾ ਹਾਰ ਸੀ । ਸੁੰਦਰਮ ਜਿਹਾ ਲੱਗ ਰਿਹਾ ਸੀ । ਕਲੱਬ ਵਿਚ ਸੁੰਦਰਮ ਨਾਲ ਉਸਦੀ ਜਾਣ-ਪਛਾਣ ਹੋਈ ਸੀ । ਕੋਈ ਮਨ ਹੀ ਮਨ ਵਿਚ ਅਖ਼ਬਾਰ ਪੜ੍ਹੇ ਤਾਂ ਸੁੰਦਰਮ ਉਹਨੂੰ ਪਸੰਦ ਨਹੀਂ ਸੀ ਕਰਦਾ । ਉਹ ਸਭ ਤੋਂ ਪਹਿਲਾਂ ਖ਼ੁਦ ਅਖ਼ਬਾਰ ਲੈ ਲੈਂਦਾ ਅਤੇ ਇਕ ਨੁਕਰ ਵਿਚ ਜਾ ਕੇ ਦਸਾਂ ਬੰਦਿਆਂ ਨੂੰ ਇਕੱਠਾ ਕਰਕੇ, ਉਸ ਵਿਚੋਂ ਉਹਨਾਂ ਨੂੰ ਤਾਜ਼ੀਆਂ ਖ਼ਬਰਾਂ ਪੜ੍ਹ ਕੇ ਸੁਣਾ ਲੈਂਦਾ ਤਾਂ ਹੀ ਉਹਦਾ ਦਿਲ ਭਰਦਾ ਸੀ ।

"ਇਹ ਸਭ ਕੀ ਹੈ, ਇਹ ਭੀੜ ਕਿਹੋ ਜਿਹੀ ਹੈ ?" ਇਕ ਮਨੁੱਖ ਨੂੰ ਉਹਨੇ ਸਵਾਲ ਕੀਤਾ ।

"ਸੁੰਦਰਮ ਜੀ ਕਲਕੱਤੇ ਦੀ ਕਾਂਗਰਸ ਤੋਂ ਰਾਜ਼ੀ-ਬਾਜ਼ੀ ਪਰਤ ਆਏ ਹਨ ।"

ਦਯਾਨਿਧੀ ਪੂਰੀ ਗੱਲ ਸਮਝ ਗਿਆ । ਨਾ-ਮਿਲਵਰਤਣ ਲਹਿਰ ਨੂੰ ਹੋਰ ਤਿੱਖੀ ਬਣਾਉਣ, ਹਰੀਜਨ ਕਲਿਆਣ ਦੇ ਪ੍ਰੋਗਰਾਮ ਵਿਚ ਸਹਾਇਤਾ ਦੇਣ, ਗੁਪਤ ਕ੍ਰਾਂਤੀਕਾਰੀ ਲਹਿਰ ਨੂੰ ਖ਼ਤਮ ਕਰਨ ਦਾ ਨਿਰਣੈ ਲੈਣ ਲਈ ਕਲਕੱਤੇ ਵਿਚ ਕਾਂਗਰਸ ਕਾਨਫ਼ਰੰਸ ਬੁਲਾਈ ਗਈ ਸੀ । ਇਸਦੀ ਖ਼ਬਰ ਸੁਣਕੇ ਅੰਗ੍ਰੇਜ਼ੀ ਸਰਕਾਰ ਨੇ ਕਾਨਫ਼ਰੰਸ ਦੀ ਮਨਾਹੀ ਕੀਤੀ । ਕਾਨਫ਼ਰੰਸ ਵਿਚ ਭਾਗ ਲੈਣ ਲਈ ਜਾ ਰਹੇ ਨੇਤਾਵਾਂ ਨੂੰ ਰਾਹ ਵਿਚ ਹੀ ਗ੍ਰਿਫ਼ਤਾਰ ਕਰ ਲਿਆ ਗਿਆ । ਏਨੀਆਂ ਔਕੜਾਂ ਹੁੰਦਿਆਂ ਹੋਇਆਂ ਵੀ

ਗਿਆਰਾਂ ਸੌ ਵਰਕਰ ਉਸ ਕਾਨਫ਼ਰੰਸ ਵਿਚ ਹਾਜ਼ਰ ਸਨ। ਸਰਕਾਰ ਦੀ ਲਾਠੀ ਦੀ ਚੋਟ ਦਾ ਮੁਕਾਬਲਾ ਕਰਦੇ ਹੋਏ ਵੀ ਸਤ ਮਤੇ ਪੜ੍ਹਕੇ ਸਰਬ-ਸੰਮਤੀ ਨਾਲ ਪਾਸ ਕੀਤੇ ਗਏ। ਮਾਰ ਖਾ ਕੇ ਵਾਪਸ ਪਰਤਣ ਵਾਲਿਆਂ ਵਿਚੋਂ ਸੁੰਦਰਮ ਵੀ ਇਕ ਸੀ। ਜਨਤਾ ਉਸਨੂੰ ਹੈਰਾਨੀ ਨਾਲ ਵੇਖ ਰਹੀ ਸੀ, ਉਸ ਉਤੇ ਫ਼ਖਰ ਕਰ ਰਹੀ ਸੀ।

ਜਦ ਨਿਜੀ ਜੀਵਨ ਵਿਚ ਆਪਣੀਆਂ ਰੁਕਾਵਟਾਂ ਦੀ ਕੋਈ ਹੱਦ ਨਹੀਂ ਵਿਖਾਈ ਦਿੰਦੀ ਤਾਂ ਰਾਜਨੀਤਿਕ ਖੇਤਰ ਮਨੁੱਖ ਲਈ ਆਦਰਸ਼ ਬਣ ਜਾਂਦਾ ਹੈ ਅਤੇ ਉਹੀ ਉਸਦੇ ਜੀਵਨ ਦਾ ਨਿਸ਼ਾਨਾ ਵੀ। ਦਯਾਨਿਧੀ ਨੂੰ ਲੱਗਿਆ ਕਿ ਉਹ ਵੀ ਇਸ ਲਹਿਰ ਵਿਚ ਸ਼ਾਮਲ ਹੋ ਜਾਵੇ। ਆਜ਼ਾਦੀ ਵੀ ਇਕ ਤਰ੍ਹਾਂ ਦੀ ਭੁਖ ਹੁੰਦੀ ਹੈ। ਰਾਜਨੀਤਿਕ ਅਤੇ ਭੌਤਿਕ ਆਜ਼ਾਦੀ, ਨਾ ਬੁਝਣ ਵਾਲੀ ਤ੍ਰੇਹ ਹੁੰਦੀ ਹੈ। ਇਸਦੀ ਤ੍ਰਿਪਤੀ ਮਗਰੋਂ ਹੀ ਮਾਨਸਿਕ ਤੇ ਇਖ਼ਲਾਕੀ ਆਜ਼ਾਦੀ ਦਾ ਕੋਈ ਮੁੱਲ ਹੁੰਦਾ ਹੈ। ਇਕ ਤ੍ਰੇਹ ਹੁੰਦੀ ਹੈ ਤੇ ਦੂਜੀ ਭੁੱਖ। ਦੋਹਾਂ ਵਿਚੋਂ ਕਿਸਨੂੰ ਤਰਜੀਹ ਦਿਤੀ ਜਾਵੇ ? ਵਰਤ ਰਖ ਕੇ ਗਾਂਧੀ ਜੀ ਨੇ ਸਿੱਧ ਕਰ ਦਿਤਾ ਕਿ ਬਿਨਾਂ ਭੋਜਨ ਦੇ ਵੀ ਕੁਝ ਸਮੇਂ ਤਕ ਜੀਂਦੇ ਰਿਹਾ ਜਾ ਸਕਦਾ ਹੈ, ਪਰ ਕੀ ਇੱਕੀ ਘੰਟੇ ਹੀ ਸਹੀ, ਬਿਨਾਂ ਪਾਣੀ ਦੇ ਰਿਹਾ ਜਾ ਸਕਦਾ ਹੈ ?

"ਛੋਟੇ ਬਾਬੂ ! ਤੁਸੀਂ ਇਥੇ ਹੋ ?" ਨਿਧੀ ਨੇ ਸਿਰ ਘੁਮਾ ਕੇ ਵੇਖਿਆ।

"ਤੂੰ ਇਕੱਲਾ ਹੀ ਆਇਆ ਹੈਂ ਨਾਰੱਈਆ ?"

"ਤੁਹਾਡੇ ਵਾਸਤੇ ਸਾਰਾ ਸ਼ਹਿਰ ਛਾਣ ਮਾਰਿਆ। ਕਾਮਾਕਸ਼ੀ ਦੇ ਘਰ ਵੀ ਗਿਆ ਸੀ......।"

"ਕੋਮਲੀ ਉਥੇ ਸੀ ?"

"ਹੋਰ ਕਿਥੇ ਜਾਏਗੀ ? ਘਰ ਹੀ ਮਜ਼ੇ ਨਾਲ ਲੇਟੀ ਹੋਈ ਸੀ। ਅਖ਼ੀਰ ਵਿਚ ਦੁੱਧ ਵਾਲੀ ਨੇ ਦੱਸਿਆ ਕਿ ਤੁਸੀਂ ਸਰਕਸ ਵੇਖਣ ਗਏ ਹੋ।"

"ਆਖ਼ਿਰ ਮੇਰੇ ਬਾਰੇ ਤੈਨੂੰ ਇੰਨੀ ਚਿੰਤਾ ਕਿਉਂ ਹੁੰਦੀ ਹੈ, ਨਾਰੱਈਆ ?"

"ਕੀ ਦੱਸਾਂ ਛੋਟੇ ਬਾਬੂ ! ਵਡੇ ਭਰਾ ਜੀ ਦੇ ਜਾਣ ਮਗਰੋਂ ਮਾਂ ਜੀ ਬੜੇ ਘਬਰਾ ਰਹੇ ਹਨ, ਦਿਲ ਦਾ ਦੌਰਾ ਵਧ ਗਿਆ, ਉਹਨਾਂ ਤੁਹਾਨੂੰ, ਤੁਸੀਂ ਜਿਥੇ ਵੀ ਹੋਵੇ, ਲਭ ਲਿਆਣ ਲਈ ਆਖਿਆ ਹੈ।"

"ਕੀ ਉਹ ਬੇਸੁਰਤ ਹੋ ਗਏ ?"

"ਬੇਸੁਰਤ ਹੀ ਹੋਣਗੇ। ਮੂੰਹ ਵਿਚੋਂ ਗੱਲ ਨਹੀਂ ਨਿਕਲ ਰਹੀ ਹੈ। ਬੜੇ ਬਾਬੂ ਖ਼ੁਦ ਡਾਕਟਰ ਨੂੰ ਲਿਆਉਣ ਲਈ ਗਏ ਹਨ ਅਤੇ ਮੈਨੂੰ ਤੁਹਾਡੇ ਕੋਲ ਘਲਿਆ ਹੈ। ਗੱਡੀ ਲੈ ਕੇ ਚਲੇ ਜਾਓ। ਮੈਂ ਜ਼ਰਾ ਬਾਜ਼ਾਰ ਜਾਕੇ ਸ਼ਹਿਦ ਖ਼ਰੀਦ ਲਿਆਵਾਂ।"

"ਨਾਰੱਈਆ ! ਤੂੰ ਕਾਮਾਕਸ਼ੀ ਦੇ ਘਰ ਕਿਉਂ ਗਿਆ ਸੀ ? ਕੀ ਮਾਂ ਨੇ ਜਾਣ ਲਈ ਆਖਿਆ ਸੀ ?"

"ਇਹ ਗੱਲਾਂ ਬਾਅਦ ਵਿਚ ਹੁੰਦੀਆਂ ਰਹਿਣਗੀਆਂ ਬਾਬੂ, ਤੁਸੀਂ ਜਲਦੀ ਘਰ ਚਲੋ।"

ਦਯਾਨਿਧੀ ਘਰ ਵਲ ਮੁੜਿਆ। ਭਰਾ ਜੀ ਦੇ ਚਲੇ ਜਾਣ ਦਾ ਮਾਂ ਦੀ ਬੇਹੋਸ਼ੀ ਨਾਲ ਕੋਈ ਸੰਬੰਧ ਨਹੀਂ ਹੈ। ਕਦੇ ਕਦੇ ਤਾਂ ਇਸ ਤੋਂ ਪਹਿਲਾਂ ਵੀ ਬੇਹੋਸ਼ ਹੋ ਜਾਂਦੀ ਸੀ। ਉਸਦੇ ਸਰੀਰ ਵਿਚ ਲਹੂ ਤਾਂ ਉੱਕਾ ਹੀ ਨਹੀਂ ਹੈ। ਨਾੜੀਆਂ ਦੀ ਕਮਜ਼ੋਰੀ ਹੈ। ਮਾਂ ਦਾ ਦਿਮਾਗ਼ ਹਮੇਸ਼ਾ ਕੁਝ ਨਾ ਕੁਝ ਸੋਚਦਾ ਰਹਿੰਦਾ ਹੈ ਅਤੇ ਕਿਸੇ ਦੁਰਘਟਨਾ ਦਾ ਕਾਰਨ ਬਣ ਜਾਂਦਾ ਹੈ। ਡਾਕਟਰ ਦੀਆਂ ਦਵਾਈਆਂ ਉਹਨਾਂ ਨੂੰ ਬਿਲਕੁਲ ਪਸੰਦ ਨਹੀਂ। ਘਰ ਦੀਆਂ ਸਾਰੀਆਂ ਪਰੇਸ਼ਾਨੀਆਂ ਜ਼ਿਆਦਾਤਰ ਉਸੇ ਨੇ ਸਹੇੜੀਆਂ ਹਨ। ਉਮਰ ਢਲ ਰਹੀ ਹੈ—ਆਰਾਮ ਨਾਲ ਬੈਠ ਕੇ ਗ੍ਰਿਹਸਤੀ ਕਿਉਂ ਨਹੀਂ ਚਲਾਂਦੀ। ਪਤੀ ਕਮਾ ਰਿਹਾ ਹੈ, ਵੱਡਾ ਪੁੱਤਰ ਵਿਆਹਿਆ ਗਿਆ ਹੈ। ਘੱਟੋ-ਘੱਟ ਹੁਣ ਆਪਣੇ ਜੀਵਨ ਨੂੰ ਇਕ ਰਸਤੇ ਤੇ ਕਿਉਂ ਨਹੀਂ ਢਾਲਦੀ ਅਤੇ ਗ੍ਰਿਹਸਤੀ ਚਲਾਂਦੀ। ਕਿੰਨੇ ਲੋਕਾਂ ਨੇ ਸਮਝਾਇਆ, ਉਪਦੇਸ਼ ਦਿਤੇ, ਡਰਾਇਆ, ਧਮਕਾਇਆ, ਗਾਲ੍ਹਾਂ ਕੱਢੀਆਂ ਅਤੇ ਘਰੋਂ ਕੱਢ ਦੇਣ ਦੀ ਗੱਲ ਵੀ ਆਖੀ। ਮਾਮਾ ਗੋਬਿੰਦਰਾਓ ਨੇ ਪੁੱਛਿਆ ਸੀ— "ਕਿਉਂ ਭਈ ਤੂੰ ਮਾਂ ਨੂੰ ਭੇਜ ਦੇਣਾ ਪਸੰਦ ਕਰੇਂਗਾ", ਭੇਜ ਦੇਣਾ ਕਿੰਨੀ ਹਿੰਮਤ ਦਾ ਕੰਮ ਹੈ। ਸੁਣਿਆ ਹੈ ਕਿ ਭਰਾ ਜੀ ਨੇ ਹਾਮੀ ਭਰ ਦਿਤੀ ਅਤੇ ਪਿਤਾ ਜੀ ਕੁਝ ਸਮਝ ਗਏ ਅਤੇ ਤੌਲੀਏ ਵਿਚ ਮੂੰਹ ਲੁਕਾ ਕੇ ਬੈਠੇ ਰਹੇ। ਉਹ ਖ਼ੁਦ ਏਨਾ ਕਹਿ ਸਕਿਆ ਸੀ 'ਨਹੀਂ'। ਆਖ਼ਿਰ ਉਹ ਜਾਏਗੀ ਕਿਥੇ? ਸਾਜ਼ਿਸ਼ਾਂ ਵਿਚ ਫਸ ਕੇ ਰਹੱਸ ਭਰੀ ਖ਼ਾਮੋਸ਼ ਇੱਛਿਆ ਲਈ ਬਾਹਰ ਪਤਾ ਨਾ ਲੱਗਣ ਵਾਲੀ ਚਾਲ ਚਲਣ ਤੋਂ ਉਸਨੂੰ ਗ੍ਰਿਹਸਤੀ ਵਿਚ ਸੜਦੇ ਰਹਿਣ ਅਤੇ ਆਪਣੇ ਆਪ ਨੂੰ ਸਭਿਅ ਸਮਝਦੇ ਰਹਿਣ ਦਾ ਨਾਟਕ ਕਰਦੇ ਰਹਿਣਾ ਅਤੇ ਉਸ ਦਿਖਾਵੇ ਦੀ ਗ੍ਰਿਹਸਤੀ ਵਿਚ ਸੜ ਜਾਣਾ ਚਾਹੀਦਾ ਹੈ। ਹਿੰਦੂ ਪਰਵਾਰ ਭਲਾ ਕਿਵੇਂ ਟੁਟਣਗੇ? ਪਰਵਾਰ ਵਿਚ ਏਕਤਾ ਲਈ ਕੇਵਲ ਦਿਖਾਵਾ ਕਾਫ਼ੀ ਹੈ ਦੂਜੀ ਕਿਸੇ ਗੱਲ ਦੀ ਲੋੜ ਨਹੀਂ। ਪਤੀ ਦੇ ਬੁਰੇ ਆਚਰਣ ਨੂੰ ਜਾਣਦੇ ਹੋਏ ਵੀ ਪਤਨੀ ਨੂੰ ਉਸਨੂੰ ਨਾ ਜਾਣਨ ਦਾ ਦਿਖਾਵਾ ਕਰਨਾ ਚਾਹੀਦਾ ਹੈ ਅਤੇ ਲੋੜ ਪਵੇ ਤਾਂ ਪਤੀ ਦੇ ਉਸ ਆਚਰਣ ਦਾ ਸਮਰਥਨ ਵੀ ਕਰਦੇ ਰਹਿਣਾ ਚਾਹੀਦਾ ਹੈ। ਪਤਨੀ ਜੇ ਕਿਸੇ ਦੂਜੇ ਪੁਰਖ ਨਾਲ ਪ੍ਰੇਮ ਕਰਦੀ ਹੈ ਤਾਂ ਪਤੀ ਦੀ ਨਜ਼ਰ ਬਚਾ ਕੇ ਹੀ ਕਰ ਸਕਦੀ ਹੈ। ਜੇ ਪਤੀ ਭੇਦ ਨੂੰ ਜਾਣ ਲਵੇ ਤਾਂ ਉਸਨੂੰ ਪਤਨੀ ਨੂੰ ਖਿਮਾ ਕਰ ਦੇਣਾ ਹੋਵੇਗਾ। ਪੁੱਤਰ ਬਦਚਲਨ ਪਿਉ ਦੀਆਂ ਕਰਤੂਤਾਂ ਨੂੰ ਭਿੱਤ ਦੇ ਸੁਰਾਖ਼ਾਂ ਵਿਚੋਂ ਵੇਖੇ ਅਤੇ ਬਿਲਕੁਲ ਅਣਜਾਣ ਬਣਕੇ ਰਹਿ ਜਾਵੇ। ਇਹ ਸਾਰੀਆਂ ਗੱਲਾਂ ਆਦਰਸ਼ ਹਿੰਦੂ ਸਮਾਜ ਵਿਚ ਪੱਥਰ ਦੀਆਂ ਲਕੀਰਾਂ ਹਨ ਜਿਹੜੀਆਂ ਨਾ ਮਿਟਣਗੀਆਂ ਤੇ ਨਾ ਕੋਈ ਇਹਨਾਂ ਨੂੰ ਮਿਟਾ ਸਕੇਗਾ।

ਗੋਬਿੰਦਰਾਓ ਦੇ ਘਰ ਵਿਚ ਵੀ ਤਾਂ ਇਹੋ ਸਭ ਕੁਝ ਹੁੰਦਾ ਹੈ। ਫੇਰ ਉਹ ਭਲਾਮਾਣਸ ਆਪਣੇ ਟੱਬਰ ਨੂੰ ਨਾ ਸੁਧਾਰ ਕੇ ਦੂਜਿਆਂ ਦੀਆਂ ਗੱਲਾਂ ਵਿਚ ਲੱਤ ਕਿਉਂ ਅੜਾਉਂਦਾ ਹੈ। ਕਾਲਜ ਵਿਚ ਉਸਦੀ ਧੀ ਪੜ੍ਹਦੀ ਸੀ ਤਾਂ ਕਿੰਨੀ ਵਾਰੀ ਉਸਦਾ ਨਾਂ ਕੰਧਾਂ ਉਤੇ ਲਿਖਿਆ ਤੇ ਮਿਟਾਇਆ ਫੇਰ ਲਿਖਿਆ ਗਿਆ। ਕਾਲਜ ਵਿਚੋਂ ਉਸਦਾ

ਨਾਂ ਕਟਵਾਣਾ, ਲਿਖਵਾਣਾ, ਫੇਰ ਕਟਵਾਣਾ ਕੌਣ ਨਹੀਂ ਜਾਣਦਾ ? ਉਹੀ ਭਲਾ-ਮਾਣਸ ਹੁਣ ਸਾਡੇ ਟੱਬਰ ਨੂੰ ਸੁਆਰਨਾ ਤੇ ਸੁਧਾਰਨਾ ਚਾਹੁੰਦਾ ਹੈ। ਅਜਿਹੇ ਹੀ ਲੋਕ ਸਭ ਵਾਸਤੇ ਮੁਸੀਬਤਾਂ ਪੈਦਾ ਕਰਦੇ ਫਿਰਦੇ ਹਨ। ਦੂਜਿਆਂ ਨੂੰ ਸੁਧਾਰਨ ਲਈ ਹਰ ਤਰ੍ਹਾਂ ਨਾਲ ਤਿਆਰ ਰਹਿਣ ਵਾਲੇ ਇਹੀ ਲੋਕ ਖ਼ੁਦ ਸਮਾਜ ਨੂੰ ਅੱਗੇ ਨਹੀਂ ਵਧਣ ਦਿੰਦੇ। ਹਰ ਬੰਦੇ ਦੇ ਆਪਣੇ ਅਲਗ ਹਾਲਾਤ ਹੁੰਦੇ ਹਨ ਅਤੇ ਬੁੱਧੀ ਦਾ ਵਿਕਾਸ ਵੀ ਵੱਖਰੇ ਢੰਗ ਨਾਲ ਹੁੰਦਾ ਹੈ। ਪਰੰਤੂ ਸਭ ਨੂੰ ਇਕੋ ਰਾਹ ਤੇ ਕਿਸੇ ਇਕ ਵਿਅਕਤੀ ਦੇ ਆਦੇਸ਼ ਅਨੁਸਾਰ ਚੱਲਣ ਲਈ ਮਜਬੂਰ ਹੋਣਾ ਸਾਡੀ ਬਦਕਿਸਮਤੀ ਹੈ। ਹਰ ਮਨੁੱਖ ਆਪਣੇ ਜੀਵਨ ਦੀ ਆਪ ਚਿੰਤਾ ਕਰੇ ਅਤੇ ਦੂਜੇ ਉਸਦੇ ਜੀਵਨ ਵਿਚ ਦਖ਼ਲ ਨਾ ਦੇਣ ਤਦ ਹੀ ਦੁਨੀਆਂ ਸੁਧਰੇਗੀ। ਉਹ ਦੁਪਹਿਰ ਦੇ ਤਿੰਨ ਵਜੇ ਪਾਗਲਾਂ ਦੀ ਤਰ੍ਹਾਂ ਘਰੋਂ ਨਿਕਲਿਆ ਸੀ ਅਤੇ ਹੁਣ ਦਸ ਵੱਜ ਰਹੇ ਹਨ। ਉਸਨੂੰ ਆਪਣੀ ਸਮੱਸਿਆ ਬਾਰੇ ਵਿਚਾਰ ਕਰਨ ਦੀ ਹਿੰਮਤ ਨਹੀਂ ਸੀ। ਇਸ ਲਈ ਉਹ ਹੁਣ ਤਕ ਕੋਮਲੀ ਬਾਰੇ ਸੋਚਦਾ ਰਿਹਾ ਅਤੇ ਵਰਤਮਾਨ ਤੋਂ ਕੁਝ ਦੇਰ ਲਈ ਹੀ ਸਹੀ ਤਤਕਾਲੀ ਮੁਕਤੀ ਪਾ ਸਕਿਆ। ਕੋਮਲੀ ਪ੍ਰਤੀ ਜਿਹੜਾ ਮੋਹ ਪੈਦਾ ਹੋਇਆ ਸੀ, ਉਹਨੂੰ ਜਾਪਿਆ ਕਿ ਉਹ ਭਰਮ ਮਾਂ ਨੇ ਘਰ ਵਿਚ ਜਿਹੜਾ ਚੱਕਰਵਿਊਹ ਰਚਿਆ ਸੀ ਉਸ ਤੋਂ ਨੱਸ ਕੇ ਬਚ ਕੇ ਨਿਕਲਣ ਲਈ ਇਕ ਚੰਗਾ ਮੌਕਾ ਸੀ। ਉਹਦਾ ਸਰੀਰ ਤਾਂ ਉਸ ਵਿਊਹ ਤੋਂ ਬਚ ਨਿਕਲਿਆ ਪਰੰਤੂ ਮਨ ਤੇ ਮਸਤਕ ਉਥੇ ਹੀ ਜਕੜੇ ਰਹਿ ਗਏ ਸਨ, ਉਹ ਉਨ੍ਹਾਂ ਨੂੰ ਕਿਵੇਂ ਬਚਾਉਂਦਾ ?

ਦਯਾਨਿਧੀ ਲੋਕਲ ਫ਼ੰਡ ਡਿਸਪੈਂਸਰੀ ਪਾਰ ਕਰਕੇ ਨਿੱਕੀ ਪੁਲੀ ਕੋਲ ਪੁਜਿਆ। ਹਸਪਤਾਲ ਦੇ ਦਰਵਾਜ਼ੇ ਬੰਦ ਕਰਨ ਦੀ ਆਵਾਜ਼ ਸੁਣਾਈ ਦਿਤੀ। ਦੂਰ ਕਾਰਖ਼ਾਨੇ ਵਿਚ ਛੁੱਟੀ ਦਾ ਘੁਗੂ ਵੱਜ ਰਿਹਾ ਸੀ। ਲੋਕਾਂ ਦਾ ਭੀੜ ਭੜੱਕਾ ਘੱਟ ਗਿਆ। ਦੂਰ ਕੋਈ ਮੁੰਡਾ ਉੱਚੀ ਆਵਾਜ਼ ਵਿਚ ਕੁਝ ਗਾ ਰਿਹਾ ਸੀ। ਗੱਡੀਆਂ ਨਾਲ ਜੁੜੇ ਹੋਏ ਘੋੜਿਆਂ ਦੀ ਹਿਨਹਿਨਾਹਟ, ਬਲਦਾਂ ਦੇ ਗਲੇ ਦੀਆਂ ਘੰਟੀਆਂ ਨੂੰ ਛੱਡ ਕੇ ਪੂਰਾ ਚੌਗਿਰਦਾ ਖ਼ਾਮੋਸ਼ ਸੀ। ਰਹਿ ਰਹਿ ਕੇ ਜੁਗਨੂੰ ਚਮਕ ਰਹੇ ਸਨ। ਚਾਨਣੀ ਨਾਲ ਦਰੱਖ਼ਤਾਂ ਦੀ ਧੁੰਦਲੀ ਛਾਇਆ ਚਮਕ ਰਹੀ ਸੀ। ਉਹ ਪੁਲੀ ਦੀ ਨੁਕਰ ਤੇ ਪੁਜ ਕੇ ਮੁੜਿਆ।

"ਇੰਨੀ ਰਾਤ ਗਏ ਇਥੇ ਘੁੰਮ ਰਿਹਾ ਹੈਂ।" ਉਹ ਠਿਠਕਿਆ, ਕਿਸੇ ਨੇ ਮੋਢਾ ਫੜ ਕੇ ਝਿੰਜੋੜਿਆ ਸੀ। ਉਹ ਕੁਝ ਦੇਰ ਤਕ ਹੱਕਾ-ਬੱਕਾ ਖੜਾ ਰਿਹਾ। ਉਹਦੇ ਮੂੰਹੋਂ ਗੱਲ ਨਹੀਂ ਨਿਕਲੀ।

"ਤੇਰੀ ਮਾਂ ਨੇ ਤਾਂ ਤੇਰੇ ਭਰਾ ਨੂੰ ਪਿੰਡ ਭੇਜ ਕੇ ਹੀ ਸਾਹ ਲਿਆ। ਸੁਣ ਰਿਹਾ ਹੈਂ ਨਾ ? ਬੋਲਦਾ ਕਿਉਂ ਨਹੀਂ ?"

"ਹਾਂ—ਸੁਣਿਆ ਹੈ। ਗੱਲ ਕੀ ਹੋਈ ?"

"ਇਸਦੀ ਫ਼ਿਕਰ ਤੈਨੂੰ ਕਿਉਂ ਹੋਣ ਲੱਗੀ। ਹਮੇਸ਼ਾ ਸੈਰ-ਸਪਾਟੇ ਤੇ ਆਪਣੇ ਹੀ

ਖ਼ਿਆਲਾਂ ਵਿਚ ਡੁਬੇ ਰਹਿਣ ਤੋਂ ਛੁੱਟ ਤੈਨੂੰ ਇਹਨਾਂ ਗੱਲਾਂ ਦੀ ਪਰਵਾਹ ਕਿਉਂ ਹੋਣ ਲੱਗੀ ?''

''ਦੱਸਦੇ ਕਿਉਂ ਨਹੀਂ, ਕੀ ਗੱਲ ਹੋਈ ?''

''ਹਰ ਇਕ ਗੰਦੀ ਕੋਠੜੀ ਵਿਚ ਜਾ ਕੇ ਘੁਸਦਾ ਰਹੇਂਗਾ—ਉਸ ਤੇ ਇੰਨੀ ਖਿੱਝ ਤੇ ਅਕੜ ਨਹੀਂ ਵਿਖਾਵੇਂਗਾ ਤਾਂ ਆਦਮੀ ਥੋੜ੍ਹੇ ਹੀ ਕਹਿਲਾਵੇਂਗਾ ।''

''ਮੈਂ ਕਿਸੇ ਦੀ ਕੋਠੀ ਬੂਹੇ ਨਹੀਂ ਚੜ੍ਹਿਆ ਬਾਪੂ ! ਘਰ ਵਿਚ ਰਿਹਾ ਨਹੀਂ ਗਿਆ ਤਾਂ ਥੋੜ੍ਹੀ ਦੇਰ ਨਹਿਰ ਦੇ ਕੰਢੇ ਬੈਠਣ ਨੂੰ ਮਨ ਕੀਤਾ ਤਾਂ......''

''ਕਾਮਾਕਸ਼ੀ ਦੀ ਧੀ ਦੇ ਨਾਲ...''

ਦੋਵੇਂ ਕੁਝ ਚਿਰ ਚੁਪ-ਚੁਪੀਤੇ ਤੁਰਦੇ ਰਹੇ—''ਤੇਰੀ ਮਾਂ ਨੂੰ ਦੌਰਾ ਪਿਆ ਸੀ... ਜਾਣਦਾ ਹੈਂ ਨਾ ?''

''ਹਾਂ ਨਾਰੱਈਆ ਦੱਸ ਰਿਹਾ ਸੀ ।''

''ਇੰਜ ਜਵਾਬ ਦੇ ਰਿਹਾ ਹੈ ਜਿਵੇਂ ਇਹਨਾਂ ਸਭ ਗੱਲਾਂ ਨਾਲ ਤੇਰਾ ਕੋਈ ਵਾਸਤਾ ਨਹੀਂ ।''

''ਦੁਪਹਿਰੇ ਜਦੋਂ ਘਰੋਂ ਬਾਹਰ ਨਿਕਲਿਆ ਤਦ ਤਾਂ ਚੰਗੀ-ਭਲੀ ਸੀ ।''

''ਅਜਿਹੇ ਦੌਰੇ ਪੈਣਾ ਤਾਂ ਉਸਦੀ ਆਦਤ ਜਿਹੀ ਹੋ ਗਈ ਹੈ । ਜੇ ਸੱਚੀਮੁਚੀ ਦਾ ਦੌਰਾ ਪਿਆ ਹੁੰਦਾ ਤਾਂ ਵੀ ਕੋਈ ਗੱਲ ਸੀ, ਇਹ ਵੀ ਇਕ ਨਾਟਕ ਹੈ ਉਸ ਦਾ । ਘਰ ਵਿਚ ਕੋਈ ਗੱਲ ਹੋ ਜਾਵੇ ਤਾਂ ਬਸ ਉਸਨੂੰ ਦੌਰੇ ਪੈਣ ਲੱਗਦੇ ਹਨ ਅਤੇ ਉਹ ਖਾਟ ਮਲ ਬਹਿੰਦੀ ਹੈ ਅਤੇ ਮੇਰੇ ਸਿਰ ਥੋਪ ਦਿੰਦੀ ਹੈ ਡਾਕਟਰਾਂ ਦੀ ਫ਼ੀਸ ਤੇ ਭੱਜ ਦੌੜ । ਡਾਕਟਰ ਪਿਠ ਪਿਛੇ ਇਸ ਨਾਟਕ ਨੂੰ ਵੇਖਕੇ ਹੱਸਦੇ ਹਨ ।''

''ਬਾਪੂ ! ਮੈਨੂੰ ਨਹੀਂ ਲਗਦਾ ਕਿ ਮਾਂ ਨਾਟਕ ਕਰਦੀ ਹੈ । ਉਸਦੇ ਜਿਸਮ ਵਿਚ ਖ਼ੂਨ ਉੱਕਾ ਹੀ ਨਹੀਂ ਰਿਹਾ । ਦਿਨੋ-ਦਿਨ ਸੁਕਦੀ ਜਾ ਰਹੀ ਹੈ । ਫੇਰ ਵੀ ਦਵਾ ਨਹੀਂ ਲੈਂਦੀ, ਇਸ ਤੋਂ ਛੁਟ ਭਰਾ ਜੀ ਦੇ ਤਾਹਨੇ ਅਤੇ ਚੀਖਣਾ-ਚਿੱਲਾਉਣਾ । ਭਰਜਾਈ ਦਾ ਪਹਾੜ ਸਿਰ ਤੇ ਚੁਕ ਲੈਣਾ, ਤੁਹਾਡੀਆਂ ਝਾੜਾਂ ਤੇ ਸ਼ੋਰ-ਸ਼ਰਾਬਾ ਮੈਨੂੰ ਤਾਂ ਲਗਦਾ ਹੈ ਕਿ ਆਪਣੇ ਘਰ ਵਿਚ ਤਾਂ ਮਰਦਾਂ ਨੂੰ ਹੀ ਅਕਸਰ ਦੌਰਾ ਪਿਆ ਕਰਦਾ ਹੈ ।''

''ਅੱਛਾ ! ਤਾਂ ਸਾਡੇ ਸਾਹਿਬਜ਼ਾਦੇ ਆਪਣੇ ਬਹੁਮੁੱਲੇ ਵਿਚਾਰਾਂ ਦੀ ਸਿਖਿਆ ਦੇ ਰਹੇ ਹਨ । ਧੰਨ ਹੈ ਧੰਨ ! ਹਾਂ ਮਾਂ ਦਾ ਪੱਖ ਨਹੀਂ ਲਵੇਂਗਾ ਤਾਂ ਕਾਮਾਕਸ਼ੀ ਦੀ ਧੀ ਦੇ ਨਾਲ ਤੇਰਾ ਨਾਟਕ ਕਿੰਜ ਚਲੇਗਾ । ਤਦੇ ਤਾਂ ਮੈਨਾਂ ਦੀ ਤਰ੍ਹਾਂ ਬੜੇ ਮਿਠੇ ਲਹਿਜੇ ਵਿਚ ਬੋਲੀ ਸੀ—''ਕਾਮਾਕਸ਼ੀ ਦੇ ਘਰ ਹੋਵੇਗਾ ਸਦ ਲਿਆਓ...''

''ਤੇਰੇ ਨਾਟਕ ਉਹ ਚਲਣ ਦਿੰਦੀ ਹੈ, ਤੈਨੂੰ ਉਸ ਰੰਡੀ ਦੇ ਘਰ ਭੇਜਣ ਦਾ ਪ੍ਰਬੰਧ ਤੇਰੀ ਮਾਂ ਕਰਦੀ ਹੈ ਤੇ ਤੂੰ ਉਸਦਾ ਪੁਤਰ ਹੈਂ । ਉਹ ਜੋ ਨਾਟਕ ਖੇਡਦੀ ਹੈ ਉਹਦੇ ਵਿਚ ਤੂੰ ਉਹਦੀ ਮਦਦ ਕਰਦਾ ਹੈਂ ।''

''ਬਸ...ਬਾਪੂ ਚੁਪ ਵੀ ਕਰੋ । ਮੈਂ ਹੁਣ ਅੱਗੇ ਨਹੀਂ ਸੁਣ ਸਕਦਾ । ਇਸ ਸੜਕ ਉਤੇ ਇੰਨੀ ਜ਼ੋਰ ਦੀ ਬੋਲ ਰਹੇ ਹੋ ਕੋਈ ਸੁਣੇਗਾ ਤਾਂ...''

''ਇਹ ਕੋਈ ਭੇਦ ਵਾਲੀ ਗੱਲ ਥੋੜ੍ਹੀ ਹੈ ਕਿ ਲੋਕ ਅੱਜ ਸੁਨਣਗੇ । ਪਤਾ ਨਹੀਂ ਕਦ ਤੋਂ ਦੁਨੀਆਂ ਇਹ ਸਾਰੀਆਂ ਗੱਲਾਂ ਜਾਣ ਚੁਕੀ ਹੈ । ਹੁਣ ਤੂੰ ਤੇ ਮੈਂ ਜੇ ਇਸਨੂੰ ਛੁਪਾਵਾਂਗੇ ਤਾਂ ਇਹ ਛਿਪੀ ਰਹਿਣ ਵਾਲੀ ਗੱਲ ਨਹੀਂ ਹੈ । ਤੂੰ ਬਾਈ ਸਾਲ ਦਾ ਹੋ ਚੁਕਾ ਹੈਂ । ਹਾਲੀ ਤਕ ਤੇਰੇ ਲਈ ਕੋਈ ਰਿਸ਼ਤਾ ਕਿਉਂ ਨਹੀਂ ਆਇਆ, ਕਦੀ ਤੂੰ ਵੀ ਇਸ ਬਾਰੇ ਕੁਝ ਸੋਚਿਆ ਹੈ ?''

''ਮੇਰੇ ਲਈ ਕੋਈ ਰਿਸ਼ਤਾ ਨਾ ਆਉਣ ਤੇ ਦੁਨੀਆਂ ਦਾ ਕੁਝ ਨਹੀਂ ਵਿਗੜਦਾ ਅਤੇ ਨਾ ਹੀ ਮੈਨੂੰ ਇਸਦੀ ਕੋਈ ਪਰਵਾਹ ਹੈ ।''

''ਹਾਂ—ਪਰਵਾਹ ਕਿਉਂ ਹੋਵੇਗੀ ਤੇਰਾ ਖੇਲ ਜੋ ਚਲਦਾ ਜਾ ਰਿਹਾ ਹੈ ।''

''ਬਾਪੂ—ਤੁਸੀਂ ਪੜ੍ਹੇ ਲਿਖੇ ਹੋ ਕੇ ਵੀ ਅਜਿਹੀਆਂ ਗੱਲਾਂ ਕਰਦੇ ਹੋ । ਤੁਹਾਨੂੰ ਸ਼ਰਮ ਨਹੀਂ ਆਉਂਦੀ ?''

''ਤੂੰ ਜੋ ਕੁਝ ਕਰਦਾ ਹੈਂ ਉਸ ਤੇ ਤੈਨੂੰ ਸ਼ਰਮ ਆਉਂਦੀ ਤਾਂ ਮੈਨੂੰ ਵੀ ਆਉਂਦੀ । ਹੁਣ ਮੇਰੀ ਗੱਲ ਤੇ ਭੜਕਦਾ ਕਿਉਂ ਹੈਂ ? ਪੜ੍ਹਾਈ ਦੇ ਨਾਂ ਤੇ ਪੈਸਾ ਬਰਬਾਦ ਕਰਕੇ ਤੂੰ ਅਤੇ ਤੇਰੀ ਮਾਂ ਕਿਹੜਾ ਮਹਾਨ ਕੰਮ ਸਵਾਰ ਰਹੇ ਹੋ । ਰਤਾ ਕੁ ਦੱਸ ਤਾਂ ਮੇਰੇ ਲਾਡਲੇ ?''

ਦਯਾਨਿਧੀ ਦਾ ਬੋਲ ਤੇਜ਼ ਹੋ ਗਿਆ । ਤਿੱਖੇ ਸ਼ਬਦ ਵਧਦੇ ਆਵੇਸ਼ ਦੇ ਕਾਰਨ ਮੂੰਹੋਂ ਠੀਕ ਨਹੀਂ ਸਨ ਨਿਕਲ ਰਹੇ ।

''ਬਾਪੂ ! ਮੈਨੂੰ ਗਾਲ੍ਹਾਂ ਕੱਢੋ ਮੈਂ ਚੁਪਚਾਪ ਸੁਣ ਲਵਾਂਗਾ ਪਰੰਤੂ ਮਾਂ ਨੂੰ ਕੁਝ ਕਹੋਗੇ ਤਾਂ ਚੰਗਾ ਨਹੀਂ ਹੋਵੇਗਾ । ਉਹ ਵਿਚਾਰੀ ਕੁਝ ਨਹੀਂ ਜਾਣਦੀ ।''

''ਕੁਝ ਨਹੀਂ ਜਾਣਦੀ ਤਾਂ ਕਾਮਾਕਸ਼ੀ ਨੂੰ ਕਿਉਂ ਸੱਦ ਭੇਜਿਆ ਸੀ ?''

''ਸ਼ਾਇਦ ਇਵੇਂ ਹੀ ਕੁਝ ਇਧਰ ਉਧਰ ਦੀ ਗੱਲ ਸੁਣੀ ਹੋਵੇਗੀ ਉਸਨੇ ਇਸ ਲਈ...''

''ਗੱਲ ਸੁਨਣ ਤਕ ਹੀ ਕਿੱਥੇ ਰਹੀ ? ਉਹ ਪਤਾ ਨਹੀਂ ਕੌਣ ਸੀ ਕਾਮਾਕਸ਼ੀ, ਪਰਾਏ ਪੁਰਸ਼ ਨਾਲ ਇਕ ਸਰਕਾਰੀ ਨੌਕਰ ਹੋਣ ਦਾ ਗੌਰਵ ਵੀ ਨਾ ਦੇ ਕੇ ਬਹਿਸ ਕਰਨ ਲੱਗੀ—ਕਿ ਉਹਦੀ ਧੀ ਨੂੰ ਮੈਂ ਆਪਣੀ ਨੂੰਹ ਬਣਾ ਲਵਾਂ ।''

''ਕੀ ਉਸਨੇ ਇਹ ਗੱਲ ਸੱਚਮੁਚ ਆਖੀ ਸੀ ਬਾਪੂ ?''

''ਉਹ ਕਹਿ ਰਹੀ ਸੀ ਕਿ ਤੂੰ ਰੋਜ਼ ਉਹਨਾਂ ਦੇ ਪਿਛਵਾੜੇ ਚਕਰ ਕਟਦਾ ਰਹਿੰਦਾ ਹੈਂ । ਸ਼ਾਦੀ ਤੋਂ ਬਿਨਾਂ ਅਜਿਹੇ ਇਕ ਪਰਾਏ ਮਰਦ ਦਾ ਉਸਦੇ ਘਰ ਆਉਣਾ ਜਾਣਾ ਕਿਥੋਂ ਤਕ ਠੀਕ ਹੈ । ਆਖ਼ਿਰ ਉਸਨੇ ਆਪਣੀ ਧੀ ਦਾ ਵਿਆਹ ਵੀ ਕਰਨਾ ਹੈ— ਇਸ ਲਈ ਮੈਨੂੰ ਇਹ ਮਾਮਲਾ ਨਿਬੇੜ ਦੇਣਾ ਹੋਵੇਗਾ । ਇੰਨਾ ਆਖ ਕੇ ਉਹ ਉਥੇ

ਧਰਨਾ ਦੇ ਕੇ ਬੈਠ ਗਈ। ਮੈਂ ਉਹਨੂੰ ਬਾਹਰ ਕੱਢ ਦਿਤਾ। ਹੁਣ ਦੱਸ ਕੌਣ ਹੈ ਉਹ ਚੁੜੇਲ ?''

''ਸੱਚਮੁਚ ਬਾਪੂ ਮੈਂ ਵੀ ਨਹੀਂ ਜਾਣਦਾ ਕਿ ਕਾਮਾਕਸ਼ੀ ਕੌਣ ਹੈ ?''

''ਉਸਦਾ ਕੋਈ ਖ਼ਸਮ ਹੈ ਕਿ ਨਹੀਂ ?''

''ਮੈਂ ਇਹ ਵੀ ਨਹੀਂ ਜਾਣਦਾ। ਪਰ ਏਨਾ ਜਾਣਦਾ ਹਾਂ ਕਿ ਉਹ ਬ੍ਰਾਹਮਣ ਨਹੀਂ ਹੈ।''

''ਉਸਦੇ ਕੁਲ ਗੋਤ ਦਾ ਨਹੀਂ ਪਤਾ, ਪਤੀ ਦਾ ਨਹੀਂ ਪਤਾ, ਕਈ ਮਰਦ ਉਸਦੇ ਘਰ ਆਉਂਦੇ ਜਾਂਦੇ ਹਨ। ਅਜਿਹੀ ਰੰਡੀ ਦੀ ਧੀ ਤੇ ਤੂੰ ਰੀਝ ਗਿਐਂ। ਵਾਹ ਪੁੱਤਰਾ ਵਾਹ ਏਨਾ ਪੜ੍ਹ ਲਿਖ ਕੇ ਵੀ ਅਕਲ ਘਾਹ ਚਰਨ ਲੱਗੇ ਤਾਂ ਕੀਹਨੂੰ ਦੋਸ਼ ਦਿਤਾ ਜਾਵੇ ?''

''ਬਾਪੂ ! ਤੁਸੀਂ ਗ਼ਲਤ ਸਮਝ ਰਹੇ ਹੋ। ਮੈਂ ਘੁੰਮਣ ਜਾਂਦਾ ਹਾਂ ਤਾਂ ਕਦੀ ਕਦੀ ਕੋਮਲੀ ਸੜਕ ਤੇ ਵਿਖਾਈ ਦਿੰਦੀ ਹੈ ਬਸ। ਉਸ ਨਾਲ ਵਿਆਹ ਕਰਨਾ ਕਾਮਾਕਸ਼ੀ ਜਿੰਨਾ ਆਸਾਨ ਸਮਝਦੀ ਹੈ ਓਨਾ ਮੈਂ ਨਹੀਂ ਸਮਝਦਾ।''

''ਤਾਂ ਫਿਰ ਤੂੰ ਕੀ ਕਹਿਣਾ ਚਾਹੁੰਦਾ ਹੈਂ ?''

''ਕੁਝ ਵੀ ਨਹੀਂ। ਕਾਮਾਕਸ਼ੀ ਦੇ ਕਹਿਣ ਨਾਲ ਹੀ ਇਹ ਵਿਆਹ ਨਹੀਂ ਹੋ ਜਾਂਦਾ। ਜੇ ਸੱਚਮੁਚ ਹੀ ਵਿਆਹ ਦੀ ਗੱਲ ਹੋਵੇ ਤਾਂ ਕੁਲ ਮਰਯਾਦਾ ਤੇ ਖ਼ਾਨਦਾਨ ਆਦਿ ਦੀ ਇਹ ਗੱਲ ਨਹੀਂ ਉਠਦੀ ਅਤੇ ਨਾ ਹੀ ਇਹ ਰੁਕਾਵਟ ਪਾਉਂਦੇ ਹਨ।''

''ਹਾਂ ਹੁਣ ਤਾਂ ਗੱਲਾਂ ਬਣਾਵੇਂਗਾ। ਸ਼ਰਮ ਨਹੀਂ ਆਉਂਦੀ ? ਜ਼ਮੀਨ, ਗਹਿਣੇ ਰਖ ਕੇ ਤੇਰੀ ਪੜ੍ਹਾਈ ਦਾ ਖਰਚਾ ਚਲਾ ਰਿਹਾ ਹਾਂ ਤਾਂ ਮੇਰੇ ਉਤੇ ਇੰਨੀ ਮਿਹਰਬਾਨੀ ਕਿਉਂ ਨਹੀਂ ਕਰੇਂਗਾ।''

''ਬਾਪੂ ! ਕੁਲ, ਖ਼ਾਨਦਾਨ, ਗੋਤ ਅਤੇ ਨਾਂ ਦਾ ਚਰਿਤਰ ਨਾਲ ਕੋਈ ਸੰਬੰਧ ਨਹੀਂ। ਪਤਵੰਤੇ ਕਹਿਲਾਉਣ ਵਾਲੇ ਕਿੰਨੇ ਹੀ ਚਰਿਤਰਹੀਣਾਂ ਤੇ ਦੁਰਾਚਾਰੀਆਂ ਨੂੰ ਅਸੀਂ ਰੋਜ਼ ਹੀ ਵੇਖ ਰਹੇ ਹਾਂ। ਅਨਪੜ੍ਹ ਹੋਵੇ ਤਾਂ ਉਹਨੂੰ ਸਿਖਿਆ ਦੀ ਲੋੜ ਹੁੰਦੀ ਹੈ। ਸੰਸਕਾਰਹੀਣ ਹੋਵੇ ਤਾਂ ਉਹਨੂੰ ਚੰਗੇ ਵਾਤਾਵਰਣ ਵਿਚ ਰਖ ਕੇ ਚੰਗੇ ਸੰਸਕਾਰ ਦਿਤੇ ਜਾ ਸਕਦੇ ਹਨ। ਪਰੰਤੂ ਸੁੰਦਰਤਾ ਤਾਂ ਮਨੁੱਖ ਨਹੀਂ ਦੇ ਸਕਦਾ।''

ਦੋਵੇਂ ਘਰ ਪੁਜੇ।

''ਕਿਉਂ ਵੇ ਗੁਰੂਨਾਥ ! ਡਾਕਟਰ ਨੇ ਕੀ ਜਵਾਬ ਦਿਤਾ ?'' ਦਸ਼ਰਥਰਾਮੱਈਆ ਨੇ ਚਬੂਤਰੇ ਤੇ ਬਹਿੰਦਿਆਂ ਪੁੱਛਿਆ।''

''ਬਾਹਰੋਂ ਪਿੰਡੋਂ ਹੁਣੇ ਹੁਣੇ ਪਰਤੇ ਹਨ। ਆਖਿਆ ਹੈ ਕਿ ਖਾਣਾ ਖਾ ਕੇ ਆਵਾਂਗਾ। ਕੰਪਾਉਡਰ ਆ ਰਿਹਾ ਹੈ।''

ਦਸ਼ਰਥਰਾਮੱਈਆ ਨੇ ਚੂੰਢੀ ਭਰ ਨਸਵਾਰ ਲਈ।

''ਹੂੰ ਤਾਂ ਤੇਰੀ ਕਹਾਣੀ ਬੜੀ ਦੂਰ ਤਕ ਜਾ ਪੁਜੀ ਹੈ। ਉਸ ਭਗੌੜੀ ਦੀ ਧੀ

ਨਾਲ ਤੂੰ ਇਸ਼ਕ ਲੜਾ ਰਿਹਾ ਹੈਂ ਅਤੇ ਤੇਰੀ ਮਾਂ ਤੇਰੀ ਹਾਂ ਵਿਚ ਹਾਂ ਮਿਲਾਉਂਦੀ ਹੋਈ ਤੈਨੂੰ ਸ਼ਹਿ ਦੇ ਰਹੀ ਹੈ।''

''ਬਾਪੂ ! ਮੈਂ ਫੇਰ ਆਖਦਾ ਹਾਂ ਕਿ ਮਾਂ ਨੂੰ ਇਸ ਵਿਚ ਨਾ ਵਲੇਟੋ ।''

''ਇੰਨੀ ਵੱਡੀ ਦੁਨੀਆਂ ਵਿਚ ਤੈਨੂੰ ਉਸ ਚੁੜੇਲ ਦੀ ਧੀ ਤੋਂ ਬਿਨਾਂ ਹੋਰ ਕੋਈ ਦੂਜੀ ਕੁੜੀ ਹੀ ਪਸੰਦ ਨਾ ਆਈ। ਤੇਰੇ ਮਾਮਾ ਗੋਬਿੰਦਰਾਓ ਤੈਨੂੰ ਆਪਣੀ ਧੀ ਦੇਣ ਨੂੰ ਤਿਆਰ ਸੀ ਤਾਂ ਤੂੰ ਉਸ ਲਈ ਵੀ ਨਾਂਹ ਕਰ ਦਿਤੀ।''

''ਸੁਸ਼ੀਲਾ ਨਾਲ ਰਿਸ਼ਤੇ ਦੀ ਗੱਲ ਤਾਂ ਮਾਮਾ ਗੋਬਿੰਦਰਾਓ ਨੇ ਕਦੇ ਉਠਾਈ ਹੀ ਨਹੀਂ। ਇਹ ਤਾਂ ਤੁਹਾਡੀ ਆਪਣੀ ਇੱਛਾ ਹੈ। ਦੂਜੀ ਗੱਲ ਇਹ ਹੈ ਕਿ ਸੁਸ਼ੀਲਾ ਨਾਲ ਵਿਆਹ ਕਰਕੇ ਮੈਂ ਕਦੇ ਸੁਖੀ ਨਹੀਂ ਰਹਿ ਸਕਾਂਗਾ ਕਿਉਂਕਿ ਸਾਡੇ ਘਰ ਦੇ ਸਾਰੇ ਰਹੱਸ ਉਸਦੇ ਪੂਰੇ ਟੱਬਰ ਦੀ ਜ਼ਬਾਨ ਤੇ ਹਨ।''

''ਚੁਪ ਕਰ ਕਮਬਖ਼ਤ ! ਬੇਤੁਕੀਆਂ ਗੱਲਾਂ ਕਰਦਾ ਹੈਂ। ਕੁਲੱਛਣੀ ਮਾਂ ਦੀ ਕੁੱਖੋਂ ਜਨਮ ਲਿਆ ਹੈ ਤਦੇ ਹੀ ਇਹ ਗੰਦੀਆਂ ਆਦਤਾਂ...।''

''ਤੁਹਾਡਾ ਪੁੱਤਰ ਕਹਾ ਰਿਹਾ ਹਾਂ ਇਸ ਲਈ ਮੈਨੂੰ ਆਪਣੇ ਆਪ ਤੋਂ ਘ੍ਰਿਣਾ ਆ ਰਹੀ ਹੈ।''

''ਕੀ ਬਕਵਾਸ ਕਰ ਰਿਹਾ ਹੈਂ, ਜ਼ਬਾਨ ਬੰਦ ਕਰ।'' ਦਸ਼ਰਥਰਾਮੱਈਆ ਨੇ ਗ਼ੁਸੇ ਵਿਚ ਆਕੇ ਅਚਨਚੇਤ ਇਕ ਜ਼ੋਰ ਦੀ ਚੰਡ ਲਾ ਦਿਤਾ।

''ਰਤਾ ਕੁ ਅੰਦਰ ਆਉਣਾ ਬਾਬੂ ਜੀ !'' ਕੰਪਾਊਡਰ ਨੇ ਆ ਕੇ ਕਿਹਾ। ਨਾਰੱਈਆ ਪਿਛੇ ਖੜਾ ਸੀ। ਦਸ਼ਰਥਰਾਮੱਈਆ ਅਤੇ ਦਯਾਨਿਧੀ ਅੰਦਰ ਗਏ। ਸਭ ਕੁਝ ਖ਼ਤਮ ਹੋ ਚੁਕਿਆ ਸੀ। ਦਸ਼ਰਥਰਾਮੱਈਆ ਧੋਤੀ ਦੇ ਪੱਲੇ ਵਿਚ ਮੂੰਹ ਲੁਕਾ ਕੇ ਹਟਕੋਰੇ ਲੈਣ ਲਗੇ।

ਦਯਾਨਿਧੀ ਪਲੰਘ ਦੇ ਕੋਲ ਬੈਠਿਆ ਮੂੰਹ ਅੱਡ ਕੇ ਵੇਖ ਰਿਹਾ ਸੀ। ਇਕਦਮ ਉਠ ਕੇ ਉਹ ਪਿਛਵਾੜੇ ਪਾਸੇ ਭੱਜ ਗਿਆ ਅਤੇ ਖੁਲ੍ਹੇ ਆਸਮਾਨ ਵਲ ਤੱਕਦਿਆਂ ਦਿਲ ਹੀ ਦਿਲ ਵਿਚ ਦੇਵਤਿਆਂ ਅੱਗੇ ਤਰਲੇ ਪਾਉਣ ਲਗਿਆ ਕਿ ਉਹ ਉਸਦੀ ਮਾਂ ਨੂੰ ਜੀਵਨ ਬਖ਼ਸ਼ ਦੇਣ। ਇਸ ਤੋਂ ਛੁਟ ਉਹ ਉਹਨਾਂ ਕੋਲੋਂ ਕੁਝ ਵੀ ਨਹੀਂ ਮੰਗੇਗਾ। ਬਸ ਇਹੋ ਇਕੋ ਇਕ ਚਾਹ ਹੈ ਕਿ ਉਸਦੀ ਮਾਂ ਜੀ ਉਠੇ। ਚੋਰੀ ਚੋਰੀ ਉਸਨੇ ਬਾਰੀ ਵਿਚੋਂ ਮਾਂ ਦੇ ਮੁਰਦਾ ਸਰੀਰ ਵਲ ਝਾਤੀ ਮਾਰੀ ਕਿ ਕਿਤੇ ਉਸ ਵਿਚ ਹਰਕਤ ਤਾਂ ਨਹੀਂ ਹੋ ਰਹੀ। ਰੱਬ ਦੀ ਮਿਹਰ ਨਾਲ ਸ਼ਾਇਦ ਹੱਥ-ਪੈਰ ਹੀ ਹਿਲਣ ਲੱਗ ਪੈਣ। ਨਿਧੀ ਤੇ ਕੋਈ ਵੀ ਦੇਵੀ-ਦੇਵਤਾ ਖ਼ੁਸ਼ ਨਾ ਹੋਇਆ ਅਤੇ ਨਾ ਹੀ ਉਸਦੀ ਇੱਛਾ ਪੂਰੀ ਕੀਤੀ।

ਉਸਨੂੰ ਰੋਣਾ ਨਹੀਂ ਆਇਆ। ਜਾਪਿਆ ਕਿ ਸਮਾਂ ਰੁਕ ਗਿਆ ਹੈ।

ਉਸਨੇ ਸੋਚਿਆ ਸੀ ਕਿ ਜੇਰਸੋਪਾ ਨਿਆਗਰਾ ਝਰਨੇ ਦੀ ਤਰ੍ਹਾਂ ਮਾਂ ਦੀ ਸਦੀਵੀ ਸਨੇਹਧਾਰਾ ਹਿਮਾਲਾ, ਗੰਗਾ, ਭਾਗੀਰਥੀ ਦੀ ਤਰ੍ਹਾਂ ਅਹਿੱਲ ਪ੍ਰੀਤ-ਲਹਿਰ

ਸਦਾ-ਸਦਾ ਲਈ ਉਸ ਵਾਸਤੇ ਸਥਿਰ ਰਹੇਗੀ, ਕੋਈ ਉਸਨੂੰ ਰੋਕ ਨਹੀਂ ਸਕੇਗਾ। ਇਸਦੀ ਅਣਹੋਂਦ ਨਾਲ ਉਸਦੀ ਜ਼ਿੰਦਗੀ ਨਿਰਜਿੰਦ ਅਤੇ ਅਰਥਹੀਨ ਹੋ ਜਾਂਦੀ ਹੈ। ਮਾਂ ਦੀ ਮੌਤ ਤੇ ਉਹਨੂੰ ਜਾਪਿਆ ਕਿ ਨਛਤਰ-ਮੰਡਲ ਖੇਰੂੰ-ਖੇਰੂੰ ਹੋ ਜਾਵੇਗਾ। ਸਮੁੰਦਰ ਉਛਲ ਕੇ ਸਾਰੀ ਦੁਨੀਆਂ ਨੂੰ ਲੈ ਡੁਬੇਗਾ। ਧਰਤੀ ਫਟ ਕੇ ਸੰਸਾਰ ਨੂੰ ਆਪਣੇ ਅੰਦਰ ਸਮੇਟ ਲਵੇਗੀ। ਪਰ ਇਨ੍ਹਾਂ ਵਿਚੋਂ ਕੁਝ ਵੀ ਨਾ ਹੋਇਆ। ਸਭ ਆਪਣੀ ਆਪਣੀ ਸਥਿਤੀ ਅਤੇ ਥਾਂ ਤੇ ਅਡੋਲ ਤੇ ਅਮਰ ਸਨ। ਜੇਕਰ ਕੁਝ ਹੋਇਆ ਤਾਂ ਇਹ ਹੋਇਆ ਕਿ ਉਹ ਖ਼ੁਦ ਪਾਗਲ ਹੋ ਗਿਆ।

ਪਾਗਲ ਹੋ ਕੇ ਦਯਾਨਿਧੀ ਨਹਿਰ ਵੱਲ ਤੁਰ ਪਿਆ। ਤਰਕਾਲੇ ਜਿਸ ਘਾਹ ਤੇ ਬੈਠਿਆ ਸੀ ਉਸ ਤੇ ਲੰਮਾ ਪੈ ਕੇ ਰੋ ਵੀ ਨਾ ਸਕਿਆ। ਅੱਖਾਂ ਸੁਕ ਗਈਆਂ ਸਨ ਅਤੇ ਖ਼ੂਨ ਜੰਮ ਗਿਆ ਸੀ। ਉਤੇ ਆਸਮਾਨ ਵਿਚ ਚੰਨ ਮੁਰਝਾ ਕੇ ਉਨਿੰਦਿਆਂ ਹੋ ਕੇ ਉਬਾਸੀ ਲੈ ਰਿਹਾ ਸੀ। ਤਾਰੇ ਪੂਰਬ ਵਿਚ ਉਠ ਰਹੇ ਪ੍ਰਕਾਸ਼ ਵਿਚ ਭਿੱਜ ਕੇ ਟੁਟਦੇ-ਭੱਜਦੇ ਆਸਮਾਨ ਨੂੰ ਛੱਡਦੇ ਜਾ ਰਹੇ ਸਨ। ਪਤਾ ਨਹੀਂ ਕਿੰਨਾ ਕੁ ਚਿਰ ਲੰਘ ਗਿਆ ਉਹਨੂੰ ਪਤਾ ਨਾ ਲਗਿਆ। ਉਹ ਹੋਸ਼-ਹਵਾਸ ਗੁਆ ਕੇ ਬੈਠਿਆ ਰਿਹਾ। ਜਦੋਂ ਸੁਰਤ ਆਈ ਤਾਂ ਪੂਰਬ ਵਲ ਆਸਮਾਨ ਵਿਚ ਸੂਰਜ ਬਾਰੀ ਖੋਲ੍ਹਕੇ ਹਨੇਰੇ ਨੂੰ ਦੂਰ ਭਜਾ ਰਿਹਾ ਸੀ। ਨਹਿਰ ਖ਼ਾਮੋਸ਼ ਸੀ। ਪੰਛੀ ਆਲ੍ਹਣਿਆਂ ਵਿਚ ਜਾਗ ਗਏ ਸਨ। ਸਵੇਰ ਦੀ ਕੁਦਰਤ ਨੇ ਮਾਂ ਦਾ ਰੂਪ ਧਾਰ ਲਿਆ ਸੀ।

ਸਭ ਕੁਝ ਖ਼ਤਮ ਹੋ ਗਿਆ!

ਨਾਨੀ ਦੇ ਮੂੰਹੋਂ ਸੁਣੀਆਂ ਮਾਂ ਦੇ ਬਾਲਪਨ ਦੀਆਂ ਗੱਲਾਂ ਉਸਨੂੰ ਚੇਤੇ ਆ ਗਈਆਂ। ਲਹਿੰਗਾ ਪਾਏ ਪਾਲਕੀ ਵਿਚ ਬੈਠੀ ਮਾਂ, ਤ੍ਰੇਹ ਲੱਗਣ ਤੇ ਵੀ ਮੂੰਹ ਖੋਲਕੇ ਪਾਣੀ ਨਾ ਮੰਗ ਸਕਣ ਵਾਲੀ ਉਹ ਮਾਂ-ਮਾਂ ਨੂੰ ਖਾ ਜਾਣ ਵਾਲੀ ਕੁ ਘੜੀ ਵਿਚ ਉਸਦੇ ਜੰਮਣ ਕਰਕੇ ਉਸਦੀ ਬਲੀ ਦੇ ਦੇਣ ਦੀ ਗੱਲ ਉਠਾਉਣ ਤੇ, "ਹਾਏ ਮੇਰਾ ਪੁੱਤਰ" ਆਖ ਕੇ ਤੀਲੇ ਵਾਂਗ ਕੰਬਦੀ—ਹੌਂਕਾ ਭਰਦੀ ਮਾਂ—ਹੋਸਟਲ ਵਿਚ ਰਹਿੰਦੇ ਸਮੇਂ ਖ਼ਰਚੇ ਲਈ ਬਾਪੂ ਦੇ ਮਨੀਆਰਡਰ ਨਾ ਘੱਲਣ ਤੇ ਕੰਗਣ ਗਿਰਵੀ ਰਖ ਕੇ ਫ਼ੀਸ ਭਰਨ ਵਾਲੀ ਮਾਂ—ਕੋਮਲੀ ਦੀ ਸੁੰਦਰਤਾ ਬਾਰੇ ਸੁਣਕੇ ਮਮਤਾਮਈ ਮਾਂ ਦੀ ਮੂਰਤ, ਸਭੇ ਗੱਲਾਂ ਇਕ ਇਕ ਕਰਕੇ ਉਸ ਦੀਆਂ ਅੱਖਾਂ ਅੱਗੇ ਘੁੰਮ ਗਈਆਂ।

ਮਾਂ-ਪਿਤਾ ਜੀ ਦੀਆਂ ਨਜ਼ਰਾਂ ਵਿਚ ਭੋਗ-ਵਿਲਾਸ ਲਈ ਇਕ ਪਤਨੀ, ਸਮਾਜ ਦੀਆਂ ਨਜ਼ਰਾਂ ਵਿਚ ਟੱਬਰ ਨੂੰ ਠੀਕ ਤਰ੍ਹਾਂ ਨਾ ਸਾਂਭ ਸਕਣ ਵਾਲੀ ਨਾਕਾਮਯਾਬ ਗ੍ਰਹਿਣੀ, ਟੱਬਰ ਲਈ ਇਕ ਸੁਹਾਗਣ, ਦੁਨੀਆਂ ਦੀਆਂ ਨਜ਼ਰਾਂ ਵਿਚ ਕੇਵਲ ਇਕ ਸ਼ਖ਼ਸੀਅਤ ਅਤੇ ਸ੍ਰਿਸ਼ਟੀ ਲਈ ਉਹ ਭਾਵੇਂ ਕੇਵਲ ਇਕ ਔਰਤ ਹੋਵੇ ਪਰ ਉਸ ਲਈ ਉਹ ਇਕ ਮਾਂ—ਵੱਡੇ ਬ੍ਰਿਛ ਦੀ ਤਰ੍ਹਾਂ ਸਨੇਹਮਈ ਮਾਂ ਹੈ।

ਇਸ ਦੁਨੀਆਂ ਵਿਚ ਜਨਮ ਲੈਕੇ ਲੋਕਾਂ ਦੀ ਭੀੜ ਵਿਚ ਏਨੀਆਂ ਔਕੜਾਂ ਸਹਿ ਕੇ ਉਸਨੇ ਆਖ਼ਿਰ ਕੀ ਖੱਟਿਆ? ਮਾਤ੍ਰੀ-ਭਾਵ—ਮਾਤ੍ਰੀ-ਭਾਵ ਪਾ ਕੇ ਉਹ ਔਰਤ ਮਾਂ

ਵਿਚ ਤਬਦੀਲ ਹੋ ਗਈ। ਬਸ ਜ਼ਿੰਦਗੀ ਦਾ ਟੀਚਾ ਪੂਰਾ ਹੋ ਗਿਆ ਅਤੇ ਉਹ ਚਲੀ ਗਈ। ਨਿਰਧਾਰਿਤ ਨਿਸ਼ਾਨੇ ਤਕ ਪੁੱਜਣ ਵਾਲੀ ਮਾਂ ਦਾ ਜੀਵਨ ਕਾਮਯਾਬ ਹੋਇਆ ਜਾਂ ਵਿਅਰਥ ਗਿਆ—ਕੌਣ ਆਖ ਸਕਦਾ ਹੈ ? ਵਿਅਰਥਤਾ ਤੇ ਕਾਮਯਾਬੀ—ਇਹ ਦੋਵੇਂ ਗੱਲਾਂ ਵੀ ਤਾਂ ਮਨੁੱਖ ਦੇ ਦਿਮਾਗ਼ ਦੀਆਂ ਕਲਪਨਾਵਾਂ ਹਨ।

ਅੱਥਰੂਆਂ ਨਾਲ ਘਾਹ ਦੇ ਤੀਲੇ ਭਿੱਜ ਗਏ। ਇਸ ਜ਼ਿੰਦੜੀ ਦਾ ਮੁੱਲ ਹੀ ਕਿੰਨਾ ਹੈ ? ਇਕ ਤੀਲੇ ਦਾ ਜਿੰਨਾ ਮੁੱਲ ਹੈ। ਬਸ ਇੰਨਾ ਹੀ। ਉਛਲ ਕੇ ਆਉਂਦੇ ਹੋਏ ਦੁੱਖ ਤੋਂ ਉਭਰਦੇ ਹੋਏ ਹੰਝੂ ਪ੍ਰਵਾਹ ਦੀ ਪੀੜ੍ਹੀ ਦਰ ਪੀੜ੍ਹੀ ਦੇ ਵਿਛੋੜੇ ਲਈ ਸਾਂਭੇ ਗਏ ਹੰਝੂ—'ਪੱਥਰ-ਯੁਗ' ਦੇ ਲੋਕਾਂ ਦੀ ਸਮਝ ਵਿਚ ਨਾ ਆਉਣ ਵਾਲੇ ਹੰਝੂ, ਸਦੀਆਂ ਤੋਂ ਕਠੋਰੇ ਹੰਝੂ ਪਤਾ ਨਹੀਂ ਕਿਸ ਲਈ ਅਤੇ ਕਿਉਂ ਉਮੜ-ਘੁਮੜ ਆਉਂਦੇ ਹਨ, ਇਸਦਾ ਰਹੱਸ ਕੌਣ ਜਾਣਦਾ ਹੈ।

ਮਾਂ ਦੀ ਬੀਮਾਰੀ ਦੂਰ ਕਰਨ ਲਈ ਹੀ ਤਾਂ ਉਸਨੇ ਡਾਕਟਰੀ ਪੜ੍ਹਨ ਦਾ ਫ਼ੈਸਲਾ ਕੀਤਾ ਸੀ। ਅੱਥਰੂਆਂ ਦੇ ਬਹਾਓ ਨੂੰ ਰੋਕਣਾ ਠੀਕ ਨਹੀਂ—ਭਿੱਜਿਆ ਤੀਲਾ ਸੂਰਜ ਦਾ ਸਪਰਸ਼ ਪਾ ਕੇ ਸੰਭਲ ਜਾਵੇਗਾ—ਉਸਦਾ ਕੁਝ ਵੀ ਨਹੀਂ ਵਿਗੜੇਗਾ।

ਹੁਣ ਤਕ ਉਸਦਾ ਕੋਈ ਅਲਗ ਵਿਅਕਤਿਤਵ ਨਹੀਂ ਸੀ। ਹਰ ਇਕ ਨਿੱਕੀ ਜਿਹੀ ਗੱਲ ਲਈ ਮਾਂ ਤੇ ਨਿਰਭਰ ਸੀ। ਪੈਸਿਆਂ ਦੀ ਲੋੜ ਪੈਂਦੀ ਤਾਂ ਮਾਂ ਨੂੰ ਤੰਗ ਕਰਦਾ। ਮਾਂ ਪਿਤਾ ਜੀ ਤੋਂ ਮੰਗ ਕੇ ਦਿੰਦੀ। ਉਸਦਾ ਜੀਵਨ ਇਕ ਸਮੁੰਦਰ ਸੀ ਤਾਂ ਮਾਂ ਉਸ ਵਿਚ ਸਹਾਰਾ ਦੇਣ ਵਾਲਾ ਇਕ ਲੰਗਰ ਸੀ। ਹੁਣ ਉਹ ਲੰਗਰ-ਰਹਿਤ ਹੋ ਗਿਆ। ਉਹਦੀ ਕੋਈ ਬੜੀ ਸ਼ਕਤੀ ਉਹਨੂੰ ਛੱਡ ਕੇ ਅਲਗ ਹੋ ਗਈ। ਦੁਨੀਆਂ ਨਾਲ ਉਸਨੂੰ ਬੰਨ੍ਹ ਕੇ ਰਖਣ ਵਾਲੀ ਕੁੰਡੀ ਹੁਣ ਟੁਟ ਚੁਕੀ ਹੈ। ਕੋਮਲੀ ਨੇ ਉਸਨੂੰ ਤੀਲੇ ਵਾਂਗ ਝਟਕ ਦਿਤਾ ਹੈ। ਮੌਤ ਨੇ ਮਾਂ ਨੂੰ ਤੀਲੇ ਵਾਂਗ ਤੋੜ ਕੇ ਉਸਦੀ ਜ਼ਿੰਦੜੀ ਨੂੰ ਖੋਹ ਲਿਆ ਹੈ। ਮਾਂ ਉਸਦੀ ਸ਼ਕਤੀ, ਸਮਰਥਾ, ਤਾਕਤ, ਸੰਤੋਖ, ਆਦਰਸ਼ ਸਭੋ ਕੁਝ ਲੈ ਕੇ ਚਲੀ ਗਈ ਹੈ। ਬਸ ਹੁਣ ਉਸ ਵਾਸਤੇ ਸਭ ਕੁਝ ਖ਼ਤਮ ਹੋ ਗਿਆ ਹੈ।

# ਨਵੇਂ ਨਵੇਂ ਲੋਕ

ਸਤ ਮਹੀਨੇ ਲੰਘ ਗਏ। ਦਯਾਨਿਧੀ ਵੱਡੇ ਦਿਨਾਂ ਦੀਆਂ ਛੁੱਟੀਆਂ ਵਿਚ ਹੋਸਟਲ ਛੱਡ ਆਪਣੇ ਪਿੰਡ ਚਲਾ ਆਇਆ। ਗੱਡੀਓਂ ਉਤਰ ਕੇ ਦਹਿਲੀਜ਼ ਤੇ ਪੈਰ ਧਰਦਿਆਂ-ਧਰਦਿਆਂ ਸਵੇਰ ਦੇ ਨੌ ਵੱਜ ਗਏ। ਦਹਿਲੀਜ਼ ਪਾਰ ਕਰਕੇ ਅੰਦਰ ਪੁੱਜਿਆ ਤਾਂ ਆਪਣਾ ਹੀ ਘਰ ਉਹਨੂੰ ਓਪਰਾ ਜਾਪਿਆ। ਮਾਂ ਹੁੰਦੀ ਤਾਂ ਉਹਨੂੰ ਲਿਆਉਣ ਲਈ ਕਿਸੇ ਨੂੰ ਸਟੇਸ਼ਨ ਭੇਜਦੀ ਅਤੇ ਦਹਿਲੀਜ਼ ਟੱਪਦਿਆਂ ਹੀ ਆਰਤੀ ਉਤਾਰਦੀ। ਪਿਤਾ ਜੀ ਦੇ ਕਮਰੇ ਵਿਚ ਗਿਆ ਤਾਂ ਖਿੜਕੀ ਤੋਂ ਜੋਗਪੱਨਾਇਡੂ ਦੇ ਘਰ ਦੀ ਨਵੀਂ ਬਣੀ ਛੱਤ ਵਿਖਾਈ ਦਿਤੀ। ਪਿਛਲੀ ਵਾਰ ਉਹ ਇਥੇ ਸੀ ਤਾਂ ਉਨ੍ਹਾਂ ਨੇ ਬਣਵਾਉਣੀ ਸ਼ੁਰੂ ਕੀਤੀ ਸੀ। ਮਕਾਨ ਦੇ ਉਤੇ ਮਕਾਨ ਇਕ ਵਡੇ ਰਾਖਸ਼ ਵਾਂਗ ਵਿਖਾਈ ਦੇ ਰਿਹਾ ਸੀ। ਰੰਗ-ਬਰੰਗੇ ਸ਼ੀਸ਼ਿਆਂ ਨਾਲ ਜੜਿਆ। ਉਸ ਵਿਚ ਸਭ ਕੁਝ ਸੀ ਜੇਕਰ ਨਹੀਂ ਸੀ ਤਾਂ ਉਹ ਸੀ ਸੁੰਦਰਤਾ ਤੇ ਬਣਵਾਉਣ ਵਾਲੇ ਵਿਚ ਸੁਚੱਜਤਾ ਦੀ ਘਾਟ। ਕਮਰੇ ਵਿਚ ਖਿੜਕੀ ਦੇ ਉਤੇ ਬਾਪੂ ਤੇ ਮਾਂ ਦੇ ਵਿਆਹ ਦੀ ਤਸਵੀਰ ਟੰਗੀ ਸੀ। ਬਚਪਨ ਵਿਚ ਵੱਡੇ ਭਰਾ, ਅਮ੍ਰਿਤਮ ਅਤੇ ਮਾਂ ਇਨ੍ਹਾਂ ਤਿੰਨਾਂ ਦੀ ਇਕ ਤਸਵੀਰ ਕੰਧ ਤੇ ਟੰਗੀ ਸੀ। ਕਿਸ਼ਨਰਾਓਪੁਰ ਬਦਲੀ ਹੋਣ ਤੇ ਪਿਤਾ ਜੀ ਨੂੰ ਵਿਦਾਇਗੀ ਦਿੰਦੇ ਸਮੇਂ ਉਥੇ ਦੇ ਸਹਿਕਰਮੀਆਂ ਦੇ ਨਾਲ ਖਿਚਵਾਈ ਗਈ ਤਸਵੀਰ ਵਿਚ ਉਹ ਆਪ ਵੀ ਖੜਾ ਸੀ। ਮੇਜ਼ ਦੀ ਦਰਾਜ਼ ਵਿਚ ਇਕ ਨਿੱਕਾ ਜਿਹਾ ਸ਼ੀਸ਼ਾ ਰਖਿਆ ਹੋਇਆ ਸੀ ਜਿਸਨੂੰ ਬਾਪੂ ਦਾੜ੍ਹੀ ਬਣਾਉਂਦੇ ਸਮੇਂ ਵਰਤਦੇ ਸਨ। ਸ਼ੀਸ਼ਾ ਚੁੱਕ ਕੇ ਦਯਾਨਿਧੀ ਨੇ ਉਸ ਵਿਚ ਆਪਣਾ ਚਿਹਰਾ ਵੇਖਿਆ। ਰੇਲ ਦੇ ਧੂੰਏਂ ਨਾਲ ਮੂੰਹ ਕਾਲਾ ਹੋ ਗਿਆ ਸੀ। ਸਿਰ ਦੇ ਕੇਸ ਤੀਲਿਆਂ ਵਾਂਗ ਮੱਥੇ ਤੇ ਫੈਲੇ ਹੋਏ ਸਨ— ਚੌੜੀਆਂ ਅੱਖਾਂ, ਡੂੰਘੀਆਂ ਕਾਲੀਆਂ ਪੁਤਲੀਆਂ ਦੇ ਹੇਠ ਸ਼ਾਈਆਂ, ਬੰਦ ਹੁੰਦੀਆਂ ਭਾਰੀਆਂ ਝਿੰਮਣੀਆਂ, ਤੀਰ ਕਮਾਨ ਵਰਗੇ ਭਰਵੱਟੇ, ਚੌੜਾ ਮੱਥਾ, ਲੰਬੀ ਗੋਲ ਗਰਦਨ,

ਪਤਲੇ ਪਤਲੇ ਬੁਲ੍ਹ, ਹੱਸਣ ਤੇ ਚਮਕਦੇ ਦੰਦ। ਸੱਜੇ ਪਾਸੇ ਗਲ੍ਹ ਤੇ ਇਕ ਨਿੱਕਾ ਜਿਹਾ ਖੱਡਾ, ਆਪਣੇ ਆਪ ਨੂੰ ਵੇਖ ਕੇ ਹਾਸਾ ਆਇਆ—ਲਗਿਆ ਕਿ ਉਹ ਆਪਣੀ ਮਾਂ ਨੂੰ ਵੇਖ ਰਿਹਾ ਹੈ। ਉਸਦੇ ਆਪਣੇ ਚਿਹਰੇ ਵਿਚ ਝਾਤੀ ਮਾਰਦਾ ਮਾਂ ਦਾ ਚਿਹਰਾ—ਲਗਿਆ ਕਿ ਕੋਈ ਉਸਦੇ ਸਰੀਰ ਤੇ ਦਿਲ ਦੇ ਅੰਦਰ ਹੈ ਜੋ ਉਸਨੂੰ ਜ਼ਿੰਦਾ ਰਖ ਰਿਹਾ ਹੈ। ਇੰਜ ਜਾਪਿਆ ਕਿ ਮਾਂ ਮਰੀ ਨਹੀਂ ਸਗੋਂ ਉਸ ਵਿਚ ਹੀ ਸਮਾ ਗਈ ਹੈ।

ਮੇਜ਼ ਉਤੇ ਚਿੱਠੀ ਪਈ ਸੀ ਜੋ ਉਸਨੇ ਦੋ ਮਹੀਨੇ ਪਹਿਲਾਂ ਪਿਤਾ ਜੀ ਨੂੰ ਲਿਖੀ ਸੀ। ਉਸਨੂੰ ਕਢ ਕੇ ਪੜ੍ਹਨ ਲਗਿਆ—''ਭਰਾ ਜੀ ਨੂੰ ਪਸੰਦ ਨਹੀਂ ਹੈ ਇਸਦਾ ਮੈਨੂੰ ਦੁੱਖ ਹੈ। ਰਿਸ਼ਤਾ ਮੈਨੂੰ ਪਸੰਦ ਹੈ ਅਤੇ ਮੈਨੂੰ ਕੋਈ ਇਤਰਾਜ਼ ਨਹੀਂ ਹੈ। ਪੁਰਸ਼ ਕੱਲਾ ਨਹੀਂ ਰਹਿ ਸਕਦਾ, ਉਸਨੂੰ ਇਕ ਆਸਰਾ—ਇਕ ਆਧਾਰ ਚਾਹੀਦਾ ਹੈ। ਔਰਤ ਤੋਂ ਬਿਨਾਂ ਮਰਦ ਦਾ ਜੀਵਨ ਅਧੂਰਾ ਹੈ। ਔਰਤ ਤੋਂ ਬਿਨਾਂ ਮਰਦ ਦੀ ਜ਼ਿੰਦਗੀ ਬਿਨਾਂ ਚੱਪੂ ਦੀ ਬੇੜੀ ਦੀ ਤਰ੍ਹਾਂ ਹੈ...।'' ਜੋਸ਼ ਅਤੇ ਉਤੇਜਨਾ ਦੇ ਛਿਣ ਗੁਜ਼ਰ ਜਾਣ ਤੇ ਸਾਧਾਰਣ ਚੰਗੇ ਹਾਲਾਤ ਵਿਚ ਕੀ ਉਹ ਪਿਤਾ ਜੀ ਨੂੰ ਅਜਿਹੀ ਚਿੱਠੀ ਲਿਖ ਸਕਦਾ ਸੀ—ਕਦੇ ਨਹੀਂ।

''ਅੰਦਰ ਆ ਜਾਓ ਜੀਜਾ ਜੀ—ਪਹਿਲੇ ਕਾਫ਼ੀ ਪੀ ਲਵੋ, ਬਾਅਦ ਵਿਚ ਨਹਾ ਲੈਣਾ।''

ਤ੍ਰਭਕ ਕੇ ਚਿੱਠੀ ਲਿਫ਼ਾਫ਼ੇ ਵਿਚ ਰਖੀ ਅਤੇ ਪਿਛੇ ਮੁੜ ਕੇ ਵੇਖਿਆ ਤਾਂ ਅਮ੍ਰਿਤਮ ਸੀ।

''ਕਿਉਂ ? ਡਰ ਗਏ ? ਤੁਸੀਂ ਸਮਝਿਆ ਕਿ ਮੈਂ ਕੋਈ ਭੂਤ ਹਾਂ।''

''ਅਮ੍ਰਿਤਮ...'' ਕਹਿ ਕੇ ਉਸਨੇ ਕੰਧ ਤੇ ਲਗੀ ਫ਼ੋਟੋ ਨਾਲ ਸਾਮ੍ਹਣੇ ਖੜੇ ਚਿਹਰੇ ਦੀ ਤੁਲਨਾ ਕੀਤੀ—''ਹਾਂ ਇਹੋ ਤਾਂ ਹੈ ਅਮੁਲ।''

''ਤੁਹਾਡੀ ਮਾਂ ਮੈਨੂੰ ਅਮੁਲ ਕਹਿਕੇ ਬੁਲਾਉਂਦੀ ਸੀ।'' ਦੋਵੇਂ ਠਹਾਕਾ ਮਾਰ ਕੇ ਹੱਸ ਪਏ।

ਅਮ੍ਰਿਤਮ ਪਿਤਾ ਜੀ ਦੀ ਦੂਰ ਦੇ ਰਿਸ਼ਤੇ ਵਿਚ ਭਣੇਵੀਂ ਲੱਗਦੀ ਸੀ। ਭਰਾ ਜੀ ਦੇ ਨਾਲ ਉਸਦੇ ਵਿਆਹ ਦੀ ਗੱਲਬਾਤ ਚਲੀ ਸੀ ਪਰ ਪਤਾ ਨਹੀਂ ਕਿਉਂ ਇਹ ਰਿਸ਼ਤਾ ਜੁੜਿਆ ਨਹੀਂ। ਬਾਲਪਨ ਵਿਚ ਅਮ੍ਰਿਤਮ ਬਾਂਦਰ ਦੀ ਤਰ੍ਹਾਂ ਉਛਲਦੀ ਤੇ ਸ਼ਰਾਰਤਾਂ ਕਰਦੀ ਸੀ। ਹੁਣ ਜਿੰਨੀ ਮੋਟੀ ਵੀ ਨਹੀਂ ਸੀ। ਸਾਰੇ ਉਹਨੂੰ ਖਿਝਾਉਂਦੇ ਸਨ। ਹੁਣ ਕਿੰਨੀ ਬਦਲ ਗਈ ਹੈ ? ਅਮ੍ਰਿਤਮ ਨੂੰ ਉਸਨੇ ਸਿਰ ਤੋਂ ਪੈਰ ਤਕ ਵੇਖਿਆ। ਇਸ ਸੀਮਾ ਤਕ ਬਦਲ ਗਈ ਸੀ ਕਿ ਉਸਨੂੰ ਪਛਾਣਨਾ ਮੁਸ਼ਕਲ ਹੋ ਰਿਹਾ ਸੀ। ਸੋਹਣਾ, ਗਠਵਾਂ ਸਰੀਰ ਫਿੱਕੇ-ਗੁਲਾਬੀ ਰੰਗ ਵਾਲੀ ਡੂੰਘੀ ਝੀਲ ਵਾਂਗ ਅੱਖਾਂ, ਲੰਮੀ ਕੇਸ਼-ਰਾਸ਼ੀ, ਮਜ਼ਬੂਤ ਮੋਢੇ ਅਤੇ ਸਭ ਤੋਂ ਵਧ ਖਿਚ ਪਾਉਂਦੀ ਸੀ ਉਭਰੀ ਸਡੌਲ ਛਾਤੀ। ਡਰ ਅਤੇ ਹੈਰਾਨੀ ਨਾਲ ਦਯਾਨਿਧੀ ਨੇ ਉਸਨੂੰ ਇਕ ਵਾਰ ਫੇਰ ਵੇਖਿਆ।

''ਜੀਜਾ ਜੀ ! ਕਾਫ਼ੀ ਲੈ ਲਓ ਨਾ ! ਠੰਡੀ ਹੋ ਰਹੀ ਹੈ।''

ਉਹਨੂੰ ਮਹਿਸੂਸ ਹੋਇਆ ਕਿ ਉਹ ਫੇਰ ਤੋਂ ਜੀ ਉਠੇਗਾ। ਅੱਜ ਤਕ ਕਿਸੇ ਨੇ ਉਸ ਨਾਲ ਇੰਨੇ ਡੂੰਘੇ ਸਨੇਹ ਦਾ ਰਿਸ਼ਤਾ ਨਹੀਂ ਜੋੜਿਆ ਸੀ। ਖ਼ੁਦ ਉਸਦੇ ਮਾਮਾ ਦੀ ਧੀ ਸੁਸ਼ੀਲਾ ਵੀ ਤਾਂ ਉਸਨੂੰ ਏਨੇ ਪਿਆਰ ਨਾਲ ਨਹੀਂ ਬੁਲਾਉਂਦੀ। ਉਹ ਚੁਪ ਰਿਹਾ।

"ਉਂਜ ਮੇਰੀ ਤੁਹਾਡੇ ਨਾਲ ਗੂੜ੍ਹੀ ਜਾਣ-ਪਛਾਣ ਨਹੀਂ ਹੈ ਫੇਰ ਵੀ ਤੁਹਾਡੀ ਕਾਫ਼ੀ ਪ੍ਰਸੰਸਾ ਸੁਣੀ ਸੀ। ਹਾਂ! ਵਡੇ ਜੀਜਾ ਜੀ ਨਾਲ ਚੰਗੀ ਜਾਣ-ਪਛਾਣ ਹੈ। ਬੇਚਾਰੀ ਭੂਆ ਜੀ ਨੇ ਕਈ ਵਾਰ ਲਿਖਿਆ ਕਿ ਛੁਟੀਆਂ ਵਿਚ ਮੈਂ ਇਨ੍ਹਾਂ ਨੂੰ ਨਾਲ ਲੈ ਕੇ ਆਵਾਂ ਪਰ ਇਨ੍ਹਾਂ ਨੂੰ ਤਾਂ ਖੇਤੀਬਾੜੀ ਤੋਂ ਬਿਲਕੁਲ ਛੁੱਟੀ ਹੀ ਨਹੀਂ ਮਿਲਦੀ। ਮੈਂ ਭੂਆ ਜੀ ਨੂੰ ਵੇਖ ਵੀ ਨਹੀਂ ਸਕੀ ਕਿ ਬੇਚਾਰੇ ਰੱਬ ਨੂੰ ਪਿਆਰੇ ਹੋ ਗਏ। ਭਗਵਾਨ ਨੇ ਚੰਗਾ ਹੀ ਕੀਤਾ। ਬੀਮਾਰੀ ਨਾਲ ਤੜਫਾਂਦੇ ਰਹਿਣ ਦੀ ਥਾਂ ਮੌਤ ਦੇ ਦਿਤੀ।

ਅਮ੍ਰਿਤਮ ਅੱਖਾਂ ਵਿਚ ਛਲਕਦੇ ਹੰਝੂਆਂ ਨੂੰ ਸਾੜ੍ਹੀ ਦੇ ਸਿਰੇ ਨਾਲ ਪੂੰਝਣ ਲੱਗੀ। ਹੁਣ ਤਕ ਦਯਾਨਿਧੀ ਨੇ ਮਾਂ ਦੀ ਮੌਤ ਤੇ ਕਈ ਲੋਕਾਂ ਨੂੰ ਦੁੱਖ ਤੇ ਹਮਦਰਦੀ ਵਿਖਾਉਂਦੇ ਵੇਖਿਆ ਸੀ ਪਰ ਉਹ ਸਭ ਉਸਨੂੰ ਵਿਖਾਵਾ ਜਿਹਾ (ਬਣਾਉਟੀ) ਜਾਪਦਾ ਸੀ। ਅਮ੍ਰਿਤਮ ਦੇ ਹੰਝੂ ਵੇਖਕੇ ਇੰਜ ਜਾਪਿਆ ਕਿ ਦੂਜਿਆਂ ਦਾ ਦੁੱਖ ਮਹਿਸੂਸ ਕਰਕੇ ਉਹ ਸਰਲ ਸੁਭਾਅ ਨਾਲ ਵਗ ਨਿਕਲੇ ਹਨ।

"ਤੁਹਾਡੇ ਪਤੀ ਵੀ ਨਾਲ ਆਏ ਹਨ ? ਕੀ ਨਾਂ ਹੈ ਉਹਨਾਂ ਦਾ ?"

ਅਮ੍ਰਿਤਮ ਨੇ ਸਾੜ੍ਹੀ ਦਾ ਸਿਰਾ ਅੱਖਾਂ ਉਪਰੋਂ ਹਟਾਇਆ। ਉਸਨੇ ਪੀਲੇ ਖੱਦਰ ਦੀ ਸਾੜ੍ਹੀ ਪਾਈ ਹੋਈ ਸੀ। ਦਯਾਨਿਧੀ ਦੇ ਦਿਮਾਗ਼ ਵਿਚ ਪਤਾ ਨਹੀਂ ਕਿਉਂ ਕਾਲੀਦਾਸ ਦੀ ਸਕੁੰਤਲਾ ਘੁੰਮ ਗਈ—ਮੋਢਿਆਂ ਤੋਂ, ਗੋਲਾਈ ਵਿਚ ਚਿਕਨੀ ਮੋਟੇ ਕਪੜੇ ਦੀ ਚੋਲੀ—ਜੂੜੇ ਵਿਚ ਅੱਧਾ ਟੁੰਗਿਆ ਸੂਹੇ ਰੰਗ ਦਾ ਮਦਾਰ ਦਾ ਫੁੱਲ ਵੇਖਕੇ ਜਾਪਦਾ ਸੀ ਜਿਵੇਂ ਪਰਬਤ ਡੂੰਘਾਈ ਤੋਂ ਸੂਰਜ ਦਾ ਡੁਬਣਾ ਵੇਖ ਰਿਹਾ ਹੋਵੇ। ਹੰਝੂਆਂ ਨਾਲ ਸਿਜੀਆਂ ਝਿੰਮਣੀਆਂ ਤੋਂ ਬੇਸ਼ੁਮਾਰ ਦਇਆ-ਹਮਦਰਦੀ ਝਾਤੀ ਮਾਰ ਰਹੀ ਸੀ।

"ਪਾਣੀ ਵਿਚ ਭਿਉਂ ਦੇਵੋਗੇ ਤਾਂ ਰੰਗ ਲਹਿ ਜਾਵੇਗਾ।" ਉਸਨੇ ਕਿਹਾ।

ਆਪਣੀ ਸਾੜ੍ਹੀ ਵਲ ਤੱਕ ਕੇ ਹੰਝੂਆਂ ਨਾਲ ਭਿੱਜੇ ਹਿੱਸੇ ਨੂੰ ਲੁਕਾ ਕੇ ਅਮ੍ਰਿਤਮ ਹੱਸਣ ਦੀ ਕੋਸ਼ਿਸ਼ ਕਰਨ ਲਗੀ।

ਹੁਣੇ ਇਕ ਹਫ਼ਤਾ ਪਹਿਲਾਂ ਮੁੱਲ ਲਈ ਸੀ। ਧੋਬੀ ਨੂੰ ਵੀ ਨਹੀਂ ਦਿਤੀ।"

"ਤਾਂ ਆਪਣੇ ਪਤੀ ਦਾ ਨਾਂ ਨਹੀਂ ਦੱਸਿਆ ਤੁਸੀਂ ?"

ਉਹ ਸ਼ਰਮਾ ਗਈ, "ਨਹੀਂ ਜਾਣਦੇ ਕੀ ? ਇੰਜ ਹੀ ਪੁਛ ਰਹੇ ਹੋ ਸ਼ਰਾਰਤ ਕਰਨ ਲਈ...।"

"ਸੱਚੀ ! ਉੱਕਾ ਯਾਦ ਨਹੀਂ।"

"ਮੈਨੂੰ ਵੀ ਨਹੀਂ ਪਤਾ—ਜਾਓ—ਬੜੇ ਉਹ ਹੋ। ਮੈਂ ਨਹੀਂ ਦੱਸਦੀ, ਸ਼ਰਮ ਲੱਗਦੀ ਹੈ।" ਆਖ ਕੇ ਖੰਘਣ ਦਾ ਬਹਾਨਾ ਕਰਨ ਲਗੀ।

"ਚੰਗਾ ਨਾ ਸਹੀ, ਨਾ ਦਸੋ ਨਾਂ। ਇਹ ਤਾਂ ਦੱਸ ਦਿਓ ਕਿ ਕੀ ਕਰਦੇ ਹਨ ਸਾਡੇ ਸਾਂਢੂ ਭਰਾ ?"

"ਖੇਤੀ ਬਾੜੀ, ਪਟਵਾਰੀ ਦਾ ਵੀ ਕੰਮ ਸਾਂਭ ਲੈਂਦੇ ਹਨ। ਤੁਸੀਂ ਮੇਰੇ ਵਿਆਹ ਤੇ ਵੀ ਨਹੀਂ ਆਏ ਅਤੇ ਨਾ ਹੀ ਉਸ ਤੋਂ ਬਾਅਦ ਕਦੇ ਸਾਡੇ ਪਿੰਡ ਆਏ।"

"ਕਿਸੇ ਨੇ ਸੱਦਾ ਘੱਲਿਆ ਹੁੰਦਾ ਤਦੇ ਨਾ ?"

"ਜਾਓ ਵੀ ਕਿਹੋ ਜਿਹੀਆਂ ਗੱਲਾਂ ਕਰਦੇ ਹੋ। ਮੈਨੂੰ ਹੀ ਕਿਸ ਨੇ ਬੁਲਾਇਆ ਸੀ ਜੋ ਮੈਂ ਇਥੇ ਆ ਪੁਜੀ ? ਇਹ ਤਾਂ ਆਪਣੇ ਦਿਲ ਦੀਆਂ ਗੱਲਾਂ ਹੁੰਦੀਆਂ ਹਨ।"

"ਵਾਹ ! ਤੁਸੀਂ ਆਏ ਹੋ ਤਾਂ ਉਸਦਾ ਕਾਰਨ ਹੈ—ਮਾਂ ਮਰ ਗਈ ਇਸ ਲਈ ਆਪਣੇ ਮਾਮਾ ਜੀ ਨੂੰ ਵੇਖਣ ਆਏ ਹੋ।"

"ਜਾਓ ਵੀ ਜੀਜਾ ਜੀ ! ਤੁਸੀਂ ਬੜੇ ਉਹ ਹੋ। ਮੈਂ ਸਮਝਿਆ ਸੀ ਕਿ ਤੁਸੀਂ ਬੜੇ ਭੋਲੇ ਹੋ, ਗੱਲਾਂ ਬਿਲਕੁਲ ਨਹੀਂ ਜਾਣਦੇ ਪਰ ਤੁਸੀਂ ਤਾਂ ਸਾਰਿਆਂ ਦੇ ਕੰਨ ਕੱਟਣ ਲਗੇ ਹੋ। ਹੁਣ ਤੁਸੀਂ ਹੀ ਦੱਸੋ, ਤੁਹਾਨੂੰ ਵੇਖਣ ਦਾ ਦਿਲ ਵੀ ਕਰਦਾ ਤਾਂ ਮੈਂ ਇਕੱਲੀ ਕਿਸ ਤਰ੍ਹਾਂ ਆਉਂਦੀ ? ਸਾਡੇ ਇਨ੍ਹਾਂ ਨੂੰ ਤਾਂ ਚਾਰ ਲੋਕਾਂ ਵਿਚ ਰਹਿਣ ਦੀ ਬਿਲਕੁਲ ਹੀ ਆਦਤ ਨਹੀਂ ਹੈ। ਉਸ ਤੋਂ ਛੁਟ ਕੁਝ ਨਾ ਕੁਝ ਖੇਤੀ ਦਾ ਕੰਮ ਲਗਿਆ ਹੀ ਰਹਿੰਦਾ ਹੈ—ਗੁਡਾਈ, ਸਿੰਚਾਈ ਅਤੇ ਹੋਰ ਕੁਝ ਨਹੀਂ ਤਾਂ ਚਕਬੰਦੀ—ਅਤੇ ਤੁਸੀਂ ਤਾਂ ਸ਼ਹਿਰੀ ਆਦਮੀ ਹੋ—ਸਾਡੇ ਦੂਰ ਪਿੰਡ ਵਿਚ ਕਿਉਂ ਆਉਣ ਲਗੇ। ਸਾਡਾ ਪਿੰਡ ਤਾਂ ਉਜਾੜ ਜੰਗਲ ਹੈ ਜੰਗਲ।"

"ਤੁਹਾਡੇ ਵਰਗੀ ਵਹੁਟੀ ਨਾਲ ਉਜਾੜ ਵਿਚ ਵੀ ਗ੍ਰਿਹਸਤੀ ਬੜੇ ਮਜ਼ੇ ਨਾਲ..."

ਅਜੇ ਫ਼ਿਕਰਾ ਪੂਰਾ ਨਹੀਂ ਹੋਇਆ ਸੀ ਕਿ ਸੁਸ਼ੀਲਾ ਆ ਪੁਜੀ। ਸੁਸ਼ੀਲਾ ਗਿੱਠੇ ਕੱਦ ਦੀ ਸੀ। ਸੌੜਾ ਮੱਥਾ, ਨਿਕੀਆਂ ਨਿਕੀਆਂ ਅੱਖਾਂ, ਗੋਲ ਗਲ੍ਹਾਂ, ਗੂੜ੍ਹੇ ਸੂਹੇ ਰੰਗ ਵਾਲਾ ਸਰੀਰ, ਚਿਹਰੇ ਤੇ ਚਸ਼ਮਾ ਫਬ ਰਿਹਾ ਸੀ।

"ਸ਼ਾਇਦ ਹੁਣ ਤੁਸੀਂ ਡਾਕਟਰ ਬਣ ਗਏ ਹੋ—ਅੱਛਾ ਤਾਂ ਡਾਕਟਰ ਸਾਹਿਬ। ਪਤਾ ਤਾਂ ਲਗ ਹੀ ਰਿਹਾ ਹੈ ਕਿ ਤੁਸੀਂ ਹੁਣੇ ਹੁਣੇ ਡਾਕ ਗੱਡੀ ਤੋਂ ਉਤਰੇ ਹੋ ਇਸ ਲਈ ਮੇਰਾ ਖ਼ਿਆਲ ਹੈ ਕਿ ਮੈਨੂੰ 'ਕਦੋਂ ਆਏ' ਪੁਛਣ ਦੀ ਲੋੜ ਨਹੀਂ ਹੈ।"

"ਸੁਸ਼ੀਲਾ ਦੇਵੀ ਜੀ ! ਤੁਹਾਡੇ ਤਰਕ ਦਾ ਮੈਂ ਬਿਲਕੁਲ ਵਿਰੋਧ ਨਹੀਂ ਕਰਾਂਗਾ।"

"ਸ਼ਾਇਦ ਤੁਸੀਂ ਸ਼ਹਿਰ ਤੋਂ ਹੀ ਤਸ਼ਰੀਫ਼ ਲਿਆਏ ਹੋ ?"

"ਤੁਹਾਡਾ ਅੰਦਾਜ਼ਾ ਅਸਲੀਅਤ ਤੋਂ ਦੂਰ ਨਹੀਂ ਹੈ।"

ਅਮ੍ਰਿਤਮ ਹੱਸ ਰਹੀ ਸੀ—"ਇਹ ਪੁਠੀਆਂ-ਸਿੱਧੀਆਂ ਗੱਲਾਂ ਕਿਉਂ ?"

ਸੁਸ਼ੀਲਾ ਮਜ਼ਾਕ ਦਾ ਹਾਸਾ ਹੱਸ ਪਈ।

"ਹੋਣ ਵਾਲੇ ਪਤੀ-ਪਤਨੀ ਵਿਚਕਾਰ ਮੇਰੇ ਵਰਗੇ ਮੁਸਲਚੰਦ ਦਾ ਕੀ ਕੰਮ। ਲਓ, ਮੈਂ ਜਾਂਦੀ ਹਾਂ।"

"ਅਮੁਲ, ਖ਼ਬਰਦਾਰ, ਇਹ ਗੱਲਾਂ ਫੇਰ ਨਾ ਦੁਹਰਾਈਂ।" ਸੁਸ਼ੀਲਾ ਬੋਲੀ।

"ਹੁਣ ਇਹਦੇ ਵਿਚ ਬੁਰੀ ਗੱਲ ਕੀ ਹੈ ? ਮੇਰੀ ਗੱਲ ਝੂਠੀ ਤਾਂ ਨਹੀਂ ਹੈ।"

"ਬਸ ਚੁਪ ਕਰ ਅਮੁਲ, ਤੂੰ ਬਿਲਕੁਲ ਗੰਵਾਰ ਅਤੇ ਬੇਵਕੂਫ਼ ਹੈਂ।"

"ਸੁਸ਼ੀਲਾ ਤੁਹਾਡੇ ਵਰਗੀਆਂ ਨੂੰ ਆਪਣਾ ਗੁਸਾ ਇਸ ਵਿਚਾਰੀ ਉਤੇ ਉਤਾਰਨਾ ਚੰਗਾ ਨਹੀਂ ਲੱਗਦਾ।"

"ਫੇਰ ਇਹ ਅਜਿਹੀਆਂ ਮੂਰਖਤਾ ਭਰੀਆਂ ਗੱਲਾਂ ਕਿਉਂ ਕਰਦੀ ਹੈ। ਚੌਵੀ ਘੰਟੇ ਇਸਨੂੰ ਵਿਆਹ-ਸ਼ਾਦੀ, ਲਾੜਾ-ਲਾੜੀ ਦੀਆਂ ਗੱਲਾਂ ਹੀ ਕਰਨ ਨੂੰ ਮਿਲਦੀਆਂ ਹਨ—ਕੀਤਾ ਸੀ ਨਾ ਆਪਣਾ ਵਿਆਹ ਇਕ ਗੰਵਾਰ ਤੇ ਪੇਂਡੂ ਨਾਲ।" ਅਮ੍ਰਿਤਮ ਦੇ ਬੁਲ੍ਹ ਗੁਸੇ ਨਾਲ ਕੰਬ ਰਹੇ ਸਨ।

"ਸੁਸ਼ੀਲਾ। ਕਿਉਂ ਮਿਹਣਾ ਮਾਰਦੀ ਹੈਂ ਅਤੇ ਗੱਲ ਨੂੰ ਵਧਾਉਂਦੀ ਹੈਂ। ਪੇਂਡੂ ਹੋਵੇ ਜਾਂ ਸ਼ਹਿਰੀ, ਕਹਿਣ ਲਈ ਇਕ ਪਤੀ ਤਾਂ ਹੈ। ਅਠਾਰਾਂ ਦੀ ਹੋ ਗਈ ਹੈਂ, ਤੈਨੂੰ ਤਾਂ ਉਹ ਗੰਵਾਰ ਵੀ ਨਸੀਬ ਨਾ ਹੋਇਆ।"

"ਬਕਵਾਸ ਬੰਦ ਕਰ ਅਮੁਲ। ਜ਼ਿਆਦਾ ਬੋਲੇਂਗੀ ਤਾਂ ਠੀਕ ਨਹੀਂ ਹੋਵੇਗਾ।"

ਦਯਾਨਿਧੀ ਨੇ ਕਾਫ਼ੀ ਦਾ ਕੱਪ ਮੇਜ਼ ਤੇ ਰਖਿਆ ਅਤੇ ਅਮ੍ਰਿਤਮ ਦਾ ਹੱਥ ਫੜ ਕੇ ਅੰਦਰ ਵਿਹੜੇ ਵਲ ਲੈ ਗਿਆ। ਅਮ੍ਰਿਤਮ ਮੰਜੀ ਤੇ ਬਹਿ ਕੇ ਰੋਣ ਲੱਗੀ।

ਸੁਸ਼ੀਲਾ ਨੇ ਪੈਰ ਪਟਕਦਿਆਂ ਬਾਹਰ ਆਕੇ ਜ਼ੋਰ ਦੀ ਬੂਹੇ ਭੇੜ ਦਿਤੇ।

ਦੁਪਹਿਰੇ ਨਰਸੱਮਾ ਭਰਜਾਈ ਅਰਥਾਤ ਸੁਸ਼ੀਲਾ ਦੀ ਮਾਂ ਆ ਕੇ ਦਯਾਨਿਧੀ ਕੋਲ ਬਹਿ ਗਈ। ਸੁਖ-ਸਾਂਦ ਪੁਛਣ ਮਗਰੋਂ ਸੁਆਲ ਦਾ ਤੀਰ ਛੱਡ ਹੀ ਦਿਤਾ।

"ਪ੍ਰੈਕਟਿਸ ਕਿਥੇ ਸ਼ੁਰੂ ਕਰੋਗੇ ? ਬਸਤੀ ਵਿਚ ਜਾਂ ਸ਼ਹਿਰ ਵਿਚ ?"

"ਹੁਣੇ ਪ੍ਰੈਕਟਿਸ ਕਿਹੋ ਜਿਹੀ ਭਰਜਾਈ ? ਪੜ੍ਹਾਈ ਪੂਰੀ ਹੋਣ ਵਿਚ ਤਾਂ ਦੋ ਸਾਲ ਹੋਰ ਲਗਣਗੇ। ਉਸ ਭਵਿੱਖ ਦੀ ਗੱਲ ਦੇ ਬਾਰੇ ਵਿਚ ਹੁਣੇ ਕੀ ਦੱਸਾਂ।"

ਇੰਨੇ ਵਿਚ ਜਗਨਾਥਮ ਵੀ ਆ ਗਿਆ। ਜਗਨਾਥਮ ਅਮ੍ਰਿਤਮ ਦਾ ਛੋਟਾ ਭਰਾ ਸੀ ਅਤੇ ਹੈਦਰਾਬਾਦ ਵਿਚ ਅਠਵੀਂ ਕਲਾਸ ਤਕ ਪੜ੍ਹਿਆ ਸੀ। ਅਮ੍ਰਿਤਮ ਤੇ ਜਗਨਾਥਮ ਵਿਚ ਕਿਸੇ ਵੀ ਗੱਲ ਵਿਚ ਸਮਾਨਤਾ ਨਹੀਂ ਸੀ। ਸੁਭਾਅ ਵੀ ਆਪੋ ਆਪਣੇ ਸਨ। ਅਮ੍ਰਿਤਮ ਦੇ ਹੱਸਮੁਖ ਚਿਹਰੇ ਦੀ ਗਹਿਰਾਈ ਵਿਚ ਦੁੱਖ ਝਲਕਦਾ ਸੀ। ਉਸਦਾ ਹਾਸਾ ਰਾਜ ਦੇ ਨਸ਼ਟ ਹੋ ਜਾਣ ਮਗਰੋਂ, ਖੰਡਰਾਂ ਨੂੰ ਵੇਖਕੇ ਕਦੇ ਭੂਤਕਾਲ ਵਿਚ ਉਸ ਰਾਜਸੀ ਠਾਠ ਦਾ ਅਨੁਭਵ ਪ੍ਰਾਪਤ ਕਰਨ ਵਾਲੀ ਮਹਾਰਾਨੀ ਵਰਗਾ ਗਹਿਮਾਮਈ ਗੰਭੀਰ ਤੇ ਪੂਰੇ ਹਾਸੇ ਜਿਹਾ ਜਾਪਦਾ ਸੀ। ਇਸ ਤੋਂ ਬਿਲਕੁਲ ਉਲਟ ਜਗਨਾਥਮ ਇਕਹਿਰੇ ਸਰੀਰ ਵਾਲਾ, ਸਾਰੇ ਦੰਦ ਵਿਖਾਉਂਦਾ ਸ਼ਰਾਰਤੀ ਹਾਸਾ ਹੱਸਦਾ ਸੀ। ਹੱਸਦੇ ਸਮੇਂ ਉਸ ਦੀਆਂ ਅੱਖਾਂ ਬੰਦ ਹੋ ਜਾਂਦੀਆਂ ਸਨ, ਸਿਰ ਪਿਛਾਂਹ ਨੂੰ ਝੁਕ ਜਾਂਦਾ ਸੀ। ਮੂਹਰੇ ਖੜੋਤੇ ਮਨੁੱਖ ਦੇ ਚਿਹਰੇ ਵਲ ਤਕ ਕੇ ਉਹ ਗੱਲਾਂ ਨਹੀਂ ਕਰ ਸਕਦਾ ਸੀ। ਇਕ ਵਲ ਤਕਦਾ ਤੇ ਦੂਜੇ ਨਾਲ ਗੱਲ ਕਰਦਾ ਸੀ। ਜੋਬਨ ਲੁਕਣਮੀਚੀ ਖੇਲਦਾ ਕਦੇ ਕਦੇ ਗਲ੍ਹਾਂ ਤੇ ਝਲਕ ਵਿਖਾ ਜਾਂਦਾ ਸੀ। ਕਿਸੇ ਵੀ ਤਰ੍ਹਾਂ ਦੀ ਕੰਘੀ ਨਾਲ ਉਸਦੇ ਘੁੰਘਰਾਲੇ

ਵਾਲ ਸਿੱਧੇ ਨਹੀਂ ਸਨ ਹੋ ਪਾਉਂਦੇ। ਨਜ਼ਰਾਂ ਵਿਚ ਤਿੱਖਾਪਨ ਸੀ। ਖਿਣ ਭਰ ਲਈ ਵੀ ਚੁਪ ਮਾਰ ਕੇ ਨਹੀਂ ਸੀ ਬਹਿ ਸਕਦਾ। ਦਯਾਨਿਧੀ ਨਾਲ ਉਸਦੀ ਇਹ ਪਹਿਲੀ ਮੁਲਾਕਾਤ ਸੀ।

"ਕਿਉਂ ਵੇ ਜੱਗੂ। ਕਿੰਨੇ ਵਜੇ ਹਨ ? ਜੀਜਾ ਜੀ ਆਏ ਹਨ, ਵੇਖਿਆ ਨਹੀਂ ਤੂੰ ਉਹਨਾਂ ਨੂੰ ? ਤੂੰ ਭਲਾ ਉਨ੍ਹਾਂ ਨੂੰ ਕਿਵੇਂ ਜਾਣੇਂਗਾ।" ਨਰਸੱਮਾ ਭੂਆ ਸੁਆਲ ਤੇ ਜੁਆਬ ਖ਼ੁਦ ਹੀ ਕਰਦੀ ਚਲੀ ਗਈ।

"ਮਾਸੀ ! ਮੈਂ ਨਹਿਰ ਤਕ ਜਾਕੇ ਉਥੇ ਨਹਾ ਕੇ ਆਇਆ ਹਾਂ...ਕਲ੍ਹ ਤੁਸੀਂ ਵੀ ਮੇਰੇ ਨਾਲ ਚਲਣਾ...ਜੀਜਾ ਜੀ ! ਮੈਂ ਹੈਦਰਾਬਾਦ ਵਿਚ ਬਿਲਕੁਲ ਤੁਹਾਡੇ ਵਰਗਾ ਆਦਮੀ ਦੇਖਿਆ ਸੀ। ਜੇਕਰ ਤੁਹਾਡਾ ਸਿਰ ਮੁੰਨ ਦਿਤਾ ਜਾਵੇ ਤਾਂ ਤੁਸੀਂ ਬਿਲਕੁਲ ਉਸ ਤਰ੍ਹਾਂ ਦੇ ਹੀ ਲੱਗੋਗੇ, ਜਿਸ ਤਰ੍ਹਾਂ ਦਾ ਆਦਮੀ ਮੈਂ ਵੇਖਿਆ ਸੀ।"

"ਕੀ ਪਾਗਲਾਂ ਦੀ ਤਰ੍ਹਾਂ ਬਕਵਾਸ ਕਰ ਰਿਹਾ ਹੈਂ।" ਦੂਰੋਂ ਅਮ੍ਰਿਤਮ ਭਰਾ ਨੂੰ ਡਾਂਟਦੀ ਹੋਈ ਬੋਲੀ।

"ਭੈਣ ਜੀ ! ਆਪਾਂ ਨਾ ਤਾਂ ਪਾਗਲ ਜੁਗ ਵਿਚ ਹਾਂ ਅਤੇ ਨਾ ਹੀ ਸਾਨੂੰ ਪਾਗਲਪਨ ਨੇ ਘੇਰਿਆ ਹੈ। ਤੁਸੀਂ ਤਾਂ ਢਿੱਡ ਭਰ ਕੇ ਉਂਘ ਰਹੇ ਹੋ। ਆਪਾਂ ਰਾਮ ਦੀ ਰਾਮ ਕਹਾਣੀ ਭੁੱਖੀ ਸਦੀ ਵਿਚ ਜੀ ਰਹੀ ਹੈ। ਬਿਨਾਂ ਬਕਵਾਸ ਇਹ ਸਾਰਿਆਂ ਨੂੰ ਪਤਾ ਕਿਵੇਂ ਲੱਗੇਗਾ। ਨਰਸੱਮਾ ਮਾਸੀ ਦੇ ਹੱਥ ਦੀ ਅੰਬਾੜੇ ਦੀ ਚਟਨੀ ਤਾਂ ਅੱਜ ਪਰਮਾਤਮਾ ਨੇ ਆਪਾਂ ਰਾਮ ਜੀ ਦੀ ਕਿਸਮਤ ਵਿਚ ਲਿਖ ਦਿਤੀ ਹੈ—ਹਾਂ ਸੱਚੀ—ਜੀਜਾ ਜੀ ਸਾਡੇ ਪਿੰਡ ਦੇ ਮਾਸਟਰ ਜੀ ਇਥੇ ਮਿਲ ਜਾਂਦੇ ਤਾਂ ਕਿੰਨਾ ਚੰਗਾ ਹੁੰਦਾ—ਕੱਲ ਨਹਿਰ ਵਿਚ ਇਸ਼ਨਾਨ ਲਈ ਉਹਨਾਂ ਨੂੰ ਵੀ ਲੈ ਚਲਦੇ। ਕੀ ਦੱਸਾਂ ਇੰਨੀ ਚੰਗੀ ਤੇ ਡੂੰਘੀ ਭੰਵਰ ਹੈ ਕਿ ਬਸ ਜੇ ਫਸ ਜਾਈਏ ਤਾਂ ਵਾਪਸ ਹੀ ਨਾ ਮੁੜ ਸਕੀਏ।"

"ਵੇ ਜੱਗੂ, ਤਾ ਕੀ ਇਸੇ ਲਈ ਹੀ ਮੈਨੂੰ ਵੀ ਸੱਦਾ ਦਿਤਾ ਸੀ।" ਨਰਸੱਮਾ ਨੇ ਪੁੱਛਿਆ।

"ਭੂਆ ਜੀ ! ਤੁਸੀਂ ਉਸ ਲੜਕੇ ਨਾਲ ਗੱਲ ਨਾ ਕਰੋ। ਉਹ ਤਾਂ ਅੱਧਾ ਪਾਗਲ ਹੈ। ਨਹੀਂ, ਉਸਨੂੰ ਪਾਗਲ ਵੀ ਨਹੀਂ ਕਿਹਾ ਜਾ ਸਕਦਾ। ਬਿਨਾ ਗੱਲ ਹੀ ਬਹਿਸ ਕਰਨ ਦੇ ਪਾਗਲਪਨ ਵਿਚ ਉਹ ਵਿਦਵਾਨ ਹੈ, ਉਸਦੇ ਪਾਗਲਪਨ ਦਾ ਆਪਣਾ ਇਕ ਢੰਗ ਹੈ, ਉਤਾਰ ਚੜ੍ਹਾਵ ਹੈ, ਕ੍ਰਮ ਹੈ, ਸੁਰ ਤੇ ਤਾਲ ਹੈ।" ਦਯਾਨਿਧੀ ਨੇ ਕਿਹਾ।

ਲਗਦਾ ਹੈ ਤੁਸੀਂ ਕਾਫ਼ੀ ਖੋਜ ਕੀਤੀ ਹੈ। ਸ੍ਰੀਮਾਨ ਜੀ ਤੁਹਾਨੂੰ ਤਾਂ ਪਾਗਲਖ਼ਾਨੇ ਦਾ ਸੁਪਰਿਟੈਂਡੈਂਟ ਮੁਕੱਰਰ ਕਰਨਾ ਚਾਹੀਦਾ ਹੈ।"

ਇੰਨੇ ਨੂੰ ਥਾਲੀਆਂ ਲਗਾਈਆਂ ਗਈਆਂ। ਭੋਜਨ ਪਰੋਸਿਆ ਗਿਆ ਤਾਂ ਕਿਤੇ ਜਾ ਕੇ ਜਗਨਾਥਮ ਦਾ ਮੂੰਹ ਬੰਦ ਹੋਇਆ।

ਨਿਧੀ ਨੂੰ ਹੁਣ ਆਪਣਾ ਘਰ ਇੰਨਾ ਚੁਭਦਾ ਮਹਿਸੂਸ ਨਹੀਂ ਹੋਇਆ ਜਿੰਨਾ ਕਿ ਉਸਨੇ ਸੋਚਿਆ ਸੀ। ਨਵੇਂ ਰਿਸ਼ਤੇਦਾਰਾਂ ਨਾਲ ਪਰਿਚੈ ਹੋਇਆ। ਉਨ੍ਹਾਂ ਦੇ

ਵੱਖੋ-ਵੱਖਰੇ ਸੁਭਾਅ ਤੇ ਆਚਰਣ ਦਯਾਨਿਧੀ ਨੂੰ ਬਹੁਤ ਅਜੀਬ ਲੱਗੇ ।

"ਨਿਧੀ ਜੀ ।"

"ਨਿਧੀ ਜੀ ! ਇਹ ਕਿਹੋ ਜੇਹਾ ਬੁਲਾਉਣ ਦਾ ਤਰੀਕਾ ਹੈ ਵੇ । ਜੀਜਾ ਜੀ ਨਹੀਂ ਬੁਲਾ ਸਕਦਾ ? ਚਲ ਚਲੀਏ । ਉਹਨਾਂ ਨੂੰ ਸੌਣ ਦੇ । ਬੇਚਾਰੇ ਪੂਰੀ ਰਾਤ ਸੁੱਤੇ ਨਹੀਂ ਹੋਣਗੇ ਗੱਡੀ ਵਿਚ ।" ਪੀਲੇ ਰੰਗ ਦੀ ਸਾੜ੍ਹੀ ਗਲ ਵਿਚ ਵਲ੍ਹੇਟੇ ਅਤੇ ਪਾਨ ਨਾਲ ਬੁਲ੍ਹਾਂ ਨੂੰ ਰੰਗ ਕੇ ਅਮ੍ਰਿਤਮ ਜਾਣ ਲਈ ਤਿਆਰ ਹੋਈ । ਭਰਿਆ ਭਰਿਆ ਸਰੀਰ, ਗਲ ਦੇ ਪਿਛੇ ਲਮਕਦੀ ਨਾਗਿਨ ਜੇਹੀ ਲੰਬੀ ਕਾਲੀ ਗੁੱਤ, ਪਤਾ ਨਹੀਂ ਕਿਉਂ ਨਿਧੀ ਨੂੰ ਲਗਦਾ ਸੀ ਕਿ ਉਹ ਕਈ ਬੱਚਿਆਂ ਦੀ ਮਾਂ ਹੈ । ਉਸਨੇ ਸੋਚਿਆ— ਸ਼ਾਇਦ ਬੱਚੇ ਨਹੀਂ ਹੋਣੇ । ਹੁੰਦੇ ਤਾਂ ਦਿਸਦੇ ਜ਼ਰੂਰ ।

"ਆਪਾਂ ਰਾਮ ਹੁਣ ਇਥੋਂ ਜਾਂਦੇ ਹਾਂ ਪਰ ਜਾਂਦੇ ਜਾਂਦੇ ਇਕ ਗੱਲ ਦੱਸਣਾ ਜ਼ਰੂਰੀ ਹੈ । ਕਹਿਣਾ ਇਹ ਹੈ ਕਿ ਆਪਾਂ ਰਾਮ ਜੀ ਸੁਪਰਿਟੈਂਡੈਂਟ ਸਾਹਿਬ ਨਾਲ ਗੱਲਬਾਤ ਕਰਕੇ ਆਏ ਹਾਂ ਅਤੇ ਹੁਕਮ ਦੇ ਕੇ ਆਏ ਹਾਂ ਕਿ ਮਾਮਾ ਜੀ ਨੇ ਨਿੱਕਾ ਬੇੜਾ ਤਿਆਰ ਰਖਣ ਲਈ ਕਿਹਾ ਹੈ । ਇਸ ਲਈ ਕੱਲ ਆਪਾਂ ਸਾਰੇ ਸੈਰ ਕਰਨ ਜਾਵਾਂਗੇ ਨਰਸੱਮਾ ਮਾਸੀ ਤੋਂ ਛੁਟ । ਉਂਜ ਤਾਂ ਉਹਨਾਂ ਨੂੰ ਵੀ ਲੈ ਜਾ ਕੇ ਚੱਪੂ ਕੋਲ ਛਡਿਆ ਜਾ ਸਕਦਾ ਹੈ ਪਰ ਜੇਕਰ ਕਿਤੇ ਉਨ੍ਹਾਂ ਨਿੱਛ ਮਾਰ ਦਿਤੀ ਤਾਂ ਸਮਝੋ ਆਪਾਂਰਾਮ ਜੀ ਦੀ ਬੇੜੀ ਦਾ ਪਤਾ ਵੀ ਨਹੀਂ ਲਗੇਗਾ ।"

"ਠੀਕ ਹੈ, ਸੈਰ ਦੇ ਨਾਲ ਨਾਲ ਪਿਕਨਿਕ ਵੀ ਕਰ ਲਵਾਂਗੇ । ਚੰਗਾ ਹੁਣ ਜੇ ਇਜਾਜ਼ਤ ਹੈ ਤਾਂ ਇਕ ਝਪਕੀ ਲੈ ਲਵਾਂ ।" ਨਿਧੀ ਨੇ ਪਾਸਾ ਪਰਤ ਕੇ ਉਬਾਸੀ ਲਈ ।

"ਆਪਾਂ ਰਾਮ ਜੀ ਹੁਣ ਸਿੱਧੇ ਨਾਰੱਈਆ ਕੋਲ ਜਾ ਰਹੇ ਹਾਂ । ਕੁਝ ਕੰਮ ਹੈ ।" ਜਗਨਾਥਮ ਚਲਿਆ ਗਿਆ ।

ਨਿਧੀ ਸੌਂ ਕੇ ਉਠਿਆ ਤਾਂ ਤਿੰਨ ਵਜ ਚੁਕੇ ਸਨ । ਸੁਸ਼ੀਲਾ ਚਾਹ ਲੈ ਕੇ ਆਈ । ਜਗਨਾਥਮ ਨੇ ਚਿੱਠੀ ਲੈ ਕੇ ਅਲਮਾਰੀ ਵਿਚ ਰਖੀ । ਚਿੱਠੀ ਦਸ਼ਰਥਰਾਮੱਈਆ ਨੇ ਕੈਂਪ ਤੋਂ ਲਿਖੀ ਸੀ ਕਿ ਉਹਨਾਂ ਨੂੰ ਦੌਰੇ ਤੇ ਅਜੇ ਇਕ ਹਫ਼ਤਾ ਹੋਰ ਲਗੇਗਾ, ਨਾਰੱਈਆ ਦੇ ਹੱਥੀਂ ਕੁਝ ਧੋਤੇ ਹੋਏ ਕਪੜੇ ਭੇਜ ਦਿਤੇ ਜਾਣ ।

ਦਯਾਨਿਧੀ ਨੇ ਉਠ ਕੇ ਹੱਥ ਮੂੰਹ ਧੋਤਾ, ਵਾਲ ਸੁਆਰੇ ਅਤੇ ਕਪੜੇ ਬਦਲੇ । ਸੁਸ਼ੀਲਾ ਨੇ ਵੀ ਸਾੜ੍ਹੀ ਬਦਲੀ ਅਤੇ ਲੰਮੀ ਗੁੱਤ ਬਣਾ ਕੇ ਸਾਮ੍ਹਣੇ ਆਣ ਖੜੋਤੀ । ਨਿਧੀ ਨੇ ਬਿਸਤਰਬੰਦ ਖੋਲ੍ਹ ਕੇ ਅਣਧੋਤੇ ਕਪੜਿਆਂ ਦੀ ਢੇਰੀ ਲਗਾਈ । ਮਗਰੋਂ ਪੇਟੀ ਖੋਲ੍ਹ ਕੇ ਇਕ ਇਕ ਕਰਕੇ ਸਾਮਾਨ ਬਾਹਰ ਰਖਣ ਲਗਿਆ । ਅੱਧੀ ਦਰਜਨ ਕਿਤਾਬਾਂ ਤੇ ਦੋ ਸੰਦੂਕ ਕੱਢ ਕੇ ਮੰਜੇ ਤੇ ਰਖੇ ।

ਸੁਸ਼ੀਲਾ ਕਿਤਾਬਾਂ ਨੂੰ ਉਲਟ-ਪੁਲਟ ਕੇ ਵੇਖਣ ਲੱਗੀ । ਫੇਰ ਬੋਲੀ—"ਡਾਕਟਰ ਮੇਰੇ ਲਈ ਸ਼ਹਿਰ ਤੋਂ ਕੀ ਲਿਆਏ ਹੋ ?"

"ਸੁਸ਼ੀਲਾ ਰੱਤਾ ਕੁ ਜਾ ਕੇ ਵੇਖ ਤਾਂ ਆਓ ਨਾਰੱਈਆ ਕਿੱਥੇ ਹੈ ?"

''ਉਥੇ ਨਹੀਂ ਹੈ ਜੀਜਾ ਜੀ। ਨਾਰੱਈਆ ਤੇ ਜੱਗੂ ਦੋਵੇਂ ਅੰਬ ਦੇ ਬਾਗ਼ ਤਕ ਗਏ ਹਨ। ਹਾਲੇ ਵਾਪਸ ਨਹੀਂ ਪਰਤੇ...'' ਲਾਗਲੇ ਕਮਰੇ ਤੋਂ ਅਮ੍ਰਿਤਮ ਬੋਲੀ। ਨਿਧੀ ਨੇ ਦਿਲ ਹੀ ਦਿਲ ਵਿਚ ਕਿਹਾ—ਭਲੇ ਲੋਕੀਂ ਵੀ ਅਣਜਾਣਪੁਣੇ ਵਿਚ ਦੂਜਿਆਂ ਲਈ ਮੁਸੀਬਤ ਖੜੀ ਕਰ ਦਿੰਦੇ ਹਨ।

''ਕੀ ਹੈ ਉਸ ਪੈਕੇਟ ਵਿਚ ? ਮੇਰੇ ਲਈ ਕੀ ਲਿਆਏ ਹੋ, ਦੱਸੋਗੇ ਨਹੀਂ ਡਾਕਟਰ ?'' ਸੁਸ਼ੀਲਾ ਨੇ ਪੁੱਛਿਆ।

''ਇਹ—ਇਹ ਤਾਂ ਦਵਾਈਆਂ ਹਨ।''

''ਖੋਲ੍ਹ ਕੇ ਵੇਖਾਂ, ਕਿਹੋ ਜੇਹੀਆਂ ਦਵਾਈਆਂ ਹਨ ?''

''ਸੁਸ਼ੀਲਾ, ਤੁਹਾਡਾ ਇਹ ਡਾਕਟਰ ਕਹਿ ਕੇ ਸੱਦਣਾ ਮੈਨੂੰ ਬਿਲਕੁਲ ਚੰਗਾ ਨਹੀਂ ਲੱਗਦਾ ਕਿਉਂਕਿ ਅਜੇ ਤਾਂ ਮੈਂ ਪੂਰਾ ਡਾਕਟਰ ਬਣਿਆ ਵੀ ਨਹੀਂ। ਦੂਜੀ ਗੱਲ ਇਹ ਹੈ ਕਿ ਮੈਂ ਬਿਮਾਰਾਂ ਵਾਸਤੇ ਡਾਕਟਰ ਹਾਂ ਤੇ ਤੁਸੀਂ ਬਿਮਾਰ ਨਹੀਂ ਹੋ।'' ਦਯਾਨਿਧੀ ਦੀ ਆਵਾਜ਼ ਵਿਚ ਕੁੜੱਤਣ ਸੀ।

''ਡਾਕਟਰ ਮੁਆਫ਼ ਕਰਨਾ ਕਿ ਮੈਂ ਤੁਹਾਨੂੰ ਡਾਕਟਰ ਕਹਿ ਕੇ ਸੱਦਿਆ—ਕੰਮਬਖ਼ਤ ਇਹ ਸ਼ਬਦ ਜ਼ਬਾਨ ਤੇ ਇੰਨਾ ਚੜ੍ਹ ਗਿਆ ਹੈ ਕਿ ਲੱਥਦਾ ਹੀ ਨਹੀਂ। ਮੈਂ ਤਾਂ ਸੋਚਿਆ ਸੀ ਡਾਕਟਰ ਕਹਿਣ ਨਾਲ ਤੁਸੀਂ ਖ਼ੁਸ਼ ਹੋਵੋਗੇ।''

''ਨਹੀਂ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਮੈਨੂੰ ਇਸ ਸੰਬੋਧਨ ਤੋਂ ਜ਼ਰਾ ਵੀ ਖ਼ੁਸ਼ੀ ਨਹੀਂ ਹੁੰਦੀ। ਆਪਣੇ ਆਪ ਨੂੰ ਖ਼ੁਸ਼ ਕਰਨ ਲਈ ਤੁਸੀਂ ਇਸ ਤਰ੍ਹਾਂ ਦੀ ਕਲਪਨਾ ਕੀਤੀ ਹੈ। ਮੈਨੂੰ ਚੋਟ ਪਹੁੰਚਾਉਣਾ ਤੁਹਾਡਾ ਮੰਤਵ ਹੈ। ਸਾਡੇ ਡਾਕਟਰਾਂ ਲਈ ਤੁਹਾਡੇ ਦਿਲ ਵਿਚ ਜਿਹੜਾ ਗ਼ੁਸਾ ਹੈ ਉਸਨੂੰ ਤੁਸੀਂ ਮੇਰੇ ਤੇ ਲਾਹੁਣਾ ਚਾਹੁੰਦੇ ਹੋ।''

''ਮੈਨੂੰ ਡਾਕਟਰਾਂ ਤੇ ਗ਼ੁਸਾ ਕਿਉਂ ਆਉਣ ਲੱਗਾ। ਤੁਸੀਂ ਹੀ ਅਜੀਬ ਗੱਲ ਕਹਿ ਰਹੇ ਹੋ।''

''ਸੱਚ ਆਖਾਂ ਤਾਂ ਤੁਹਾਨੂੰ ਸੱਟ ਵੱਜੇਗੀ। ਤੁਹਾਨੂੰ ਦੁੱਖੀ ਕਰਨ ਦੀ ਮੇਰੀ ਇੱਛਾ ਨਹੀਂ ਹੈ ਅਤੇ ਨਾ ਹੀ ਇਹ ਮੇਰੇ ਤੋਂ ਹੋ ਸਕੇਗਾ।''

''ਮੈਨੂੰ ਦੁੱਖ ਨਹੀਂ ਹੋਵੇਗਾ, ਦੱਸੋ ਨਾ ਨਿਧੀ। ਮੈਨੂੰ ਡਾਕਟਰਾਂ ਤੋਂ ਕਿਉਂ ਚਿੜ ਹੈ, ਜੇਕਰ ਤੁਸੀਂ ਨਹੀਂ ਦੱਸੋਗੇ ਤਾਂ ਮੈਨੂੰ ਰਾਤੀਂ ਨੀਂਦ ਨਹੀਂ ਆਵੇਗੀ।''

''ਉਂਜ ਹੀ ਮਖ਼ੌਲ ਕੀਤਾ ਸੀ—ਇੰਨਾ ਵੀ ਨਹੀਂ ਸਮਝਦੇ।''

''ਨਹੀਂ ਤੁਹਾਨੂੰ ਦੱਸਣਾ ਹੀ ਪਵੇਗਾ—ਟਾਲਣ ਦੀ ਕੋਸ਼ਿਸ਼ ਨਾ ਕਰੋ। ਜੇਕਰ ਦੱਸ ਦਿਓਗੇ ਤਾਂ ਅੱਗੇ ਵਾਸਤੇ ਆਪਣੇ ਆਪ ਨੂੰ ਸੁਧਾਰ ਲਵਾਂਗੀ। ਮੈਂ ਤਾਂ ਇਹ ਸੋਚਿਆ ਸੀ ਕਿ ਮਾਮੀ ਸੁਰਗਵਾਸ ਹੋ ਗਏ ਹਨ—ਮਾਮਾ ਇਕੱਲੇ ਹੋਣਗੇ। ਇਥੇ ਕੁਝ ਦਿਨ ਠਹਿਰਾਂਗੇ ਤਾਂ ਤੁਸਾਂ ਸਾਰਿਆਂ ਦਾ ਦਿਲ ਪਰਚਾਵਾ ਹੋ ਜਾਵੇਗਾ। ਜੇਕਰ ਜਾਣਦੀ ਹੁੰਦੀ ਕਿ ਸਾਡੇ ਕਾਰਨ ਤੁਹਾਡੇ ਦਿਲ ਵਿਚ ਕੋਈ ਅੰਦਰਲਾ ਦਰਦ ਚੀਸਾਂ ਮਾਰ ਰਿਹਾ ਹੈ ਤਾਂ ਮੈਂ ਕੱਲ੍ਹ ਹੀ ਚਲੀ ਜਾਵਾਂਗੀ।'' ਆਖ ਕੇ ਸੁਸ਼ੀਲਾ ਨੇ ਸਿਰ ਝੁਕਾ ਲਿਆ।

"ਸੱਚੀਮੁਚੀ ਸੁਸ਼ੀਲਾ ਮੈਂ ਮਜ਼ਾਕ ਹੀ ਕਰ ਰਿਹਾ ਸੀ। ਤੁਸੀਂ ਸਾਰਿਆਂ ਦੇ ਆਉਣ ਨਾਲ ਮੈਨੂੰ ਸੱਚਮੁਚ ਬੜੀ ਖ਼ੁਸ਼ੀ ਹੋਈ ਹੈ। ਤੁਸੀਂ ਸਾਰੇ ਨਹੀਂ ਹੁੰਦੇ ਤਾਂ ਮੇਰੇ ਲਈ ਇਹ ਦਿਨ ਕੱਟਣੇ ਔਖੇ ਹੋ ਜਾਂਦੇ। ਉਦਾਸ ਹੋ ਜਾਂਦਾ। ਹੋਰ ਕੁਝ ਨਹੀਂ ਤੁਹਾਡੀ ਤਰ੍ਹਾਂ ਦੀ ਸਾੜ੍ਹੀ ਮਾਂ ਦੇ ਕੋਲ ਵੀ ਸੀ। ਇਸਨੂੰ ਵੇਖਕੇ ਮੈਨੂੰ ਮਾਂ ਦੀ ਯਾਦ ਆ ਗਈ। ਦਿਲ ਦੁਖੀ ਹੋ ਗਿਆ—ਬਸ ਇੰਨੀ ਹੀ ਗੱਲ ਹੈ।"

"ਇਹ ਸਾੜ੍ਹੀ ਮਾਮੀ ਦੀ ਹੀ ਦਿਤੀ ਹੋਈ ਹੈ। ਮਾਂ ਨੇ ਜ਼ਿਦ ਕੀਤੀ ਕਿ ਇਸਨੂੰ ਪਾ ਲਵਾਂ—ਠਹਿਰੋ ਲਾਹ ਦਿੰਦੀ ਹਾਂ...।"

"ਕਿਤੇ ਇਹ ਕੰਮ ਮੇਰੇ ਸਾਮ੍ਹਣੇ ਹੀ ਨਾ ਕਰ ਬੈਠਣਾ।"

ਸੁਸ਼ੀਲਾ ਚਲੀ ਗਈ। ਨਿਧੀ ਨੇ ਸੁੱਖ ਦਾ ਸਾਹ ਲਿਆ।

ਨਿਧੀ ਨੇ ਨਿੱਕਾ ਪੈਕੇਟ ਆਪਣੀ ਜੇਬ ਵਿਚ ਰਖਿਆ ਤੇ ਬਾਕੀ ਦੀਆਂ ਚੀਜ਼ਾਂ ਟਰੰਕ ਵਿਚ ਭਰਨ ਲਗਿਆ। ਇੰਨੇ ਵਿਚ ਅਮ੍ਰਿਤਮ ਕਾਫ਼ੀ ਲੈ ਕੇ ਆ ਗਈ।

"ਲਗਦਾ ਹੈ ਜੀਜਾ ਜੀ। ਸ਼ਹਿਰ ਤੋਂ ਬਹੁਤ ਸਾਰੀਆਂ ਚੀਜ਼ਾਂ ਲਿਆਏ ਹੋ।"

ਦਯਾਨਿਧੀ ਘਬਰਾਇਆ ਕਿ ਕਿਤੇ ਇਹ ਪੁੱਛ ਨਾ ਬੈਠੇ ਕਿ ਮੇਰੇ ਲਈ ਕੀ ਲਿਆਏ ਹੋ ?

"ਜੀਜਾ ਜੀ ਸ਼ਹਿਰ ਜਦੋਂ ਵਾਪਸ ਜਾਓਗੇ ਤਾਂ ਸਾਡੇ ਪਿੰਡੋਂ ਹੋ ਕੇ ਜਾਣਾ, ਇਸ ਤਰ੍ਹਾਂ ਦੇ ਕੁਝ ਪੈਕੇਟ ਮੈਂ ਤੁਹਾਨੂੰ ਦੇਵਾਂਗੀ।" ਅਮ੍ਰਿਤਮ ਬੋਲੀ।

"ਸੂਜੀ ਦੇ ਪੂਏ, ਚੌਲਾਂ ਦੀ ਪਪੜੀ ਤੇ ਗੁੰਝੀਏ ਬੰਨ੍ਹ ਕੇ ਦੇਵਾਂਗੀ—ਸ਼ੁਧ ਦੇਸੀ ਘਿਉ ਦੇ ਬਣਾਏ ਜਾਂਦੇ ਹਨ ਸਾਡੇ ਘਰ।"

"ਗੁੰਝੀਏ ਤਾਂ ਆਪਾਂ ਰਾਮ ਜੀ ਵੀ ਖਾਵਾਂਗੇ।" ਜਗਨਾਥਮ ਵੀ ਪਰਤ ਆਇਆ ਸੀ ਉਸ ਵੇਲੇ ਤਕ।

"ਖਾਣ ਲਈ ਇਥੇ ਕਿਥੇ ਰਖੇ ਹਨ ?"

"ਅਰੇ ! ਇਹ ਕੀ ਹੈ ?" ਜਗਨਾਥਮ ਨੇ ਪਹਿਲਾਂ ਕਿਤਾਬਾਂ ਚੁਕ ਕੇ ਵੇਖੀਆਂ ਅਤੇ ਫੇਰ ਟਰੰਕ ਵਿਚੋਂ ਕੱਢ ਕੇ ਚੀਜ਼ਾਂ ਇਕ ਇਕ ਕਰਕੇ ਵੇਖਣੀਆਂ ਤੇ ਬਾਹਰ ਰਖਣੀਆਂ ਸ਼ੁਰੂ ਕਰ ਦਿਤੀਆਂ।

"ਇਹ ਕੈਮਰਾ ਹੈ।" ਨਿਧੀ ਨੇ ਕਿਹਾ।

"ਨਿਧੀ, ਮੇਰੀ ਫ਼ੋਟੋ ਨਹੀਂ ਖਿੱਚੋਗੇ ?" ਸੁਸ਼ੀਲਾ ਨੇ ਅੰਦਰ ਪੈਰ ਰਖਦਿਆਂ ਕਿਹਾ।

"ਲਓ ਮੇਰਾ ਪੋਜ਼ ਲੈ ਸਕੋ ਤਾਂ ਵੇਖਾਂ।" ਜਗਨਾਥਮ ਦੋਵੇਂ ਹੱਥ ਬਗਲ ਵਿਚ ਲੈ ਕੇ ਅਤੇ ਮੂੰਹ ਦਬਾ ਕੇ ਖੜਾ ਹੋ ਗਿਆ।

"ਬਿਲਕੁਲ ਬਾਂਦਰ ਲੱਗ ਰਹੇ ਹੋ।" ਸੁਸ਼ੀਲਾ ਬੋਲੀ।

"ਹੇ ਕੂਲੀ, ਸੋਹਣੀ ਮੁਟਿਆਰ।"

"ਨਾ ਭੁੱਲ ਕਿ ਤੇਰਾ ਭਰਾ ਹਾਂ ਮੈਂ।"

"ਜੀਜਾ ਜੀ ਅੱਜ ਕਲ ਆਪਾਂ ਰਾਮ ਜੀ ਬੜੇ ਭਾਸ਼ਾ-ਵਿਗਿਆਨੀ ਹੁੰਦੇ ਜਾ ਰਹੇ ਹਾਂ। ਇਮਤਿਹਾਨ ਵਿਚ ਜੋ ਕੁਝ ਲਿਖਦੇ ਹਾਂ ਉਹ ਗੁਰੂਆਂ ਦੇ ਕੰਨ ਕਤਰਦੇ ਹਨ। ਗੁਰੂ ਵਰਗ ਉਹਨਾਂ ਨੂੰ ਸਮਝ ਨਾ ਸਕਣ ਕਰਕੇ ਪਹਿਲੀ ਸ਼੍ਰੇਣੀ ਵਿਚ ਨੰਬਰ ਦਿੰਦੇ ਜਾ ਰਹੇ ਹਨ—ਇਸ ਲਈ ਹੁਣੇ ਦੀ ਖ਼ਬਰ ਇਹ ਹੈ ਕਿ ਫ਼ੋਟੋ ਖਿਚਣਾ ਕੱਲ੍ਹ ਪਿਕਨਿਕ ਤਕ ਲਈ ਮੁਲਤਵੀ ਕੀਤਾ ਜਾਂਦਾ ਹੈ। ਇਸ ਲਈ ਵੱਡੇ-ਵਡੇਰੇ ਸਭ ਸਾਥੀਆਂ ਸਮੇਤ ਇਤਰ ਲਗਾ ਕੇ ਭੜਕੀਲੀ ਪੋਸ਼ਾਕ ਵਿਚ ਆਪਣੇ ਆਪ ਨੂੰ ਹਾਜ਼ਰ ਕਰਨ ਤਾਂ ਕਿ ਸਾਰਿਆਂ ਦੀ ਫ਼ੋਟੋ ਮੁਫ਼ਤ ਵਿਚ ਖਿੱਚੀ ਜਾ ਸਕੇ ਅਤੇ ਉਹਨਾਂ ਦੀ ਨੱਕ ਤੇ ਟੰਗੀ ਜਾ ਸਕੇ। ਕਿਉਂ ਜੀਜਾ ਜੀ ਕੀ ਖ਼ਿਆਲ ਹੈ ਤੁਹਾਡਾ ?"

"ਹੁਣੇ ਆਉਂਦੀ ਹਾਂ।" ਸੁਸ਼ੀਲਾ ਅੰਦਰ ਚਲੀ ਗਈ।

ਦਯਾਨਿਧੀ ਵੀ ਅੰਦਰ ਗਿਆ ਤਦ ਤਕ ਸੁਸ਼ੀਲਾ ਮੰਜੀ ਤੇ ਤਹਿ ਲਗਾ ਕੇ ਰਖਿਆ ਕੋਟ ਫਰੋਲ ਰਹੀ ਸੀ।

"ਵੇਖੋ ਨਾ ਜੀਜਾ ਜੀ ਮਨ੍ਹਾ ਕੀਤਾ ਤਾਂ ਵੀ ਨਹੀਂ ਮੰਨਦੀ। ਕੋਟ ਦੀ ਤਹਿ ਵਿਗਾੜ ਰਹੀ ਹੈ।" ਅਮ੍ਰਿਤਮ ਨੇ ਫ਼ਰਿਆਦ ਕੀਤੀ।

"ਮੈਨੂੰ ਤਾਂ ਬਿਲਕੁਲ ਠੀਕ ਆਇਆ ਹੈ। ਹੈ ਨਾ ਨਿਧੀ ? ਇਸਦਾ ਮਤਲਬ ਹੋਇਆ ਕਿ ਮੈਂ ਤੁਹਾਡੇ ਜਿੰਨੀ ਮੋਟੀ ਹਾਂ।" ਸੁਸ਼ੀਲਾ ਚਿਹਰਾ ਸ਼ੀਸ਼ੇ ਵਿਚ ਵੇਖ ਕੇ ਬੋਲੀ। ਕੋਟ ਉਸ ਵਾਸਤੇ ਲੰਬੇ ਕੋਟ ਦਾ ਕੰਮ ਦੇ ਰਿਹਾ ਸੀ। ਬਟਨ ਬੰਦ ਕਰਨ ਤੇ ਸੱਜੇ ਪਾਸੇ ਇਕ ਉਭਾਰ ਉਭਰ ਗਿਆ ਸੀ। ਉਸਨੂੰ ਵੇਖ ਕੇ ਸੁਸ਼ੀਲਾ ਨੇ ਜੀਭ ਕੱਢੀ ਅਤੇ ਕੰਧ ਵਲ ਘੁੰਮ ਕੇ ਕੋਟ ਉਤਾਰਿਆ ਤੇ ਉਸਦੀ ਜੇਬ ਵਿਚੋਂ ਪੈਕੇਟ ਕਢ ਲਿਆ। ਅਮ੍ਰਿਤਮ ਦੀ ਛਾਤੀ ਉਪਰੋਂ ਪੱਲਾ ਖਿਸਕ ਗਿਆ ਸੀ ਇਸ ਲਈ ਸੁਸ਼ੀਲਾ ਦੇ ਹੱਥ ਨੇ ਉਸਨੂੰ ਖਿਚ ਕੇ ਉਸਦੇ ਮੋਢੇ ਤੇ ਸੁਟਿਆ। ਇੰਨੇ ਵਿਚ ਦਯਾਨਿਧੀ ਨੇ ਸੁਸ਼ੀਲਾ ਦੇ ਹੱਥੋਂ ਪੈਕੇਟ ਖੋਹ ਲਿਆ। ਦੋਵੇਂ ਦਯਾਨਿਧੀ ਦੀ ਜਾਨ ਖਾਣ ਲੱਗੀਆਂ ਕਿ ਪੈਕੇਟ ਵਿਚ ਕੀ ਹੈ ?

"ਮੈਨੂੰ ਨਾ ਪੁੱਛੋ, ਇਸ ਬਾਰੇ ਜਾਣਨਾ ਤੁਹਾਡੇ ਲਈ ਜ਼ਰੂਰੀ ਨਹੀਂ ਹੈ।" ਦਯਾਨਿਧੀ ਨੇ ਕਿਹਾ।

"ਅਸੀਂ ਉਸਨੂੰ ਨਹੀਂ ਮੰਗਾਂ ਗੀਆਂ ਬਸ ਇੰਨਾ ਦੱਸ ਦਿਓ ਕਿ ਇਹ ਹੈ ਕੀ ਚੀਜ਼ ?"

"ਇਹ...ਇਕ ਦਵਾਈ ਹੈ...।"

"ਦਵਾਈ ਹੀ ਹੈ ਤਾਂ ਲੁਕਾ ਕੇ ਰਖਣ ਦੀ ਕੀ ਲੋੜ ਹੈ ?"

"ਮੈਂ...ਮੈਂ ਲੁਕਾਈ ਕਿਥੇ। ਮੈਂ ਤਾਂ ਡਰ ਗਿਆ ਸਾਂ ਕਿ ਇਸਦੇ ਅੰਦਰ ਦੀਆਂ ਬੋਤਲਾਂ ਕਿਤੇ ਟੁਟ ਹੀ ਨਾ ਜਾਣ।"

"ਕਿਤੇ ਪੋਟਾਸ਼ੀਅਮ ਸਾਇਨਾਇਡ ਤਾਂ ਨਹੀਂ।"

"ਉਹ ਕੀ ਹੁੰਦਾ ਹੈ ?"

"ਇਕ ਜ਼ਹਿਰ ਹੁੰਦਾ ਹੈ । ਪੀਣ ਮਗਰੋਂ ਆਰਾਮ ਨਾਲ ਜਾਨ ਨਿਕਲ ਜਾਂਦੀ ਹੈ ।" ਸੁਸ਼ੀਲਾ ਬੋਲੀ ।

"ਜ਼ਰਾ ਵਿਖਾਓ ਤਾਂ..."

"ਨਹੀਂ । ਹਵਾ ਲੱਗਣ ਨਾਲ ਇਸਦਾ ਅਸਰ ਘਟ ਜਾਂਦਾ ਹੈ ।" ਆਖ ਕੇ ਦਯਾਨਿਧੀ ਨੇ ਕੋਟ ਪਾਇਆ ਅਤੇ ਬਰਾਮਦੇ ਵਲ ਤੁਰ ਗਿਆ । ਬਰਾਮਦੇ ਵਿਚ ਪੈਰ ਧਰਦਿਆਂ ਸਾਰ ਜੋਗੱਪਾਨਾਇਡੂ ਦੀ ਧੀ ਨਾਗਮਣੀ ਨਾਲ ਟਾਕਰਾ ਹੋਇਆ । ਜੋਗੱਪਾਨਾਇਡੂ ਨੇ ਠੇਕੇ ਦੇ ਵਪਾਰ ਵਿਚ ਕਾਫ਼ੀ ਪੈਸਾ ਕਮਾਇਆ ਸੀ । ਵਡੇ ਪੁੱਤਰ ਨੂੰ ਲੰਡਨ ਪੜ੍ਹਨ ਭੇਜਿਆ । ਵਡੀ ਧੀ ਦਾ ਪਤੀ ਬੰਬਈ ਦੀ ਕਿਸੇ ਕੰਪਨੀ ਵਿਚ ਉੱਚੇ ਅਹੁਦੇ ਤੇ ਨੌਕਰ ਸੀ । ਨਾਗਮਣੀ ਉਸਦੀ ਦੂਜੀ ਧੀ ਸੀ ।

ਨਾਗਮਣੀ ਉੱਚੇ ਕਦ ਦੀ ਸੀ ਅਤੇ ਕਦ ਦੀ ਤੁਲਨਾ ਵਿਚ ਲੰਬੂਤਰਾ ਮੂੰਹ ਸੋਂਜਨੇ ਦੀ ਫਲੀ ਵਾਂਗ ਲਮਕਦੀਆਂ ਬਾਹਾਂ, ਕੰਨਾਂ ਨੂੰ ਵੀ ਕੱਜ ਕੇ ਗਲ੍ਹਾਂ ਨੂੰ ਛੋਂਹਦੀ ਲੰਬੀ ਕੇਸ-ਰਾਸ਼ੀ, ਪਤਲੀ, ਰੇਸ਼ਮੀ ਸਾੜ੍ਹੀ ਪਾਈ ਸੀ ਜਿਸਦੇ ਹੇਠੋਂ ਲੈਸਦਾਰ ਪੇਟੀਕੋਟ ਝਲਕ ਰਿਹਾ ਸੀ । ਕੰਨਾਂ ਵਿਚ ਚਮਕਦੇ ਹੀਰਿਆਂ ਜੜੇ ਕਾਂਟੇ ਵਾਲਾਂ ਦੇ ਪਿਛੋਂ ਕੰਨਾਂ ਵਿਚ ਲਗੇ ਸਨ । ਇੰਜ ਜਾਪਦਾ ਸੀ ਜਿਵੇਂ ਰਾਤ ਦੇ ਹਨੇਰੇ ਵਿਚ ਅੱਗ ਦੀਆਂ ਲਪਟਾਂ ਦੀ ਰੌਸ਼ਨੀ ਫੁਟ ਰਹੀ ਹੈ ।

ਨਿਧੀ ਨੂੰ ਦੋਵੇਂ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਈ ।

"ਮੈਂ ਤੁਹਾਨੂੰ ਸਵੇਰੇ ਗੱਡੀ ਤੋਂ ਉਤਰਦੇ ਵੇਖਿਆ ਸੀ ।" ਅਚਨਚੇਤ ਸੁਸ਼ੀਲਾ ਅਮ੍ਰਿਤਮ ਨੂੰ ਵੇਖ ਕੇ ਠਿਠਕ ਗਈ ।

"ਸਾਡਾ ਘਰ ਵੇਖਣ ਨਹੀਂ ਆਓਗੇ ।"

"ਕਲ੍ਹ ਜ਼ਰੂਰ ਆਵਾਂਗਾ ।"

"ਕਲ੍ਹ ਸਾਡੇ ਨਾਲ ਤੂੰ ਵੀ ਚਲੇਂਗੀ ਪਿਕਨਿਕ ਲਈ ।" ਸੁਸ਼ੀਲਾ ਬੋਲੀ ।

"ਤੁਸੀਂ ਸਾਰੇ ਜਾ ਕੇ ਇਕ ਵਾਰ ਪਿਤਾ ਜੀ ਦੇ ਕੰਨਾਂ ਵਿਚ ਤਾਂ ਗੱਲ ਪਾ ਦਿਓ । ਉਂਜ ਕਿਤੇ ਵੀ ਜਾਣ ਲਈ ਨਾਂਹ ਤਾਂ ਨਹੀਂ ਕਰਦੇ ਫੇਰ ਵੀ..."

"ਹਾਂ-ਹਾਂ ਕਿਉਂ ਨਹੀਂ । ਉਨ੍ਹਾਂ ਕੋਲੋਂ ਵੀ ਇਜਾਜ਼ਤ ਲੈ ਲਵਾਂਗਾ ।"

"ਕੁਆਰੀਆਂ ਕੁੜੀਆਂ ਦਾ ਪਰਾਏ ਮਰਦਾਂ ਨਾਲ ਜ਼ਿਆਦਾ ਘੁੰਮਣਾ-ਫਿਰਨਾ ਚੰਗੀ ਗੱਲ ਨਹੀਂ ।" ਅਮ੍ਰਿਤਮ ਬੋਲੀ ।

"ਬਸ-ਬਸ ਰਹਿਣ ਦੇ ਆਪਣਾ ਪੁਰਖ-ਪੁਰਾਣ । ਨਾਗਮਣੀ ਪੜ੍ਹੀ-ਲਿਖੀ ਹੈ ਕੋਈ ਤੇਰੀ ਤਰ੍ਹਾਂ ਗੰਵਾਰ ਨਹੀਂ ।" ਸੁਸ਼ੀਲਾ ਨੇ ਖਿਝ ਕੇ ਕਿਹਾ ।

"ਕਿੰਨੇ ਵੀ ਪੜ੍ਹ-ਲਿਖ ਲਵੋ ਪਰ ਰਹਿੰਦੇ ਪਿੰਡ ਵਿਚ ਹੋ, ਸ਼ਹਿਰ ਵਿਚ ਨਹੀਂ । ਜਿਥੇ ਰਹੋ ਉਥੇ ਦੇ ਸਮਾਜ ਦੀ ਮਰਯਾਦਾ ਨੂੰ ਤੋੜਨਾ ਨਹੀਂ ਚਾਹੀਦਾ । ਤੇਰਾ ਪਿਉ ਵੱਡਾ ਆਦਮੀ ਹੈ ਇਸ ਲਈ ਤੇਰਾ ਵਿਆਹ ਨਾ ਕਰਕੇ ਤੈਨੂੰ ਢਿਲ ਦੇ ਰਖੀ ਹੈ ।"

ਮੁੜ ਗੱਲ ਅੱਗੇ ਵਧਾ ਰਹੀ ਹੈਂ ਅਮ੍ਰਿਤਮ । ਕਹਿ ਰਹੀ ਹਾਂ ਮੇਰੇ ਵਿਆਹ ਦੇ ਬਾਰੇ ਵਿਚ ਤੈਨੂੰ ਫ਼ਿਕਰ ਕਰਨ ਦੀ ਲੋੜ ਨਹੀਂ ।"

"ਤੈਨੂੰ ਜੀਉਣ ਦਾ ਢੰਗ ਨਹੀਂ ਆਉਂਦਾ, ਦੂਜੇ ਢੰਗ ਨਾਲ ਜੀਉਣ ਦੀ ਕੋਸ਼ਿਸ਼ ਕਰਦੇ ਹਨ ਤਾਂ ਤੂੰ ਉਹਨਾਂ ਨੂੰ ਵੇਖ ਕੇ ਸੜਦੀ ਹੈਂ । ਚਲ ਨਾਗਮਣੀ ਉਸ ਦੀਆਂ ਗੱਲਾਂ ਵਲ ਧਿਆਨ ਨਾ ਦੇ, ਉਹ ਤਾਂ ਇੰਜ ਹੀ ਬਕਵਾਸ ਕਰਦੀ ਰਹੇਗੀ ।"

"ਚੰਗਾ ਹੋਵੇਗਾ ਜੇ ਭਰੇ ਬਾਜ਼ਾਰ ਦੀ ਥਾਂ ਇਨ੍ਹਾਂ ਗੱਲਾਂ ਨੂੰ ਤੁਸੀਂ ਸਾਰੇ ਇਥੇ ਹੀ ਨਿਬੇੜ ਲਓ । ਤਦ ਤਕ ਮੈਂ ਰਤਾ ਕੁ ਬਾਹਰ ਘੁੰਮ ਆਉਂਦਾ ਹਾਂ ।" ਦਯਾਨਿਧੀ ਨੇ ਕਿਹਾ ।

"ਕਿਥੇ ਜਾਓਗੇ ?" ਸੁਸ਼ੀਲਾ ਨੇ ਪੁੱਛਿਆ ।

"ਕਿਤੇ ਵੀ ਜਾਣ ਤੈਨੂੰ ਕੀ ਮਤਲਬ ? ਆਦਮੀ ਜਿਥੇ ਦਿਲ ਕਰੇਗਾ ਘੁੰਮੇ-ਫਿਰੇਗਾ, ਉਸ ਤੇ ਤੇਰਾ ਕੀ ਅਧਿਕਾਰ ?" ਅਮ੍ਰਿਤਮ ਦੀ ਗੱਲ ਤੇ ਸੁਸ਼ੀਲਾ ਬੋਲੀ—"ਤੈਨੂੰ ਕਿਹਨੇ ਪੁੱਛਿਆ ਹੈ ਜੇਹੜੀ ਦੂਜਿਆਂ ਦੀ ਗੱਲਾਂ ਵਿਚ ਲੱਤ ਫਸਾਉਂਦੀ ਹੈ ।"

"ਕਲੱਬ ਵਲ ਜਾ ਰਿਹਾ ਹਾਂ ।"

ਆਖਦਿਆਂ ਦਯਾਨਿਧੀ ਜਦੋਂ ਘਰੋਂ ਬਾਹਰ ਆਇਆ ਤਾਂ ਪਿਛੋਂ ਨਾਗਮਣੀ ਨੇ ਹੌਲੇ ਜਿਹੇ ਪੁੱਛਿਆ—"ਕਲੱਬ ਦਾ ਮਤਲਬ—ਕੋਮਲੀ ਦਾ ਘਰ ਹੈ ਨਾ ?"

ਸੁਸ਼ੀਲਾ ਨੇ ਐਨਕ ਲਾਹ ਕੇ ਸਾੜ੍ਹੀ ਦੇ ਪੱਲੇ ਨਾਲ ਉਸਦੇ ਸ਼ੀਸ਼ੇ ਸਾਫ਼ ਕੀਤੇ । ਅਮ੍ਰਿਤਮ ਨੇ ਹੈਰਾਨੀ ਨਾਲ ਅੱਖਾਂ ਅੱਡੀਆਂ, ਦੋ ਵਾਰ ਪਲਕਾਂ ਝਮਕੀਆਂ ਅਤੇ ਅੰਦਰ ਕਮਰੇ ਵਲ ਤੁਰ ਗਈ ।

ਦਯਾਨਿਧੀ ਦਿਲ ਹੀ ਦਿਲ ਵਿਚ ਹੱਸਦਾ ਹੋਇਆ ਬਾਹਰ ਨਿਕਲ ਆਇਆ । ਉਸਨੂੰ ਹੈਰਾਨੀ ਹੋਈ ਕਿ ਨਾਗਮਣੀ ਨੂੰ ਇਸ ਰਹੱਸ ਦਾ ਪਤਾ ਕਿਵੇਂ ਲਗਿਆ ।

ਝੁਕਦੀ ਸ਼ਾਮ ਦੇ ਨਾਲ ਨਾਲ ਸਿਗਰੇਟ ਦੀ ਤਰ੍ਹਾਂ ਦਾ ਧੂੰਆਂ ਝੁਗੀਆਂ ਵਿਚੋਂ ਛੱਲਿਆਂ ਦੀ ਸ਼ਕਲ ਵਿਚ ਬਾਹਰ ਨਿਕਲ ਰਿਹਾ ਸੀ । ਆਲ੍ਹਣਿਆਂ ਵਲ ਮੁੜ ਰਹੇ ਪੰਛੀ ਰਾਤ ਦੇ ਆਉਣ ਦੀ ਸੂਚਨਾ ਦੇ ਰਹੇ ਸਨ । ਯਾਕੂਬ ਖ਼ਾਂ ਦੀ ਸੋਡੇ ਦੀ ਦੁਕਾਨ ਦੇ ਥੱਲੇ ਲੁਕਿਆ ਕਾਲਾ ਕੁੱਤਾ ਅਚਾਨਕ ਪੂਛ ਹਿਲਾਉਂਦਾ ਬਾਹਰ ਨਿਕਲ ਆਇਆ ਅਤੇ ਆਕਾਸ਼ ਵਿਚ ਤਾਰਿਆਂ ਨੂੰ ਵੇਖ ਕੇ ਭੌਂਕਣ ਲਗਿਆ । ਉਸਦੇ ਸਾਥੀ ਵੀ ਭੌਂਕਣ ਲੱਗੇ । ਦੁਨੀਆਂ ਦੇ ਪ੍ਰਤੀ ਵਿਰਾਗ ਜਿੰਨੀ ਅਸਾਨੀ ਨਾਲ ਕੁੱਤਾ ਵਿਖਾ ਸਕਦਾ ਹੈ ਉੱਨਾ ਹੋਰ ਕੋਈ ਜੀਅ ਨਹੀਂ । ਕਈ ਲੋਕੀਂ ਇਨ੍ਹਾਂ ਕੁੱਤਿਆਂ ਨੂੰ ਚੁਪ ਕਰਾਉਣ ਲਈ ਘਰੋਂ ਬਾਹਰ ਆਏ ਪਰ ਕੋਈ ਵੀ ਰੋਕ ਨਾ ਸਕਿਆ ।

ਦਯਾਨਿਧੀ ਗਲੀ ਦੇ ਨੁੱਕਰ ਤਕ ਪੁਜ ਗਿਆ । ਕੁੱਤੇ ਦੇ ਭੌਂਕਣ ਨਾਲ ਸਰੀਰ ਦੀਆਂ ਫੜਕਦੀਆਂ ਨਾੜਾਂ ਵਿਚ ਤਨਾਓ ਪੈਦਾ ਹੋ ਗਿਆ ।

ਉਸਦੇ ਘਰ ਦੇ ਅੱਗੇ ਜਾ ਕੇ ਦਯਾਨਿਧੀ ਦੇ ਪੈਰ ਰੁਕ ਗਏ । ਕਾਮਾਕਸ਼ੀ ਨੇ ਫੁਰਤੀ ਨਾਲ ਭਿੱਤ ਖੋਲ੍ਹੇ ਜਿਵੇਂ ਉਸਦੇ ਆਉਣ ਦੀ ਰਾਹ ਵਿਚ ਅੱਖਾਂ ਵਿਛਾਈ ਬੈਠੀ

ਹੋਵੇ। ਬੈਠਣ ਯੋਗ ਇਕ ਨਿੱਕੀ ਜਿਹੀ ਕੁਰਸੀ ਸੀ। ਮੰਜੀ ਬੇਕਾਰ ਹੋ ਗਈ ਸੀ। ਟੁਟੀ-ਭੱਜੀ ਮੰਜੀ ਤੇ ਵਿਛੀ ਚਾਦਰ ਮੈਲੀ ਹੋ ਗਈ ਸੀ। ਇੰਜ ਜਾਪਦਾ ਸੀ ਜਿਵੇਂ ਉਸਨੂੰ ਧੋਣ ਲਈ ਚੁਕਦਿਆਂ ਚੁਕਦਿਆਂ ਉਥੇ ਹੀ ਛੱਡ ਦਿਤਾ ਗਿਆ ਹੋਵੇ। ਦੋ ਅਣਧੋਤੇ ਸਿਰਹਾਣੇ ਇਧਰ-ਉਧਰ ਖਿਲਰੇ ਪਏ ਸਨ। ਕਮਰੇ ਵਿਚ ਦਾਖ਼ਲ ਹੁੰਦਿਆਂ ਸਾਰ ਹੀ ਉਸਨੂੰ ਕੋਮਲੀ ਸਮਝ ਕੇ ਦਯਾਨਿਧੀ ਘਾਬਰ ਗਿਆ। ਤਿੜਕਨ ਨਾਲ ਪਈ ਦਰਾੜ ਵਾਲਾ ਇਕ ਪੁਰਾਣਾ ਸ਼ੀਸ਼ਾ ਕੰਧ ਤੇ ਲਟਕਿਆ ਸੀ। ਦੋ ਪੁਰਾਣੀਆਂ ਤਸਵੀਰਾਂ ਵੀ ਟੰਗੀਆਂ ਹੋਈਆਂ ਸਨ ਜਿਹਨਾਂ ਨੂੰ ਰਾਤੀਂ ਉਸ ਘਰ ਦੀ ਰੌਸ਼ਨੀ ਵਿਚ ਵੇਖ ਕੇ ਇਹ ਅੰਦਾਜ਼ਾ ਲਗਾਉਣਾ ਔਖਾ ਸੀ ਕਿ ਇਹ ਪਸ਼ੂਆਂ ਦੀਆਂ ਹਨ ਜਾਂ ਰੁੱਖਾਂ ਦੀਆਂ।

"ਸੁਣਿਆ ਸੀ ਕਿ ਸਵੇਰੇ ਆ ਗਏ ਸੋ...ਹੁਣ ਤੁਹਾਨੂੰ ਸਾਡੀ ਯਾਦ ਕਿਉਂ ਆਏਗੀ...ਉਸ ਘਰ ਦੀ ਸ਼ੋਭਾ ਤਾਂ ਤੁਹਾਡੀ ਮਾਂ ਦੇ ਨਾਲ ਹੀ ਚਲੀ ਗਈ। ਉਨ੍ਹਾਂ ਦੀ ਸ਼ਾਨ ਹੋਰ ਸੀ ਤੇ ਸ਼ੌਕ ਵੀ ਹੋਰ ਹੀ ਤਰ੍ਹਾਂ ਦੇ। ਹੁਣ ਲੋਕੀਂ ਜਦੋਂ ਉਹਨਾਂ ਨੂੰ ਨਹੀਂ ਸਹਿ ਪਾਉਂਦੇ ਤਾਂ ਬੇਤੁਕੀਆਂ ਗੱਲਾਂ ਕਰਦੇ ਹਨ। ਉਹਨਾਂ ਵਿਚ ਬੜਾ ਹੀ ਹੌਸਲਾ ਸੀ। ਹੁਣ ਕਈ ਬ੍ਰਾਹਮਣਾਂ ਨੂੰ ਵੇਖਿਆ ਹੈ ਪਰ ਉਹਨਾਂ ਵਰਗਾ ਹੌਸਲਾ ਸੱਚ ਪੁੱਛੋ ਤਾਂ ਮੈਂ ਕਿਸੇ ਵਿਚ ਵੀ ਨਹੀਂ ਵੇਖਿਆ...ਬੈਠੋ ਨਾ ਕੁਰਸੀ ਤੇ...ਮੰਜੀ ਵਿਚ ਤਾਂ ਖਟਮਲ ਹੋਣਗੇ ਨਹੀਂ ਤਾਂ......"

ਦਯਾਨਿਧੀ ਨੇ ਕਾਮਾਕਸ਼ੀ ਨੂੰ ਪੜ੍ਹਨ ਦੇ ਅੰਦਾਜ਼ ਨਾਲ ਸਿਰ ਤੋਂ ਲੈ ਕੇ ਪੈਰ ਤਕ ਦੇਖਿਆ—ਚੌੜਾ ਚਿਹਰਾ, ਲੰਮੀਆਂ ਅੱਖਾਂ ਅਤੇ ਨਿੱਕਾ ਜਿਹਾ ਮੱਥਾ, ਵੇਖਕੇ ਲਗਦਾ ਸੀ ਕਿ ਜਵਾਨੀ ਵਿਚ ਕਾਫ਼ੀ ਸੋਹਣੀ ਰਹੀ ਹੋਵੇਗੀ। ਕਿਤੇ ਕਿਤੇ ਚਿੱਟੇ ਵਾਲ ਉਸ ਸਡੌਲ ਸ਼ਖ਼ਸੀਅਤ ਨੂੰ ਪੂਰਣਤਾ ਬਖ਼ਸ਼ ਰਹੇ ਸਨ। ਨਿਧੀ ਨੇ ਦਿਲ ਹੀ ਦਿਲ ਵਿਚ ਕਿਹਾ—"ਕੋਮਲੀ ਮਾਂ ਤੇ ਨਹੀਂ ਗਈ।"

"ਹੁਣ ਤੁਹਾਨੂੰ ਸਾਡੀ ਕੀ ਲੋੜ ਹੈ—ਤੁਹਾਡੇ ਕੋਲ ਸੁਸ਼ੀਲਾ ਤੇ ਅਮ੍ਰਿਤਮ ਜੋ ਆ ਗਈਆਂ ਹਨ।" ਨਿਧੀ ਨੂੰ ਜਾਪਿਆ ਕਿ ਦੂਜਿਆਂ ਦਾ ਦਿਲ ਦੁਖਾਉਣ ਵਿਚ ਔਰਤਾਂ ਨੂੰ ਕੁਝ ਖ਼ਾਸ ਮਜ਼ਾ ਆਉਂਦਾ ਹੈ।

"ਸੁਸ਼ੀਲਾ ਤੇ ਅਮ੍ਰਿਤਮ ਅੱਜ ਹੀ ਮੇਰੀਆਂ ਰਿਸ਼ਤੇਦਾਰ ਨਹੀਂ ਬਣੀਆਂ ਹਨ, ਜਦੋਂ ਤੋਂ ਮੈਂ ਪੈਦਾ ਹੋਇਆ ਹਾਂ ਤਦੋਂ ਤੋਂ ਹੀ ਹਨ।"

"ਕਿਤੇ ਦੂਰ ਰਿਸ਼ਤੇਦਾਰ ਬਣ ਕੇ ਰਹਿਣ ਅਤੇ ਘਰ ਆ ਕੇ ਰਹਿਣ ਵਿਚ ਕੀ ਕੋਈ ਫ਼ਰਕ ਨਹੀਂ ਹੁੰਦਾ ?"

ਜੇਕਰ ਤੁਹਾਡਾ ਹੀ ਸੋਚਣਾ ਸੱਚ ਹੁੰਦਾ ਤਾਂ ਮੈਂ ਇਥੇ ਕਿਉਂ ਆਉਂਦਾ ਕਾਮਾਕਸ਼ੀ ? ਸੁਸ਼ੀਲਾ ਦੇ ਪਿਤਾ ਤਹਿਸੀਲਦਾਰ ਹਨ ਅਤੇ ਕਾਫ਼ੀ ਵੱਡੇ ਜ਼ਿਮੀਂਦਾਰ ਵੀ। ਸਾਡੇ ਕੋਲ ਜਾਇਦਾਦ ਦੇ ਨਾਂ ਤੇ ਕੁਲ ਹੈ ਹੀ ਕਿੰਨਾ ? ਕੁਲ ਮਿਲਾ ਕੇ ਛੇ ਏਕੜ ਜ਼ਮੀਨ ਵੀ ਤਾਂ ਨਹੀਂ ਹੈ। ਉਸ ਵਿਚੋਂ ਦੋ ਏਕੜ ਤਾਂ ਮੇਰੀ ਪੜ੍ਹਾਈ ਲਈ

ਵੇਚ ਦਿਤੀ ਗਈ। ਹੁਣ ਹੋਰ ਰਿਹਾ ਹੀ ਕੀ ? ਸਾਡੇ ਵਰਗੇ ਗ਼ਰੀਬਾਂ ਨਾਲ ਉਹ ਕਿਉਂ ਰਿਸ਼ਤਾ ਜੋੜਨ ਲੱਗੇ ?" ਕਾਮਾਕਸ਼ੀ ਨੇ ਗੱਲ ਟੁੱਕੀ—"ਸੁਣਿਆ ਹੈ ਸੁਸ਼ੀਲਾ ਤੁਹਾਨੂੰ ਬਹੁਤ ਚਾਹੁੰਦੀ ਹੈ।" ਦਯਾਨਿਧੀ ਦਾ ਹਾਸਾ ਨਿਕਲ ਪਿਆ, ਬੋਲਿਆ—"ਹੁਣ ਇਸ ਬਾਰੇ ਮੈਨੂੰ ਕੀ ਪਤਾ। ਹੋਰ ਤਾਂ ਹੋਰ ਵਿਆਹ ਕੇਵਲ ਮੇਰੀ ਤੇ ਸੁਸ਼ੀਲਾ ਦੀ ਪਸੰਦ ਕਰਕੇ ਹੀ ਨਹੀਂ ਹੋ ਜਾਣਾ।"

"ਹੁਣ ਰਹਿਣ ਦਿਓ ਅਜਿਹੀਆਂ ਗੱਲਾਂ। ਦੋਵੇਂ ਪੜ੍ਹੇ ਲਿਖੇ ਹੋ। ਜਦੋਂ ਤੁਸੀਂ ਦੋਵੇਂ ਇਕ ਦੂਜੇ ਨੂੰ ਚਾਹੋਗੇ ਤਾਂ ਕਿਹੜੀ ਤਾਕਤ ਤੁਹਾਨੂੰ ਰੋਕ ਸਕਦੀ ਹੈ। ਤੁਸੀਂ ਵੀ ਤਾਂ ਉਸਨੂੰ ਪਸੰਦ ਕਰਦੇ ਹੀ ਹੋਵੋਗੇ।"

"ਤੁਸੀਂ ਇਹ ਕਿੰਜ ਸੋਚ ਲਿਆ ?"

"ਕੋਮਲੀ ਕਹਿ ਰਹੀ ਸੀ।"

"ਸ਼ਾਇਦ ਉਹ ਮੈਨੂੰ ਵੀ ਆਪਣੀ ਹੀ ਤਰ੍ਹਾਂ ਸਮਝਦੀ ਹੋਵੇਗੀ ਕਿ ਮੈਂ ਉਸਦੀ ਤਰ੍ਹਾਂ ਹਰ ਇਕ ਨਾਲ ਦੋਸਤੀ ਕਰਦਾ ਫਿਰਦਾ ਹਾਂ।"

ਕੋਮਲੀ ਗ਼ੁਸੇ ਵਿਚ ਭਰੀ ਕਮਰੇ ਵਿਚ ਆਈ। ਨੁਮਾਇਸ਼ ਵਿਚ ਭੁੱਖੇ ਸ਼ੇਰ ਦੇ ਆਉਣ ਨਾਲ ਜਿਸ ਤਰ੍ਹਾਂ ਸਭ ਕੁਝ ਉਲਟ-ਪੁਲਟ ਹੋ ਜਾਂਦਾ ਹੈ ਉਸੇ ਤਰ੍ਹਾਂ ਵਾਤਾਵਰਣ ਵਿਗੜ ਗਿਆ।

"ਇਹਨਾਂ ਦਾ ਕੀ ਜਾਂਦਾ ਹੈ ਮੈਂ ਆਪਣੀ ਮਰਜ਼ੀ ਦੇ ਲੋਕਾਂ ਨਾਲ ਦੋਸਤੀ ਕਰਾਂਗੀ—ਮੈਂ ਸੁਸ਼ੀਲਾ ਜਾਂ ਅਮ੍ਰਿਤਮ ਨਹੀਂ ਹਾਂ।"

ਕੋਮਲੀ ਦੀਆਂ ਅੱਖਾਂ ਵਿਚ ਗ਼ੁਸਾ ਵੇਖ ਕੇ ਦਯਾਨਿਧੀ ਡਰ ਗਿਆ। ਉਸਦਾ ਗ਼ੁਸਾ ਭਾਵ-ਪੂਰਣ ਤੇ ਗੰਭੀਰ ਗ਼ੁਸਾ ਨਹੀਂ ਸੀ; ਇਹ ਤਾਂ ਚੰਚਲਤਾ ਭਰਿਆ ਤੇ ਮੇਹਣਾ ਮਾਰਦਾ ਗ਼ੁਸਾ ਸੀ। ਇਸੇ ਕਰਕੇ ਇਸਦਾ ਰੂਪ ਬਹੁਤ ਹੀ ਭਿਆਨਕ ਹੁੰਦਾ ਹੈ। ਨਿਧੀ ਸੋਚ ਰਿਹਾ ਸੀ ਕਿ ਔਰਤਾਂ ਬਹੁਤ ਛੇਤੀ ਵਧ ਜਾਂਦੀਆਂ ਹਨ। ਅੱਠਾਂ ਮਹੀਨਿਆਂ ਵਿਚ ਕੋਮਲੀ ਵਿਚ ਕਿੰਨੀ ਤਬਦੀਲੀ ਆ ਗਈ ਹੈ। ਸੰਘਣੇ ਕਾਲੇ ਬੱਦਲਾਂ ਵਿਚ ਚਮਕਦੇ ਤਾਰਿਆਂ ਵਾਂਗ ਉਸ ਦੀਆਂ ਅੱਖਾਂ ਦੀਆਂ ਝਿੰਮਣੀਆਂ ਲਾਲਟੈਨ ਦੀ ਰੌਸ਼ਨੀ ਵਿਚ ਚਮਕ ਰਹੀਆਂ ਸਨ। ਹਰਮ ਵਿਚ ਮਹਾਰਾਣੀ ਦੀ ਤਰ੍ਹਾਂ ਬੜੀ ਹੀ ਅਦਾ ਨਾਲ ਖੱਬਾ ਭਰ੍ਹਵੱਟਾ ਹਿਲ ਰਿਹਾ ਸੀ। ਆਦਮੀ ਜੇਕਰ ਸੁੰਦਰਤਾ ਦੇ ਅਗੇ ਚੁੱਪ, ਦਰਦ, ਡਰ ਅਤੇ ਸ਼ਰਮ ਵਿਖਾਉਂਦਾ ਹੈ ਤਾਂ ਅਸਲ ਵਿਚ ਉਨ੍ਹਾਂ ਵਿਕਾਰਾਂ ਦਾ ਆਧਾਰ ਸਰੀਰ ਹੀ ਹੁੰਦਾ ਹੈ। ਨਿਧੀ ਨੇ ਦਿਲ ਹੀ ਦਿਲ ਵਿਚ ਕਿਹਾ—"ਕਾਸ਼ ! ਇਸੇ ਰਫ਼ਤਾਰ ਨਾਲ ਉਸਦਾ ਦਿਮਾਗ਼ ਤੇ ਦਿਲ ਵੀ ਵਿਕਸਿਤ ਹੁੰਦਾ। ਸਾਰੇ ਸੰਸਾਰ ਨੂੰ ਆਪਣੇ ਇਕ ਚੁੰਮਣ ਵਿਚ ਭਰੇ ਉਹ ਦਿਲਕਸ਼ ਬੁਲ੍ਹ, ਚੁਪ ਸੰਸਾਰ ਨੂੰ ਇਕ ਸੱਦਾ ਭੇਜ ਕੇ ਆਪਣੀ ਮਿਠਾਸ ਵਿਚ ਵਸਾ ਲੈਣ ਵਾਲੀ ਉਹ ਆਵਾਜ਼—ਉਸ ਵਿਚੋਂ ਨਿਕਲਣ ਵਾਲੇ ਅਜਿਹੇ ਕਠੋਰ ਤੇ ਚੁਭਣ ਵਾਲੇ ਸ਼ਬਦ।"

"ਕਮਲੀ ਜਿਹੀ, ਚੁਪ ਵੀ ਕਰ।" ਕੋਮਲੀ ਨੂੰ ਉਸਦੀ ਮਾਂ ਨੇ ਝਿੜਕਿਆ।

"ਇਹ ਭਲਾ ਕੌਣ ਹੁੰਦੇ ਹਨ ਮੈਨੂੰ ਇਸ ਤਰ੍ਹਾਂ ਕਹਿਣ ਵਾਲੇ।" ਕੋਮਲੀ ਨੇ ਪੁੱਛਿਆ।

"ਉਸ ਦਿਨ ਕ੍ਰਿਸ਼ਣਮਾਚਾਰੀ ਦੇ ਨਾਲ ਤੈਨੂੰ......"

ਕਾਮਾਕਸ਼ੀ ਠੋਡੀ ਹੇਠ ਹੱਥ ਰਖ ਕੇ ਮੂੰਹ ਬਣਾਉਂਦਿਆਂ ਬਣਾਉਟੀ ਹਾਸਾ ਹਸ ਪਈ।

ਕੋਮਲੀ ਦੀਆਂ ਭਵਾਂ ਵਿਚ ਲੁਕਿਆ ਗ਼ੁਸਾ ਬੁਲ੍ਹਾਂ ਤੇ ਉਤਰ ਆਇਆ। ਹੱਸਣ ਲਈ ਗੱਲ੍ਹਾਂ ਕੰਬਣ ਲੱਗੀਆਂ।

ਦਯਾਨਿਧੀ ਵੀ ਨਾਸਮਝੀ ਦਾ ਹਾਸਾ ਹੱਸ ਪਿਆ।

"ਕੁਕੜੀ ਦੇ ਆਂਡੇ ਵਰਗੇ ਮੂੰਹ ਵਾਲਾ ਕ੍ਰਿਸ਼ਣਮਾਚਾਰੀ..." ਇਸ ਗੱਲ ਦੀ ਪ੍ਰਵਾਹ ਕੀਤੇ ਬਿਨਾਂ ਕਿ ਹੱਸਦਿਆਂ ਉਸਦਾ ਮੂੰਹ ਬੜਾ ਹੀ ਘਿਣਾਉਣਾ ਲੱਗਦਾ ਹੈ, ਕਾਮਾਕਸ਼ੀ ਹੱਸਦਿਆਂ ਹੱਸਦਿਆਂ ਪੁੱਠੀ ਹੋ ਗਈ।

"ਉਸਦਾ ਖੇਤ ਸਾਡੇ ਖੇਤ ਨਾਲ ਹੀ ਲਗਦਾ ਹੈ ਅਤੇ ਉਹ ਸਾਰਿਆਂ ਨਾਲ ਉਂਜ ਹੀ ਮਖ਼ੌਲ ਕਰਦਾ ਰਹਿੰਦਾ ਹੈ।" ਕਾਮਾਕਸ਼ੀ ਨੇ ਸਫ਼ਾਈ ਦੇਣ ਦੀ ਕੋਸ਼ਿਸ਼ ਕੀਤੀ।

"ਉਹ ਨਹੀਂ ਤਾਂ ਕੋਈ ਦੂਜਾ ਹੋਰ..." ਨਿਧੀ ਨੇ ਕਿਹਾ।

"ਕਿਹਨੇ ਤੁਹਾਡੇ ਕੰਨ ਭਰ ਦਿਤੇ।"

"ਸਾਰਿਆਂ ਦੀ ਜ਼ਬਾਨ ਤੇ ਹੈ ਇਹ ਗੱਲ।"

"ਤੁਸੀਂ ਬ੍ਰਾਹਮਣਾਂ ਨਾਲੋਂ ਤਾਂ ਲੱਖ ਚੰਗੇ ਹਾਂ ਅਸੀਂ। ਦੂਜਿਆਂ ਦੇ ਦਾਣੇ ਛਜ ਵਿਚ ਪਾ ਕੇ ਛੱਟਣ ਤੋਂ ਪਹਿਲਾਂ ਆਪਣੇ ਦਾਣਿਆਂ ਵਲ ਤਾਂ ਤੱਕੋ।" ਕੋਮਲੀ ਜ਼ਰਾ ਕੁੜੱਤਣ ਨਾਲ ਬੋਲੀ।

"ਉੱਚੇ ਵੰਸ਼ ਵਿਚ ਜਨਮ ਲੈ ਕੇ ਵੀ ਤੁਸੀਂ ਕਿਹੋ ਜਿਹੀਆਂ ਗੱਲਾਂ ਕਰਦੇ ਹੋ। ਇਨ੍ਹਾਂ ਝੂਠੀਆਂ-ਸੱਚੀਆਂ ਗੱਲਾਂ ਤੇ ਤੁਸੀਂ ਕਿਵੇਂ ਯਕੀਨ ਕਰ ਲੈਂਦੇ ਹੋ। ਅਸੀਂ ਲੋਕ ਨੀਵੀਂ ਜਾਤੀ ਦੇ ਹਾਂ ਪਰ ਬੇਗ਼ੈਰਤ ਨਹੀਂ। ਅਜੇ ਕਲ ਤਕ ਕੋਮਲੀ ਦੇ ਪਿਤਾ ਨਾਰਾਇਣਚਾਰੀ ਹੀ ਘਰ ਦਾ ਸਾਰਾ ਕੰਮ-ਕਾਜ ਵੇਖਦੇ ਸਨ। ਜਾਂਦੇ ਜਾਂਦੇ ਇਹੋ ਇਕ ਏਕੜ ਜ਼ਮੀਨ ਲਿਖ ਗਏ ਇਸ ਲਈ ਜਿਵੇਂ-ਕਿਵੇਂ ਜ਼ਿੰਦਗੀ ਕਟ ਜਾਂਦੀ ਹੈ। ਜੇਕਰ ਅਸੀਂ ਬੇਗ਼ੈਰਤ ਵ੍ਰਿਤੀ ਨਾਲ ਹੀ ਪੈਸਾ ਕਮਾਉਣਾ ਹੁੰਦਾ ਤਾਂ ਅੱਜ ਤਕ ਅਸੀਂ ਮਹਿਲ ਨਾ ਬਣਵਾ ਲੈਂਦੇ। ਕੋਮਲੀ ਨੂੰ ਵੇਖ ਕੇ ਵੱਡੇ ਵੱਡੇ ਜ਼ਿਮੀਂਦਾਰ ਸਾਡੇ ਮਗਰ-ਮਗਰ ਕੁੱਤਿਆਂ ਵਾਂਗ ਪੂਛ ਨਾ ਹਿਲਾਉਂਦੇ ਫਿਰਦੇ। ਹੁਣ ਅਗਾਂਹ ਤੋਂ ਅਜਿਹੀਆਂ ਗੱਲਾਂ ਭੁਲ ਕੇ ਵੀ ਨਾ ਕਰਨਾ।"

"ਨਹੀਂ ਤਾਂ ਠੀਕ ਨਹੀਂ ਹੋਵੇਗਾ—ਹਾਂ।" ਕੋਮਲੀ ਨੇ ਮਾਂ ਦਾ ਸਾਥ ਦਿਤਾ।

"ਚੰਗਾ ਹੁਣ ਤੂੰ ਜਾ ਅੰਦਰ—ਵਿਚ ਲੱਤ ਕਿਉਂ ਫਸਾਉਂਦੀ ਹੈਂ।"

"ਰਹਿਣ ਦਿਓ ਇਸਨੂੰ ਵੀ—ਬ੍ਰਾਹਮਣਾਂ ਦੇ ਬਾਰੇ ਵਿਚ ਕਹਿ ਰਹੀ ਸੀ ਨਾ, ਜ਼ਰਾ ਸੁਣ ਲਵਾਂ ਕੀ ਕਹਿੰਦੀ ਹੈ।"

"ਹਾਂ-ਹਾਂ ਕਹਾਂਗੀ, ਖ਼ੂਬ ਜੀ ਭਰ ਕੇ ਮਿਹਣੇ ਦੇਵਾਂਗੀ, ਕੋਈ ਮੇਰਾ ਕੀ ਵਿਗਾੜ ਲਵੇਗਾ।" ਆਖਦਿਆਂ ਆਖਦਿਆਂ ਕੋਮਲੀ ਦਾ ਪੈਰ ਫਿਸਲ ਗਿਆ। ਪੁਰਾਣਾ ਚੌਖਟਾ ਖਿਸਕ ਗਿਆ ਅਤੇ ਉਹ ਡਿਗ ਪਈ।

"ਪਾਗਲ ਨੂੰ ਬਹੁਤ ਛੇਤੀ ਗ਼ੁਸਾ ਆਉਣ ਲਗਦਾ ਹੈ। ਹੁਣ ਇਸ ਵਾਸਤੇ ਛੇਤੀ ਛੇਤੀ ਇਕ ਦੂਲ੍ਹਾ ਲਭ ਦੇਵਾਂ ਤਾਂ ਮੈਂ ਆਰਾਮ ਨਾਲ ਮਾਲਾ ਫੇਰਾਂਗੀ। ਤੁਸੀਂ ਪੜ੍ਹੇ-ਲਿਖੇ ਹੋ, ਤੁਹਾਨੂੰ ਮੇਰੀ ਧੀ ਨਾਲ ਵਿਆਹ ਕਰਨ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ, ਇਹ ਸੋਚ ਕੇ ਮੈਂ ਤੁਹਾਡੇ ਪਿਤਾ ਮੂਹਰੇ ਗੱਲ ਚਲਾਈ ਸੀ ਤਾਂ ਉਹ ਗ਼ੁਸੇ ਨਾਲ ਭਰੇ ਸੱਪ ਵਾਂਗ ਮੈਨੂੰ ਕੱਟਣ ਦੌੜੇ। ਹੁਣ ਕਿਸੇ ਨੂੰ ਕੀ ਦੋਸ਼ ਦੇਵਾਂ, ਮੇਰੀ ਹੀ ਕਿਸਮਤ ਭੈੜੀ ਹੈ। ਇਕ ਗੱਲ ਹੋਰ ਪੁੱਛਾਂ ਕਿਸੇ ਨੂੰ ਕਹਿਣਾ ਨਹੀਂ—ਤੁਹਾਡੀ ਮਾਤਾ ਜੀ ਕਿਵੇਂ ਚਲਾਣਾ ਕਰ ਗਏ। ਸੁਣਿਆ ਹੈ ਉਹਨਾਂ ਦੀ ਹੱਤਿਆ ਕੀਤੀ ਗਈ ਸੀ।"

ਦਯਾਨਿਧੀ ਉਹਨਾਂ ਵਲ ਵੇਖ ਨਾ ਸਕਿਆ। ਉਸਨੇ ਸਿਰ ਝੁਕਾ ਲਿਆ। ਮੰਜੀ ਤੇ ਪਈ ਚਾਦਰ ਨੂੰ ਉਂਗਲ ਤੇ ਵਲ੍ਹੇਟਣ ਲਗਿਆ...ਉਸਨੂੰ ਇਸ ਗੱਲ ਦਾ ਕਦੇ ਸ਼ੱਕ ਵੀ ਨਹੀਂ ਪਿਆ ਸੀ। ਜੇਕਰ ਇਹੋ ਸੱਚ ਹੈ ਤਾਂ ? ਉਫ਼...ਉਸਦੇ ਪਿਤਾ ਹੱਤਿਆਰੇ ਹਨ ਤੇ ਉਹ ਖ਼ੁਦ ? ਇਕ ਹੱਤਿਆਰੇ ਦਾ ਪੁੱਤਰ ਹੈ। ਉਸਨੂੰ ਇੰਜ ਜਾਪਿਆ ਜਿਵੇਂ ਨਰਕ ਦੇ ਭਿੱਤ ਕਿਸੇ ਨੇ ਉਸ ਵਾਸਤੇ ਖੋਲ੍ਹ ਦਿਤੇ ਹੋਣ। ਉਸ ਵਿਚ ਭੁੱਖੇ ਜੰਗਲੀ ਪਸ਼ੂ ਬੁੱਕ ਰਹੇ ਹਨ। ਸਾਰੀਆਂ ਆਦਿਮ ਖ਼ੂੰਖਾਰ ਤਾਕਤਾਂ ਉਥੇ ਤਾਂਡਵ ਕਰ ਰਹੀਆਂ ਹਨ। ਹੁਣ ਉਹ ਮਨੁੱਖ ਨਹੀਂ ਰਹਿ ਗਿਆ ਹੈ, ਸੜ-ਬਲ ਕੇ ਸੁਆਹ ਬਣ ਕੇ ਹਵਾ ਵਿਚ ਤੈਰਦਾ ਗ਼ੁਸੇ ਦਾ ਇਕ ਢੇਰ ਹੀ ਰਹਿ ਗਿਆ ਹੈ।

"ਮਾਮੂਲੀ ਜਿਹੀ ਕੋਈ ਬਿਮਾਰੀ ਸੀ..." ਸਿਰ ਝੁਕਾ ਕੇ ਉਸਨੇ ਕਿਹਾ।

"ਜਾਣ ਵੀ ਦਿਓ ਮੈਂ ਤਾਂ ਇਵੇਂ ਹੀ ਕਿਹਾ ਸੀ। ਹੁਣ ਮੈਨੂੰ ਕੀ ਕੋਈ ਜਿਸ ਤਰ੍ਹਾਂ ਮਰਜ਼ੀ ਮਰੇ। ਅਮੀਰਾਂ ਦੇ ਘਰ ਅਜਿਹੀਆਂ ਗੱਲਾਂ ਹੁੰਦੀਆਂ ਰਹਿੰਦੀਆਂ ਹਨ, ਦੂਜਾ ਕੋਈ ਕਿਥੋਂ ਤਕ ਇਹਨਾਂ ਗੱਲਾਂ ਨਾਲ ਨਾਤਾ ਜੋੜਦਾ ਫਿਰੇ।"

ਦਯਾਨਿਧੀ ਨੂੰ ਡਰ ਲੱਗਣ ਲਗਿਆ। ਹਿੰਦੂ ਸਮਾਜ ਦਾ ਇਕ ਕੁਲੀਨ ਪਤੀ ਇਸ ਤੋਂ ਛੁਟ ਹੋਰ ਕੀ ਕਰ ਸਕਦਾ ਹੈ। ਆਪਣੀ ਕੁਲੀਨਤਾ ਦੇ ਕਾਰਨ ਪਤਨੀ ਨੂੰ ਤਲਾਕ ਵੀ ਤਾਂ ਨਹੀਂ ਦੇ ਸਕਦਾ। ਜੇ ਛੱਡਦਾ ਹੈ ਤਾਂ ਉਸਦੇ ਕੁਲ ਦੀ ਮਰਯਾਦਾ ਮਿੱਟੀ ਵਿਚ ਮਿਲ ਜਾਂਦੀ ਹੈ। ਪਤਨੀ ਦੇ ਗੰਦੇ ਚਲਿੱਤਰ ਨੂੰ ਨਾ ਸਹਿ ਕੇ ਵੀ ਉਹ ਚੁਪ ਨਹੀਂ ਰਹਿ ਸਕਦਾ, ਅਜਿਹਾ ਕਰੇ ਵੀ ਤਾਂ ਸਮਾਜ ਉਸਨੂੰ ਅਸਫਲ ਪਤੀ ਦਾ ਖ਼ਿਤਾਬ ਦੇ ਦਿੰਦਾ ਹੈ। ਹਿੰਮਤ ਕਰਕੇ ਇਧਰ ਉਧਰ ਦੇ ਫ਼ੈਸਲੇ ਵੀ ਨਹੀਂ ਲੈ ਸਕਦਾ। ਡਰ ਉਸਨੂੰ ਖਾ ਜਾਂਦਾ ਹੈ। ਉਸ ਲਈ ਆਪਣੀ ਹੱਤਿਆ ਕਰਨ ਤੋਂ ਛੁਟ ਹੋਰ ਕੋਈ ਰਸਤਾ ਨਹੀਂ ਰਹਿ ਜਾਂਦਾ ਪਰ ਉਹ ਇਹ ਵੀ ਨਹੀਂ ਕਰ ਸਕਦਾ। ਆਪਣੀ ਜ਼ਿੰਦਗੀ ਪ੍ਰਤੀ ਮੋਹ ਉਸਨੂੰ ਇਹ ਨਹੀਂ ਕਰਨ ਦਿੰਦਾ। ਉਹ ਕਿੰਨਾ ਵੱਡਾ ਫ਼ਰੇਬ, ਕਿੰਨਾ ਧੋਖਾ ਹੈ। ਹੱਤਿਆ ਦਾ ਸ਼ੱਕ ਵਡੇ ਭਰਾ ਦੇ ਸਿਰ ਨਾ ਪਵੇ ਇਸ ਲਈ ਉਸਨੂੰ

ਦੂਜੀ ਥਾਂ ਭੇਜ ਕੇ ਜਿਹੜਾ ਡਾਕਟਰ ਪਿੰਡ ਵਿਚ ਨਹੀਂ ਸੀ ਉਸ ਲਈ ਖ਼ਬਰ ਭੇਜ ਕੇ, ਖ਼ੁਦ ਜਦੋਂ ਉਹ ਘਰ ਤੇ ਨਹੀਂ ਸੀ, ਅਜਿਹਾ ਅਨੁਕੂਲ ਸਮਾਂ ਵੇਖ ਕੇ ਬਾਪੂ ਨੇ ਮਾਂ ਦੀ ਹੱਤਿਆ ਕਰ ਦਿਤੀ ਅਤੇ ਫੇਰ ਦੁੱਧ ਧੋਤਾ ਦਿੱਸਣ ਲਈ ਚੁਪਚਾਪ ਸੜਕ ਤੇ ਆ ਕੇ ਪੁਲੀਆ ਤੇ ਬਹਿ ਗਏ। ਉਫ਼ ਕਿੰਨੀ ਵੱਡੀ ਸਾਜ਼ਿਸ਼ ਹੈ। ਕਿਹੋ ਜਿਹਾ ਚੰਗਾ ਨਾਟਕ ਖੇਲਿਆ ਹੈ ਉਹਨਾਂ ਨੇ। ਮੁਰਦਾ ਸਰੀਰ ਦੀ ਪਰੀਖਿਆ ਕੀਤੀ ਜਾਂਦੀ ਤਾਂ ਸਾਰਾ ਭੇਦ ਖੁਲ੍ਹ ਜਾਂਦਾ। ਹੁਣ ਤਾਂ ਕੁਝ ਵੀ ਨਹੀਂ ਹੋ ਸਕਦਾ। ਮੁਰਦਾ ਸਰੀਰ ਨੂੰ ਸਾੜ ਕੇ ਸੁਆਹ ਕਰ ਦਿਤਾ ਗਿਆ ਹੈ। ਬਚੀਆਂ ਖੁਚੀਆਂ ਹੱਡੀਆਂ ਵੀ ਨਦੀ ਵਿਚ ਰੋੜ੍ਹ ਦਿਤੀਆਂ ਗਈਆਂ। ਅਜਿਹੇ ਨਾਟਕਾਂ ਨੂੰ ਸਫ਼ਲ ਬਣਾਉਣ ਲਈ ਹੀ ਸਾਡੇ ਬਜ਼ੁਰਗਾਂ ਵਲੋਂ ਸਰਾਧ ਆਦਿ ਦੀਆਂ ਰਸਮਾਂ ਬਣਾਈਆਂ ਗਈਆਂ ਸਨ।

''ਕਿਸੇ ਦੁਸ਼ਮਣ ਨੇ ਉਡਾ ਦਿਤੀ ਹੋਣੀ ਅਜਿਹੀ ਝੂਠੀ ਖ਼ਬਰ।'' ਉਸਨੇ ਕਿਹਾ।

''ਜਾਣ ਵੀ ਦਿਓ। ਹੁਣ ਤੁਸੀਂ ਸਾਰਿਆਂ ਨੂੰ ਕਹਿੰਦੇ ਨਾ ਵਿਰਨਾ ਨਹੀਂ ਤਾਂ ਉਹ ਲੋਕੀਂ ਮੈਨੂੰ ਜੀਉਣ ਨਹੀਂ ਦੇਣਗੇ।''

''ਸਾਡੇ ਲੋਕਾਂ ਵਿਚ ਅਜਿਹੀਆਂ ਗੱਲਾਂ ਨਹੀਂ ਹੁੰਦੀਆਂ।''

''ਹਾਂ ਬਿਲਕੁਲ ਨਹੀਂ। ਉਹਨਾਂ ਨੂੰ ਤਾਂ ਘਰ ਵਿਚ ਹੀ ਫਾਹ ਲਾ ਕੇ ਮਰ ਜਾਣਾ ਹੁੰਦਾ ਹੈ। ਕੋਮਲੀ ਨੇ ਵਿਅੰਗ ਨਾਲ ਕਿਹਾ। ਸੱਤਾਂ ਪੀੜ੍ਹੀਆਂ ਤੋਂ ਬ੍ਰਾਹਮਣ ਜਾਤੀ ਰਾਹੀਂ ਨੀਵੀਆਂ ਜ਼ਾਤਾਂ ਤੇ ਕੀਤੇ ਗਏ ਜ਼ੁਲਮਾਂ ਦੇ ਵਿਰੁਧ ਅਚਾਨਕ ਅੱਗ ਭੜਕ ਉਠੀ ਹੋਵੇ। ਇਸ ਤੇ ਵੀ ਉਸਦੀ ਮਾਂ ਸ਼ਾਨ ਮਾਰਦੀ ਹੈ ਕਿ ਉਹ ਬ੍ਰਾਹਮਣ ਦੀ ਔਲਾਦ ਹੈ।

''ਨੀ ਚੁਪ ਵੀ ਕਰ...ਕਾਹਨੂੰ ਤਿਲ ਦਾ ਤਾੜ ਬਣਾਉਂਦੀ ਹੈਂ।'' ਕਾਮਾਕਸ਼ੀ ਨੇ ਧੀ ਨੂੰ ਝਿੜਕਿਆ। ਕੁਝ ਚਿਰ ਖ਼ਾਮੋਸ਼ੀ ਛਾਈ ਰਹੀ। ਬੂਹੇ ਦੀ ਮੁਹਾਠ ਤੇ ਬੈਠੀ ਆਲੇ-ਦੁਆਲੇ ਘੁੰਮਦੀ ਮਧੂਮੱਖੀ ਤੋਂ ਬਚਣ ਲਈ ਮੂੰਹ ਹਿਲਾ ਰਹੀ ਸੀ। ਉਸਨੇ ਕੰਨਾਂ ਵਿਚ ਉਂਗਲ ਪਾ ਕੇ ਮਧੂਮੱਖੀ ਨੂੰ ਸੰਬੋਧਿਤ ਕੀਤਾ...''ਜਾ, ਜਾ ਕੇ ਉਹਨਾਂ ਨੂੰ ਕਟ।'' ਮਧੂਮੱਖੀ ਜਦੋਂ ਦਯਾਨਿਧੀ ਦੇ ਮੂੰਹ ਤੇ ਬੈਠਣ ਲੱਗੀ ਤਾਂ ਫੇਰ ਦਯਾਨਿਧੀ ਦੇ ਚਿਹਰੇ ਤੋਂ ਉਹਨੂੰ ਨਸਾਉਂਦੀ ਹੋਈ ਚਿੱਲਾਈ...''ਉਠੋ ਉਠੋ ਕਟ ਲਵੇਗੀ।''

ਦਯਾਨਿਧੀ ਨੂੰ ਕੁਝ ਸਮਝ ਨਹੀਂ ਆ ਰਹੀ ਸੀ ਕਿ ਉਹ ਕੀ ਕਰੇ। ਉਹ ਉਠ ਕੇ ਜਾਣਾ ਚਾਹੁੰਦਾ ਸੀ ਪਰ ਜਾ ਨਹੀਂ ਸਕਿਆ ਸੀ। ਸੋਚ ਰਿਹਾ ਸੀ ''ਉਹ ਕਿਉਂ ਆਇਆ ਹੈ? ਕੋਮਲੀ ਨੂੰ ਵੇਖਣ ਲਈ।''

ਕਾਮਾਕਸ਼ੀ ਨੇ ਪੁੱਛਿਆ—''ਸੁਣਿਆ ਹੈ ਨਰਸੱਮਾ ਸੁਸ਼ੀਲਾ ਦੇ ਨਾਲ ਤੁਹਾਡਾ ਰਿਸ਼ਤਾ ਤੈਅ ਕਰਨ ਆਈ ਹੈ?''

''ਸੁਸ਼ੀਲਾ ਮੇਰੇ ਨਾਲ ਵਿਆਹ ਕਿਉਂ ਕਰੇਗੀ।'' ਉਸਨੇ ਕਿਹਾ।

''ਸੁਸ਼ੀਲਾ ਇਨ੍ਹਾਂ ਦੇ ਨਾਲ ਨਹੀਂ ਕਰੇਗੀ ਪਰ ਇਹ ਸੁਸ਼ੀਲਾ ਨਾਲ ਵਿਆਹ ਕਰ ਲੈਣਗੇ।'' ਕੋਮਲੀ ਨੇ ਮੇਹਣਾ ਮਾਰਿਆ।

''ਕੰਮਬਖ਼ਤ ਕਿਤੇ ਦੀ, ਚੁਪ ਕਰ।'' ਕਾਮਾਕਸ਼ੀ ਨੇ ਧੀ ਨੂੰ ਝਾੜਿਆ।

"ਚੰਗਾ ਇਹ ਦੱਸੋ ਸੁਸ਼ੀਲਾ ਕਿਸ ਨਾਲ ਵਿਆਹ ਕਰੇਗੀ ?"

"ਉਸਦੇ ਦਿਲ ਦੀਆਂ ਗੱਲਾਂ ਦਾ ਮੈਨੂੰ ਕੀ ਪਤਾ ?"

"ਚੰਗਾ ਤਾਂ ਤੁਸੀਂ ਕਿਸ ਨਾਲ ਵਿਆਹ ਕਰੋਗੇ ਇਹ ਤਾਂ ਦੱਸ ਸਕਦੇ ਹੋ ਨਾ ?"

ਦਯਾਨਿਧੀ ਇਸ ਪ੍ਰਸ਼ਨ ਦਾ ਠੀਕ ਜੁਆਬ ਨਾ ਦੇ ਸਕਿਆ। ਉਸ ਵਿਚ ਇੰਨੀ ਹਿੰਮਤ ਹੀ ਨਹੀਂ ਸੀ ਕਿ ਕਹਿ ਦੇਵੇ ਕਿ ਕੋਮਲੀ ਨਾਲ ਕਰਾਂਗਾ। "ਜੇਕਰ ਕਹਿੰਦਾ ਹੈ ਤਾਂ ਗੱਲ ਜ਼ਰੂਰ ਪੂਰੀ ਕਰਨੀ ਪਵੇਗੀ। ਪਰ ਕੀ ਉਸਦਾ ਦਿਲ ਇਸ ਗੱਲ ਲਈ ਤਿਆਰ ਹੈ।"

ਵਿਆਹ ਲਈ ਔਰਤ ਪਤੀ ਨੂੰ ਸਵੀਕਾਰਦੀ ਹੈ ਅਤੇ ਆਦਮੀ ਔਰਤ ਲਈ ਵਿਆਹ ਕਰਨਾ ਮਨਜ਼ੂਰ ਕਰਦਾ ਹੈ।

ਉਹਨੂੰ ਵਿਆਹ ਨਹੀਂ ਕਰਨਾ ਚਾਹੀਦਾ। ਉਹ ਸਮਝ ਨਹੀਂ ਸੀ ਰਿਹਾ ਕਿ ਵਿਆਹ ਕੀ ਹੁੰਦਾ ਹੈ। ਕੋਮਲੀ ਨੂੰ ਪਤਨੀ ਦੇ ਰੂਪ ਵਿਚ ਉਹ ਸਵੀਕਾਰ ਨਹੀਂ ਕਰ ਸਕਦਾ। ਕੋਈ ਸੁਣੇਗਾ ਤਾਂ ਮਜ਼ਾਕ ਉੜਾਏਗਾ ਕਿ ਭਲਾ ਕੋਮਲੀ ਵੀ ਪਤਨੀ ਬਣ ਕੇ ਬੱਚੇ ਪੈਦਾ ਕਰੇਗੀ ਅਤੇ ਖਾਣਾ ਬਣਾਵੇਗੀ ? ਕੋਮਲੀ ਕਿਸੇ ਦੀ ਪਤਨੀ ਨਹੀਂ ਬਣ ਸਕਦੀ। ਉਹ ਕਿਸੇ ਵੀ ਆਦਮੀ ਦੇ ਹੱਥੋਂ ਨਹੀਂ ਮਸਲੀ ਜਾ ਸਕਦੀ। ਚੰਨ ਤਾਰੇ, ਸਮੁੰਦਰ, ਤਾਜ ਮਹਲ, ਬਾਗ਼ ਬਗ਼ੀਚਿਆਂ ਨੂੰ ਲੋਕੀਂ ਵੇਖ ਕੇ ਖ਼ੁਸ਼ ਹੁੰਦੇ ਹਨ। ਕੋਈ ਵੀ ਉਨ੍ਹਾਂ ਵਿਚੋਂ ਕਿਸੇ ਤੇ ਆਪਣਾ ਅਧਿਕਾਰ ਨਹੀਂ ਜਮਾਉਂਦਾ। ਕੋਮਲੀ ਲਈ ਵੀ ਇਹੋ ਨਿਯਮ ਠੀਕ ਜਾਪਦਾ ਹੈ। ਉਹ ਕਿਸੇ ਦੀ ਪਤਨੀ ਨਹੀਂ ਬਣੇਗੀ ਅਤੇ ਨਾ ਹੀ ਬਣ ਸਕੇਗੀ। ਉਹ ਤਾਂ ਸਮਾਜਵਾਦ ਵਿਵਸਥਾ ਦੇ ਅਧੀਨ ਇਕ ਸੁੰਦਰਤਾ ਦੀ ਸੰਸਥਾ ਹੈ।

ਕਾਮਾਕਸ਼ੀ ਨੇ ਕਿਹਾ—"ਕੀ ਸੋਚ ਰਹੇ ਹੋ ?"

ਦਯਾਨਿਧੀ ਚੌਂਕਿਆ।

"ਕੀ ਤੁਸੀਂ ਉਹਦੇ ਨਾਲ ਵਿਆਹ ਕਰੋਗੇ ?"

"ਜੇ ਸੱਚੀ ਪੁਛੋ ਤਾਂ ਮੈਂ ਵਿਆਹ ਨਹੀਂ ਕਰਾਂਗਾ।"

"ਰਹਿਣ ਵੀ ਦਿਓ, ਇਨ੍ਹਾਂ ਗੱਲਾਂ ਵਿਚ ਕੀ ਰਖਿਆ ਹੈ। ਕਲ੍ਹ ਨੂੰ ਕੋਈ ਕੁੜੀ ਚੰਗਾ ਦਾਜ ਲੈ ਕੇ ਆਵੇਗੀ ਤਾਂ ਸਾਨੂੰ ਵੀ ਦਸੇ ਬਿਨਾਂ ਚੁਪ-ਚੁਪੀਤੇ ਉਸ ਨਾਲ ਵਿਆਹ ਰਚਾ ਲਓਗੇ। ਕਿਉਂ ਹੈ ਨਾ ਇਹੋ ਗੱਲ ?"

ਉਹ ਇਹਨਾਂ ਗੱਲਾਂ ਦਾ ਜੁਆਬ ਨਹੀਂ ਦੇ ਸਕਦਾ ਸੀ। ਉਸਨੇ ਆਪਣੇ ਦਿਮਾਗ਼ ਤੋਂ ਹਾਲਾਂ ਤਕ ਇਹਨਾਂ ਪ੍ਰਸ਼ਨਾਂ ਦੇ ਸਾਫ਼ ਜੁਆਬ ਨਹੀਂ ਮੰਗੇ ਸਨ। ਉਸਨੇ ਹਾਲੇ ਤਕ ਸਮਾਜ ਦੇ ਦ੍ਰਿਸ਼ਟੀਕੋਣ ਤੋਂ ਆਪਣੇ ਆਪ ਨੂੰ ਤੇ ਆਪਣੀ ਜੁਆਨੀ ਨੂੰ ਨਹੀਂ ਪਰਖਿਆ ਸੀ ਅਤੇ ਨਾ ਹੀ ਉਹ ਆਪਣੇ ਦਿਲ ਵਿਚ ਉਠੀਆਂ ਗੱਲਾਂ ਦੂਜਿਆਂ ਨੂੰ ਸਮਝਾਉਣ ਦਾ ਤਰੀਕਾ ਹੀ ਜਾਣਦਾ ਸੀ। ਉਹਨੂੰ ਕੋਈ ਵੀ ਸਮਝ ਨਹੀਂ ਸਕਦਾ ਇਸਦਾ ਉਹਨੂੰ ਦੁਖ ਹੁੰਦਾ ਸੀ। ਪੱਛਮੀ ਵਿਗਿਆਨਕ ਨਜ਼ਰੀਏ ਤੋਂ ਹਰ ਚੀਜ਼ ਨੂੰ ਪਰਖਣ ਵਾਲੇ, ਭਾਵਨਾਵਾਂ ਦੀ ਗੁਲਾਮੀ ਵਿਚ ਪਲੇ ਭਾਰਤੀ ਗਭਰੂ ਅਤੇ ਮਿੱਟੀ ਵਿਚ ਦਬੀ ਭਾਰਤੀ

ਸਮਾਜ ਦੀਆਂ ਪਰੰਪਰਾਵਾਂ ਵਿਚਕਾਰ ਇਕ ਬਹੁਤ ਵੱਡੀ ਕੰਧ ਖੜੀ ਹੈ ਤਾਂ ਉਹ ਕਿੰਨਾ ਵੀ ਚੀਕੇ ਦੂਜੇ ਪਾਸੇ ਦੇ ਲੋਕੀਂ ਉਹਨੂੰ ਸਮਝ ਨਹੀਂ ਸਕਦੇ।

"ਮੈਨੂੰ ਦਾਜ ਨਹੀਂ ਚਾਹੀਦਾ।"

"ਫੇਰ ਉਹੋ ਝੂਠੀਆਂ ਗੱਲਾਂ...ਅਜੀ ਕਾਫ਼ੀ ਦਾਜ ਲਿਆਵੇਗੀ, ਉਹ ਕਲੱਕਟਰ ਸਾਹਿਬ ਦੀ ਧੀ ਹੈ ਤੇ ਪੜ੍ਹੀ ਲਿਖੀ ਵੀ।"

ਉਹਨੇ ਕੋਮਲੀ ਵਲ ਤੱਕਿਆ।

"ਆਪਣੀ ਧੀ ਲਈ ਮੈਂ ਤੁਹਾਡੇ ਤੇ ਦਬਾਓ ਨਹੀਂ ਪਾਵਾਂਗੀ, ਉਸ ਵਲ ਕੀ ਵੇਖ ਰਹੇ ਹੋ ?"

"ਕੀ ਆਪਣੀ ਧੀ ਦਾ ਵਿਆਹ ਨਹੀਂ ਕਰੋਗੇ ?"

"ਪਤਾ ਨਹੀਂ ਉਸਦੀ ਕਿਸਮਤ ਵਿਚ ਕੌਣ ਲਿਖਿਆ ਹੈ...ਹੁਣ ਤੁਸੀਂ ਕਿਉਂ ਕਰਨ ਲਗੇ ਉਸ ਨਾਲ। ਤੁਸੀਂ ਤਾਂ ਵੱਡੇ ਆਦਮੀ ਹੋ।"

"ਮੈਂ ਕਿਸੇ ਨਾਲ ਵੀ ਵਿਆਹ ਨਹੀਂ ਕਰਾਂਗੀ।" ਕੋਮਲੀ ਨੇ ਗੁਸੇ ਵਿਚ ਜੁਆਬ ਦਿਤਾ।

"ਹਾਂ ਠੀਕ ਕਹਿੰਦੀ ਹੈ। ਤੈਨੂੰ ਵਿਆਹ ਕਰਨ ਦੀ ਕੋਈ ਲੋੜ ਨਹੀਂ।"

"ਇੰਜ ਨਾ ਕਹੋ ਬਾਬੂ। ਕੀ ਸੋਚ ਰਖਿਆ ਹੈ ਤੁਸੀਂ ਆਪਣੇ ਦਿਲ ਵਿਚ ? ਇਹ ਸਭ ਗੱਲਾਂ ਤੁਸੀਂ ਲੋਕਾਂ ਦੇ ਘਰਾਂ ਵਿਚ ਹੁੰਦੀਆਂ ਹਨ। ਇਕ ਪਾਸੇ ਦਾਜ ਲਈ ਵਿਆਹ ਕਰਦੇ ਹੋ ਅਤੇ ਫੇਰ ਉਸ ਨਾਲ ਦਿਲ ਨਹੀਂ ਭਰਦਾ ਤਾਂ ਬਸਤੀ ਦੀਆਂ ਗਲੀਆਂ ਨੂੰ ਛਾਣਦੇ ਹੋ ਅਤੇ ਸਾਨੂੰ ਤੰਗ ਕਰਦੇ ਹੋ।"

ਕਾਮਾਕਸ਼ੀ ਨੂੰ ਟੋਕਦਿਆਂ ਦਯਾਨਿਧੀ ਨੇ ਕਿਹਾ—"ਪੁਰਾਣੀਆਂ ਗੱਲਾਂ ਫੇਰ ਫਰੋਲ ਰਹੇ ਹੋ।"

"ਨਹੀਂ ਤਾਂ। ਫੇਰ ਸਾਨੂੰ ਕਿਉਂ ਮੇਹਣਾ ਮਾਰਦੇ ਹੋ ਕਿ ਮੇਰੀ ਧੀ ਨੂੰ ਵਿਆਹ ਕਰਨ ਦੀ ਲੋੜ ਨਹੀਂ ਅਤੇ ਕਿਉਂ ਮੇਰੀ ਧੀ ਨੂੰ ਭੈੜੀਆਂ ਨਜ਼ਰਾਂ ਨਾਲ ਵੇਖਦੇ ਹੋ... ਦੱਸੋ ਕੀ ਸਾਡੇ ਘਰ ਇਸ ਵਾਸਤੇ ਨਹੀਂ ਆਉਂਦੇ ? ਜੇ ਹਿੰਮਤ ਹੈ ਤਾਂ ਇਸ ਨਾਲ ਵਿਆਹ ਕਰੋ ਨਹੀਂ ਤਾਂ ਕਲ੍ਹ ਤੋਂ ਮੇਰੇ ਘਰ ਵਿਚ ਪੈਰ ਨਾ ਪਾਉਣਾ, ਸਮਝੇ। ਬੇਚਾਰੀ ਮੇਰੀ ਧੀ ਕੱਚੀ ਉਮਰ ਦੀ ਹੈ ਅਤੇ ਨਾਸਮਝ ਵੀ, ਇਕੱਲ ਵਿਚ..."

"ਮੈਂ ਹੁਣ ਨਿੱਕੀ ਨਹੀਂ ਰਹੀ ਮਾਂ...ਵੱਡੀ ਹੋ ਗਈ ਹਾਂ।"

"ਜਾ ਅੰਦਰ ਜਾ ਕੇ ਬਹਿ ਜਾ। ਵਿਚ ਨਾ ਬੋਲ। ਹਰ ਗੱਲ ਵਿਚ ਟੰਗ ਅੜਾਉਂਦੀ ਹੈਂ।"

ਦਯਾਨਿਧੀ ਵਿਚ ਹਿੰਮਤ ਨਹੀਂ ਸੀ ਕਿ ਕੋਮਲੀ ਨਾਲ ਵਿਆਹ ਕਰਨ ਲਈ ਹਾਮੀ ਭਰਦਾ। ਸਚਮੁਚ ਹੀ ਇਹ ਬੜੇ ਜੋਖਿਮ ਦਾ ਕੰਮ ਹੈ ਕਹਿਣਾ ਤੇ ਕਰਨਾ। ਪਹਾੜ ਦੀ ਇਕ ਚੋਟੀ ਤੋਂ ਦੂਜੀ ਚੋਟੀ ਤੇ ਛਾਲ ਮਾਰਨ ਜਿੰਨਾ ਹੀ ਔਖਾ ਕੰਮ ਹੈ। ਸਮਝ ਵਿਚ ਨਹੀਂ ਸੀ ਆ ਰਿਹਾ ਕਿ ਉਹ ਆਖ਼ਿਰ ਕੀ ਕਰੇ। ਕੋਮਲੀ ਨੇ ਦੂਜੇ ਵੰਸ਼ ਵਿਚ

ਕਿਉਂ ਜਨਮ ਲਿਆ ? ਉਹਨੂੰ ਇਸ ਗੱਲ ਦਾ ਜੁਆਬ ਨਹੀਂ ਲੱਭ ਰਿਹਾ ਸੀ ਸਗੋਂ ਇਕ ਅਜੀਬ ਜਿਹਾ ਡਰ ਉਹਨੂੰ ਆਪਣੀ ਪਕੜ ਵਿਚ ਲੈ ਰਿਹਾ ਸੀ ।

ਕਾਮਾਕਸ਼ੀ ਨੇ ਵੀ ਗੱਲ ਗੰਭੀਰਤਾ ਨਾਲ ਥੋੜ੍ਹੀ ਹੀ ਆਖੀ ਹੋਵੇਗੀ । ਉਹ ਤਾਂ ਟੋਹ ਲੈਣਾ ਚਾਹੁੰਦੀ ਹੋਵੇਗੀ । ਕੀ ਕਾਮਾਕਸ਼ੀ ਨਹੀਂ ਜਾਣਦੀ ਕਿ ਅਸਲ ਵਿਚ ਇਹ ਕਿੰਨਾ ਨਾਮੁਮਕਿਨ ਹੈ । ਉਸਨੇ ਆਪਣੇ ਆਪ ਨੂੰ ਸਮਝਾ ਕੇ ਕਾਮਾਕਸ਼ੀ ਤੋਂ ਪੁੱਛਿਆ—"ਜੇ ਮੈਂ ਹਾਂ ਕਰ ਦੇਵਾਂ ਤਾਂ ਕੀ ਸੱਚੀਮੁਚੀ ਹੀ ਕੋਮਲੀ ਦਾ ਵਿਆਹ ਮੇਰੇ ਨਾਲ ਕਰ ਦੇਓਗੇ ?"

ਤੁਸੀਂ ਹਾਮੀ ਭਰ ਕੇ ਤਾਂ ਵੇਖੋ । ਮੈਨੂੰ ਇਸ ਤੋਂ ਵਧ ਹੋਰ ਕੁਝ ਵੀ ਨਹੀਂ ਚਾਹੀਦਾ । ਤੁਹਾਡੇ ਵਿਚ ਕੀ ਨਹੀਂ ਹੈ ? ਧਨ-ਦੌਲਤ, ਜਾਇਦਾਦ, ਪੜ੍ਹਾਈ ਅਤੇ ਸੁੰਦਰਤਾ ਸਭ ਕੁਝ ਤਾਂ ਹੈ, ਮੇਰੀ ਇਸ ਬੇਵਕੂਫ਼ ਧੀ ਲਈ ਤੁਹਾਡੇ ਤੋਂ ਚੰਗਾ ਪਤੀ ਹੋਰ ਕਿਥੇ ਮਿਲ ਸਕਦਾ ਹੈ ?"

"ਸ਼ੀ...ਇਹ ਮੇਰੇ ਪਤੀ ਹੋਣਗੇ ਜ਼ਰਾ ਮੂੰਹ ਤਾਂ ਵੇਖੋ ।"

"ਵੇਖਿਆ ਨਾ ਤੁਸੀਂ । ਹੁਣੇ ਤੋਂ ਹੀ ਇਹ ਲੱਛਣ ਹਨ ਅਤੇ ਹੁਣ ਤਕ ਇਸਦੇ ਸਾਥੀਆਂ ਕ੍ਰਿਸ਼ਣਮਾਚਾਰੀ ਰਾਮਨਾਥਮ ਆਦਿ ਤਿੰਨ ਚਾਰ ਲੋਕਾਂ ਦੇ ਨਾਂ ਸੁਣ ਚੁਕਿਆ ਹਾਂ ।" ਕੁਝ ਹੋਰ ਵੀ ਕਹਿੰਦੇ ਕਹਿੰਦੇ ਰੁਕ ਗਿਆ ।

"ਕਿਸ ਨਾਮੁਰਾਦ ਨੇ ਤੁਹਾਡੇ ਕੰਨ ਭਰ ਦਿਤੇ । ਰਤਾ ਕੁ ਉਸਨੂੰ ਮੇਰੇ ਸਾਮ੍ਹਣੇ ਤਾਂ ਲਿਆਓ ਦੰਦ ਭੰਨ ਕੇ ਰਖ ਦੇਵਾਂਗੀ ।"

"ਹਾਂ ਹੁਣ ਯਾਦ ਆਇਆ ਮਾਤਾ ਜੀ । ਤਰਕਾਲਾਂ ਵੇਲੇ ਇਸ ਸਰਦੀ ਵਿਚ ਘਰੇ ਆਉਣ ਦਿਤਾ ਇਹ ਉਸੇ ਦਾ ਬਦਲਾ ਚੁਕਾ ਰਹੇ ਹਨ...ਮਾਤਾ ਜੀ ਤੁਸੀਂ ਅੰਦਰ ਜਾਓ, ਮੈਂ ਇਨ੍ਹਾਂ ਦੀ ਖ਼ਬਰ ਲੈਂਦੀ ਹਾਂ ।" ਆਖਕੇ ਕੋਮਲੀ ਨੇ ਮਾਂ ਨੂੰ ਬਰਾਮਦੇ ਵੱਲ ਧੱਕ ਦਿਤਾ ।

"ਹੁਣ ਤੁਸੀਂ ਦੋਵੇਂ ਲੜੋ ਭਾਵੇਂ ਮਰੋ...ਦੋਹਾਂ ਦੀਆਂ ਗੱਲਾਂ ਵਿਚ ਮੈਂ ਨਹੀਂ ਪੈਂਦੀ ਬਾਬਾ ।" ਆਖਦਿਆਂ ਕਾਮਾਕਸ਼ੀ ਬਾਹਰ ਚਲੀ ਗਈ ।

ਕੋਮਲੀ ਦੀਆਂ ਅੱਖਾਂ ਵਿਚ ਚਮਕ ਆ ਗਈ । ਪਲਕਾਂ ਨੂੰ ਝੁਕਾ ਕੇ, ਬੁਲ੍ਹਾਂ ਨੂੰ ਮੋੜ ਕੇ, ਠੋਡੀ ਨੂੰ ਬੜੇ ਹੀ ਨਖਰੇ ਨਾਲ ਹਿਲਾਉਂਦਿਆਂ ਬੋਲੀ—"ਹੂੰ ! ਹੁਣ ਦਸੋ ਕੀ ਆਖ ਰਹੇ ਸੀ ?"

"ਹਾਂ ਮੈਂ ਸੁਣਿਆ ਸੀ ।" ਦਯਾਨਿਧੀ ਨੂੰ ਡਰ ਲੱਗਿਆ । ਬ੍ਰਾਹਮਣਾਂ ਦੇ ਜ਼ੁਲਮਾਂ ਦੇ ਵਿਰੁਧ ਬਦਲੇ ਦੀ ਭਾਵਨਾ ਉਹ ਕੋਮਲੀ ਵਿਚ ਪਹਿਲਾਂ ਵੀ ਵੇਖ ਚੁਕਿਆ ਸੀ ।

"ਕੀ ਤੁਸੀਂ ਆਪਣੇ ਕੰਨੀ ਸੁਣਿਆ ਸੀ ?" ਉਸਨੇ ਗਰਜ ਕੇ ਕਿਹਾ ।

"ਹਾਂ ਤੁਹਾਡੀ ਹੀ ਜ਼ਾਤ ਦੇ ਲੋਕੀਂ...?"

"ਕੀ ਬਕਵਾਸ ਕਰ ਰਹੇ ਹੋ । ਰਤਾ ਕੁ ਫੇਰ ਆਖੋ ਤਾਂ ਇਕ ਵਾਰ ।"

"ਲੋਕੀਂ ਕਹਿ ਰਹੇ ਸੀ ਤਾਂ ਮੈਂ ਸੁਣਿਆ । ਹੁਣ ਤੁਹਾਨੂੰ ਏਨਾ ਰੋਹ ਕਿਉਂ ਚੜ੍ਹ

ਰਿਹਾ ਹੈ ਮੇਰੀ ਸਮਝ ਵਿਚ ਨਹੀਂ ਆ ਰਿਹਾ।"

ਉਹ ਦਯਾਨਿਧੀ ਦੇ ਕੋਲ ਗਈ। ਉਸਦਾ ਸਿਰ ਉਪਰ ਚੁਕ ਕੇ ਦੋਹਾਂ ਅੱਖਾਂ ਵਿਚ ਝਾਂਕਿਆ। ਉਫ਼ ਕੋਮਲੀ ਦਾ ਚਿਹਰਾ—ਉਹ ਅੱਖਾਂ ਇੰਜ ਲੱਗ ਰਹੀਆਂ ਸਨ ਜਿਵੇਂ ਪਾਣੀ ਦੀ ਥਾਂ ਖ਼ੂਨ ਨਾਲ ਸਿੰਜੇ ਦੋ ਗੁਲਾਬ ਦੇ ਫੁੱਲ ਹੋਣ।

"ਮੈਂ ਵੀ ਸੁਣਿਆ ਹੈ ਤੁਹਾਡੀ ਮਾਂ ਦੇ ਬਾਰੇ ਵਿਚ। ਉਸ ਬਾਰੇ ਕੀ ਸਫ਼ਾਈ ਦੇਓਗੇ।" ਦੰਦ ਕਚੀਚਦਿਆਂ ਉਹਨੇ ਹੌਲੇ ਜਿਹੀ ਕਿਹਾ। ਅਚਨਚੇਤ ਹੀ ਦਯਾਨਿਧੀ ਨੇ ਸੱਜੇ ਹੱਥ ਨਾਲ ਕੋਮਲੀ ਦੀ ਖਾਖ ਤੇ ਜ਼ੋਰ ਦੀ ਇਕ ਚੰਡ ਮਾਰੀ। ਕੋਮਲੀ ਸਾਹ ਰੋਕ ਕੇ ਮੰਜੀ ਤੇ ਜਾ ਡਿੱਗੀ ਜਿਵੇਂ ਭੂਚਾਲ ਨਾਲ ਕੋਈ ਰੁੱਖ ਜੜ੍ਹ ਸਮੇਤ ਉਖੜ ਕੇ ਢਹਿ-ਢੇਰੀ ਹੋ ਗਿਆ ਹੋਵੇ। ਮੈਲੇ ਸਿਰਹਾਣੇ ਤੇ ਸਿਰ ਰਖ ਕੇ ਉਹਨੇ ਚਾਦਰ ਵਿਚ ਮੂੰਹ ਲੁਕਾ ਲਿਆ।

ਕਮਰੇ ਵਿਚ ਰੋਂਦੇ ਘੁੰਮ ਰਹੇ ਦੋ ਪਤੰਗੇ ਕੰਧ ਤੇ ਟੰਗੀ ਹੋਈ ਲਾਲਟੇਨ ਦਾ ਚੱਕਰ ਕੱਟਣ ਲੱਗੇ। ਲੜਖੜਾਉਂਦੀ ਬੱਤੀ ਦੀ ਲੋਅ ਹਟਕੋਰੇ ਭਰ ਰਹੀ ਸੀ। ਉਸਦੀ ਬੁਝਦੀ ਜਗਦੀ ਰੌਸ਼ਨੀ ਵਿਚ ਵਿਗੜੇ ਆਕਾਰ ਵਾਲੀਆਂ ਪਰਛਾਈਆਂ ਕੰਧ ਤੇ ਹਿਲਜੁਲ ਰਹੀਆਂ ਸਨ।

ਦਯਾਨਿਧੀ ਨੇ ਆਪਣਾ ਹੱਥ ਵੇਖਿਆ। ਆਪ ਮੁਹਾਰੇ ਹੀ ਉਸ ਕੋਲੋਂ ਇਹ ਹੋ ਗਿਆ ਸੀ। ਮਨੁੱਖ ਆਪਣੇ ਸਰੀਰ ਦੇ ਕਿਸੇ ਅੰਗ ਨੂੰ ਵਸ ਵਿਚ ਨਹੀਂ ਰਖ ਸਕਦਾ ਹੈ ਅਤੇ ਨਾ ਹੀ ਆਪਣੇ ਰੋਹ ਨੂੰ ਬੰਨ੍ਹ ਕੇ ਰਖ ਸਕਦਾ ਹੈ। ਵੇਦਾਂ ਵਿਚ ਉਹ ਇਸ ਸਚਾਈ ਤੋਂ ਜਾਣੂ ਹੋਣ ਦੇ ਨਾਅਰੇ ਲਗਾਉਂਦਾ ਹੈ ਪਰ ਆਚਾਰ-ਵਿਹਾਰ ਵਿਚ ਉਹੋ ਸਚਾਈ ਕਿੰਨੀ ਭਿਆਨਕ ਹੁੰਦੀ ਹੈ—ਇਸ ਸਚਾਈ ਦਾ ਸਾਮ੍ਹਣਾ ਕਰਨਾ ਉਸਦੇ ਵਸ ਦੀ ਗੱਲ ਨਹੀਂ ਹੁੰਦੀ। ਜੇਕਰ ਕੋਮਲੀ ਦੀਆਂ ਗੱਲਾਂ ਵਿਚ ਸਚਾਈ ਨਹੀਂ ਸੀ ਤਾਂ ਉਹ ਗੁਸੇ ਦੇ ਵੱਸ ਵਿਚ ਕਿਉਂ ਹੋ ਗਿਆ। ਉਸਨੇ ਜੋ ਸੱਚੀਆਂ ਗੱਲਾਂ ਕੋਮਲੀ ਦੇ ਬਾਰੇ ਵਿਚ ਸੁਣੀਆਂ ਸਨ ਉਹੋ ਕੋਮਲੀ ਨੂੰ ਆਖੀਆਂ ਤਾਂ ਕੋਮਲੀ ਨੂੰ ਹੀ ਕਿਉਂ ਗੁਸਾ ਆਇਆ? ਸ਼ਾਇਦ ਕੋਮਲੀ ਦੇ ਬਾਰੇ ਵਿਚ ਕਹੀਆਂ ਗੱਲਾਂ ਸੱਚ ਹੀ ਹੋਣਗੀਆਂ ਨਹੀਂ ਤਾਂ ਉਸਨੂੰ ਇੰਨਾ ਗੁਸਾ ਕਿਉਂ ਆਉਂਦਾ। ਕੋਮਲੀ ਜੇਕਰ ਮੈਨੂੰ ਚੋਟ ਹੀ ਪਹੁੰਚਾਉਣਾ ਚਾਹੁੰਦੀ ਸੀ ਤਾਂ ਹੋਰ ਵੀ ਤਾਂ ਕਈ ਤਰੀਕੇ ਵਰਤ ਸਕਦੀ ਸੀ...ਮਾਂ ਦੀ ਹੀ ਗੱਲ ਉਸਨੇ ਕਿਉਂ ਆਖੀ? ਆਦਮੀ ਨੂੰ ਕਿਸ ਤਰ੍ਹਾਂ ਚੋਟ ਪਹੁੰਚਾਈ ਜਾਵੇ ਇਸ ਬਾਰੇ ਵਿਚ ਔਰਤ ਦਾ ਦਿਮਾਗ਼ ਬਹੁਤ ਕੰਮ ਕਰਦਾ ਹੈ।

ਉਹ ਉਠ ਕੇ ਖੜਾ ਹੋ ਗਿਆ। ਕੋਟ ਦੇ ਅੰਦਰੋਂ ਉਸਨੇ ਪੈਕੇਟ ਬਾਹਰ ਕੱਢਿਆ ਅਤੇ ਉਸਨੂੰ ਮੇਜ਼ ਤੇ ਰਖ ਕੇ ਜਾਣ ਲੱਗਾ। ਕੋਮਲੀ ਨੇ ਤੁਰੰਤ ਉਠ ਕੇ ਉਸਦਾ ਹੱਥ ਫੜ ਲਿਆ। ਉਸਦੇ ਦਿਮਾਗ ਨੇ ਕੰਮ ਕਰਨ ਤੋਂ ਨਾਂਹ ਕਰ ਦਿਤੀ। ਅਥਰੂ ਨਦੀ ਦੀ ਤਰ੍ਹਾਂ ਵਗ ਕੇ ਖਾਖਾਂ ਤਕ ਪੁਜ ਕੇ ਉਥੋਂ ਕਈ ਧਾਰਾਵਾਂ ਵਿਚ ਵੰਡ ਕੇ ਬੁਲ੍ਹਾਂ ਨੂੰ ਛੋਂਹਦੇ ਠੋਡੀ ਦੇ ਥੱਲੇ ਜਾ ਕੇ ਖਤਮ ਹੁੰਦੇ ਜਾ ਰਹੇ ਸਨ। ਖਿਲਰੇ ਪੱਲੇ ਨੂੰ ਸਮੇਟ ਕੇ

ਉਸਨੇ ਹੰਝੂ ਪੂੰਝੇ। ਹੰਝੂ ਦੀ ਇਕ ਕਣੀ ਅਜੇ ਵੀ ਅੱਖ ਦੇ ਕੋਨੇ ਵਿਚ ਰੁਕੀ ਹੋਈ ਸੀ।

"ਤੁਸੀਂ ਨਹੀਂ ਜਾ ਸਕਦੇ।"

"ਹੁਣ ਮੈਂ ਇਥੇ ਰਹਿ ਕੇ ਵੀ ਕੀ ਕਰਾਂਗਾ। ਤੇਰਾ ਮੇਰੇ ਨਾਲ ਕੀ ਰਿਸ਼ਤਾ ?"

"ਤੁਸੀਂ ਇਥੇ ਆਏ ਹੀ ਕਿਉਂ ?"

"ਇਕ ਵਾਰ ਵੇਖਣ ਲਈ ਆਇਆ ਸਾਂ—ਉਹ ਮੇਰੀ ਬੇਵਕੂਫ਼ੀ ਸੀ।"

"ਵੇਖ ਕੇ ਜਾਣ ਦਾ ਮਤਲਬ ਕੀ ਚੰਡ ਮਾਰ ਕੇ ਜਾਣਾ ਹੁੰਦਾ ਹੈ।"

"ਇੰਜ ਨਾ ਆਖ ਕੋਮਲੀ।"

"ਤਾਂ ਫੇਰ ਮੇਰੇ ਤੇ ਤੋਹਮਤਾਂ ਕਿਉਂ ਲਗਾਉਂਦੇ ਹੋ ਤੁਸੀਂ ?"

"ਮੈਨੂੰ ਹੁਣ ਤੇਰੇ ਨਾਲ ਕੋਈ ਮਤਲਬ ਨਹੀਂ ਰਿਹਾ।"

"ਜੇ ਮਤਲਬ ਨਹੀਂ ਰਿਹਾ ਤਾਂ ਵੇਖਣ ਲਈ ਕਿਉਂ ਆਏ ਸੀ। ਤੁਹਾਡੇ ਕਰਕੇ ਮੈਂ ਚੁਪ ਹੋ ਗਈ, ਕੋਈ ਹੋਰ ਹੁੰਦਾ ਤਾਂ ਨਹੁੰਆਂ ਨਾਲ ਚੀਰ ਛੱਡਦੀ।"

"ਏਨਾ ਹੀ ਗੁਸਾ ਹੈ ਤਾਂ ਹਾਲੇ ਵੀ ਕੀ ਹੋ ਗਿਆ। ਮੂਹਰੇ ਖੜਾ ਹਾਂ। ਚੀਰ ਛੱਡ ਨਾ।"

"ਨਾ ਬਾਬਾ ਨਾ—ਮੇਰੇ ਨਹੁੰ ਹੀ ਨਹੀਂ ਹਨ।"

"ਚੰਗਾ ਹੁਣ ਛੱਡ, ਮੈਂ ਜਾਣਾ ਹੈ।"

"ਸਰਦੀ ਵਿਚ ਕਿਥੇ ਜਾਓਗੇ। ਵੇਖੋ ਨਾ ਇਹ ਨਾਮੁਰਾਦ ਲਾਲਟੇਨ ਤੇਲ ਨਾ ਹੋਣ ਕਰਕੇ ਕਿੰਜ ਮੱਠੀ ਪੈ ਗਈ ਹੈ।" ਆਖਦਿਆਂ ਉਠੀ। ਉਸਨੇ ਸਾੜ੍ਹੀ ਠੀਕ ਕੀਤੀ ਅਤੇ ਲਾਲਟੇਨ ਵਿਚ ਤੇਲ ਪਾਇਆ।

"ਮੈਨੂੰ ਸਾੜ੍ਹੀ ਬੰਨ੍ਹਣੀ ਨਹੀਂ ਆਉਂਦੀ, ਵੇਖੋ ਨਾ ਮਾਂ ਦੀ ਸਾੜ੍ਹੀ ਹੈ, ਇੰਜ ਲਗਦਾ ਹੈ ਜਿਵੇਂ ਬਾਦਬਾਨ ਲਹਿਰੇ ਮਾਰ ਰਿਹਾ ਹੋਵੇ।" ਆਖਕੇ ਹੱਸਣ ਲੱਗੀ। ਦਯਾਨਿਧੀ ਨੂੰ ਜਾਪਿਆ ਜਿਵੇਂ ਤੂਫ਼ਾਨ ਦੇ ਜ਼ੋਰ ਤੋਂ ਘਾਬਰ ਕੇ ਤੂਫ਼ਾਨ ਦੇ ਰੁਕਦੇ ਹੀ ਪੱਥਰ ਦੇ ਪਿਛਿਓਂ ਝਾਤੀ ਮਾਰਦੇ ਵਨਫੁੱਲ ਦੀ ਤਰ੍ਹਾਂ ਕੋਮਲੀ ਦਾ ਚਿਹਰਾ ਖਿਲ ਗਿਆ ਹੋਵੇ। ਹੰਝੂਆਂ ਨੇ ਪਾਪ ਨੂੰ ਧੋ ਕੇ ਉਸਨੂੰ ਪਵਿੱਤਰ ਬਣਾ ਦਿਤਾ ਸੀ।

"ਕਿੰਨੀ ਗੰਦੀ ਬੋ ਛੱਡਦਾ ਹੈ ਇਹ ਮਿੱਟੀ ਦਾ ਤੇਲ, ਰਤਾ ਹਥੇਲੀ ਤਾਂ ਸੁੰਘ ਕੇ ਵੇਖੋ।" ਉਸਨੇ ਚਿਹਰਾ ਇੰਜ ਬਣਾਇਆ ਜਿਵੇਂ ਉਥੇ ਹੀ ਉਲਟੀ ਕਰ ਦੇਵੇਗੀ। ਕੋਮਲੀ ਦੀਆਂ ਪਲਕਾਂ ਵਿਚ ਸੁਕਦੇ ਜਾ ਰਹੇ ਹੰਝੂਆਂ ਨੂੰ ਨਿਧੀ ਨੇ ਉਂਗਲ ਨਾਲ ਹਟਾਇਆ ਤੇ ਉਹਨਾਂ ਨੂੰ ਜੀਭ ਨਾਲ ਲਗਾ ਕੇ ਵੇਖਿਆ। ਕੋਮਲੀ ਦੇ ਹੰਝੂ ਵੀ ਖਾਰੇ ਹਨ।

"ਇਹ ਕੀ ਕਰ ਰਹੇ ਹੋ, ਮਾਂ ਵੇਖੇਗੀ ਤਾਂ ਮੇਰੀ ਜਾਨ ਲੈ ਲਵੇਗੀ।" ਆਖਦਿਆਂ ਕੋਮਲੀ ਨੇ ਮੇਜ਼ ਤੋਂ ਪੈਕੇਟ ਲੈ ਕੇ ਖੋਲ੍ਹਿਆ! ਸ਼ਿੰਗਾਰਦਾਨ ਵਿਚ ਪਾਊਡਰ, ਕ੍ਰੀਮ, ਸੈਂਟ ਦੀ ਸ਼ੀਸ਼ੀ, ਰਿੱਬਨ ਤੇ ਨਾਲ ਹੀ ਇਕ ਨਿੱਕੀ ਜਿਹੀ ਕਿਤਾਬ ਵੀ ਸੀ। ਕੋਮਲੀ ਨੇ

ਇਕ ਇਕ ਚੀਜ਼ ਕੱਢ ਕੇ ਹੈਰਾਨੀ ਨਾਲ ਵੇਖੀ। ਮਾਸਾ ਜਿੰਨਾ ਪਾਊਡਰ ਹੱਥ ਵਿਚ ਲੈ ਕੇ ਕਿਹਾ—"ਇਹ ਤਾਂ ਪਾਊਡਰ ਹੈ।" ਮੂੰਹ ਤੋਂ ਨਿਕਲੀ ਹਵਾ ਦੇ ਕਾਰਨ ਹਥੇਲੀ ਦਾ ਪਾਊਡਰ ਉੱਡ ਗਿਆ ਅਤੇ ਆਲਾ-ਦੁਆਲਾ ਖ਼ੁਸ਼ਬੂ ਨਾਲ ਭਰ ਗਿਆ। "ਜ਼ੋਰ ਦਾ ਤਾਂ ਨਹੀਂ ਵਜਿਆ ?" ਦਯਾਨਿਧੀ ਨੇ ਬੜੀ ਮਿੱਠੀ ਆਵਾਜ਼ ਵਿਚ ਪੁੱਛਿਆ।

"ਕੀ ਚੰਡ ? ਉਸਨੂੰ ਤਾਂ ਮੈਂ ਕਦੋਂ ਦੀ ਭੁਲ ਗਈ। ਰੋਈ ਸੀ ਨਾ, ਦਰਦ ਹੰਝੂਆਂ ਵਿਚ ਘੁਲ ਕੇ ਵਗ ਗਿਆ। ਮਾਂ ਦੀ ਗੱਲ ਨਾ ਮੰਨਾਂਗੀ ਤਾਂ ਹੱਡੀ-ਪਸਲੀ ਇਕ ਕਰ ਦੇਵੇਗੀ। ਪਰ ਕੀ ਗੱਲ ਹੈ ਕਿ ਮਾਂ ਮਾਰਦੀ ਹੈ ਤਾਂ ਮੈਨੂੰ ਰੋਣਾ ਬਿਲਕੁਲ ਨਹੀਂ ਆਉਂਦਾ।"

"ਤਾਂ ਫੇਰ ਮੇਰੇ ਮਾਰਨ ਤੇ ਕਿਉਂ ਰੋਣਾ ਆ ਗਿਆ ਤੈਨੂੰ ?"

"ਪਤਾ ਨਹੀਂ—ਅੱਗੇ ਤੋਂ ਕਦੇ ਇਵੇਂ ਹੀ ਝੂਠੀ ਗੱਲ ਨਾ ਆਖਣਾ।"

"ਅੱਗੇ ਕਦੇ ਮੈਂ ਇਥੇ ਆਵਾਂਗਾ ਤਦੇ ਨਾ ?"

"ਆਉਗੇ ਕਿਉਂ ਨਹੀਂ, ਇਥੇ ਆਏ ਬਿਨਾਂ ਤੁਹਾਨੂੰ ਚੈਨ ਕਿਵੇਂ ਪਵੇਗਾ ?"

"ਇਹ ਸਭ ਗੱਲਾਂ ਤੂੰ ਕਿਵੇਂ ਜਾਣਦੀ ਹੈਂ ?"

"ਮੈਨੂੰ ਕੀ ਪਤਾ ? ਹੁਣ ਇਹ ਸਾਰੀਆਂ ਚੀਜ਼ਾਂ ਤੁਸੀਂ ਕਿਉਂ ਲਿਆਏ ?"

"ਤੇਰੇ ਲਈ ਲਿਆਇਆ ਹਾਂ ਇਹਨਾਂ ਸਾਰੀਆਂ ਨੂੰ ਲਾ ਕੇ ਚੰਗੀ ਸਾੜ੍ਹੀ ਪਾ ਕੇ ਤੈਨੂੰ ਸਾਡੇ ਨਾਲ ਪਿਕਨਿਕ ਤੇ ਚਲਣਾ ਪਵੇਗਾ।"

"ਉਹ ਕੀ ਹੁੰਦਾ ਹੈ ?"

"ਮੈਂ, ਸੁਸ਼ੀਲਾ, ਅਮ੍ਰਿਤਮ ਸਾਰੇ ਰਲ ਕੇ ਬੇੜੀ ਵਿਚ ਬਹਿ ਕੇ ਨਦੀ ਵਿਚ ਸੈਰ ਕਰਨ ਜਾਵਾਂਗੇ। ਸਾਰੇ ਰਲ ਕੇ ਖਾ ਪੀ ਕੇ ਜੰਗਲ ਦੀ ਖ਼ੂਬ ਸੈਰ ਕਰਾਂਗੇ। ਤੈਨੂੰ ਵੀ ਆਉਣਾ ਪਵੇਗਾ, ਸਮਝੀ।"

"ਹੁਣ ਮੇਰੀ ਕੀ ਲੋੜ ? ਸੁਸ਼ੀਲਾ ਤੇ ਅਮੁਤਰਮ ਤਾਂ ਨਾਲ ਹੋਣਗੀਆਂ ਹੀ।"

"ਅਮੁਤਰਮ ਲਫ਼ਜ਼ ਠੀਕ ਨਹੀਂ ਕਿਹਾ ਤੂੰ। ਆਖ ਅ......ਮ੍ਰਿ......ਤਮ......ਹੂੰ, ਬੋਲ ਨਾ।"

"ਜ਼ਬਾਨ ਤੇ ਚੜ੍ਹਦਾ ਨਹੀਂ। ਕੋਸ਼ਿਸ਼ ਕਰਾਂਗੀ...ਅਮੰਤਰ ਛਿ...ਛਿ...ਨਹੀਂ ਬੋਲਿਆ ਗਿਆ। ਐਤਕਾਂ ਸੁਣੋ ਅਮਰੰਤਰ।" ਅਤੇ ਇਹੋ ਸ਼ਬਦ ਮੁੜ-ਮੁੜ ਬੋਲਦਿਆਂ ਬੈਠ ਗਈ।

"ਸੁਣ ਰਹੀ ਹੈਂ। ਕਲ੍ਹ ਆਉਣਾ ਪਵੇਗਾ ਤੈਨੂੰ।"

"ਉਹਨਾਂ ਨਾਲ ? ਨਾ ਬਾਬਾ ਨਾ—ਮਾਂ ਕਚੂਮਰ ਕੱਢ ਦੇਵੇਗੀ।"

"ਤੇਰੀ ਮਾਂ ਨੂੰ ਮੈਂ ਆਖਾਂਗਾ।" ਦਯਾਨਿਧੀ ਨੇ ਉਸਦੇ ਮੋਢੇ ਤੇ ਹੱਥ ਰਖਣਾ ਚਾਹਿਆ ਪਰ ਹਿੰਮਤ ਨਾ ਪਈ।

"ਰੇਸ਼ਮੀ ਸਾੜ੍ਹੀ ਮਾਂ ਦੀ ਹੈ...ਇਸ ਵਿਚ ਸਰਦੀ ਲੱਗਦੀ ਹੈ। ਇਕ ਸੂਤੀ ਸਾੜ੍ਹੀ ਲਵਾਂਗੀ, ਮੈਨੂੰ ਪੰਦਰਾਂ ਰੁਪਏ ਦਿਓ ਨਾ ?......ਊਂਹੂੰ ਮੈਂ ਨਹੀਂ ਮੰਗ ਰਹੀ......ਮਾਂ ਨੇ ਮੰਗਣ ਲਈ ਕਿਹਾ ਸੀ।" ਪੱਲੇ ਦਾ ਸਿਰਾ ਦੋਹਾਂ ਹੱਥਾਂ ਨਾਲ ਮਰੋੜਦੀ ਅਤੇ ਖੱਬੇ ਪੈਰ ਦੇ ਅੰਗੂਠੇ ਨਾਲ ਜ਼ਮੀਨ ਤੇ ਲਕੀਰਾਂ ਖਿਚਦੀ ਬੋਲੀ—"ਮਾਂ ਨੂੰ ਹਮੇਸ਼ਾ ਪੈਸਿਆਂ ਦੀ ਲੋੜ ਰਹਿੰਦੀ ਹੈ।"

"ਅਤੇ ਤੈਨੂੰ ?"

"ਛਿ...ਮੈਂ ਕੀ ਕਰਾਂਗੀ ਪੈਸੇ ਲੈਕੇ। ਇਹ ਤਾਂ ਮਾਂ ਲਈ ਮੰਗੇ ਸੀ।"

ਦਯਾਨਿਧੀ ਦਾ ਦਿਮਾਗ਼ ਚਕਰਾਇਆ। ਪੈਸੇ ਕਮਾਉਣਾ ਹੀ ਜੇਕਰ ਕਾਮਾਕਸ਼ੀ ਦਾ ਮੰਤਵ ਰਿਹਾ ਹੋਵੇ ਤਾਂ ਕੋਮਲੀ ਰਾਹੀਂ ਉਹ ਹਜ਼ਾਰਾਂ ਰੁਪਏ ਕਮਾ ਸਕਦੀ ਹੈ—ਤਿਰੁਪਤੀ ਜਾ ਕੇ ਮੰਦਰ ਦੇ ਅੱਗੇ ਬਿਠਾ ਦੇਵੇ ਅਤੇ ਝੋਲੀ ਪਸਾਰੇ ਤਾਂ ਜੇਕਰ ਇਕ-ਇਕ ਪੈਸਾ ਵੀ ਲੋਕੀਂ ਦੇਣ ਤਾਂ ਸਾਲ ਭਰ ਵਿਚ ਉਸ ਕੋਲ ਚੰਗੀ ਰਕਮ ਇਕੱਠੀ ਹੋ ਜਾਵੇਗੀ। ਕੋਮਲੀ ਦੇ ਕਈ ਪੁਰਸ਼ਾਂ ਰਾਹੀਂ ਮਸਲੇ ਜਾਣ ਦੀ ਕਲਪਨਾ ਕਰਕੇ ਉਹ ਕੰਬ ਉਠਿਆ।

"ਤੂੰ ਵਿਆਹ ਨਹੀਂ ਕਰੇਂਗੀ ?"

"ਛਿ...ਵਿਆਹ ? ਉਹ ਕੀ ਹੁੰਦਾ ਹੈ ?"

"ਵਿਆਹ ! ਦੁਨੀਆਂ ਵਿਚ ਜੋ ਪੈਦਾ ਹੋਇਆ ਹੈ ਉਸਦਾ ਵਿਆਹ ਹੋਣਾ ਹੀ ਚਾਹੀਦਾ ਹੈ। ਖ਼ਾਸ ਕਰਕੇ ਔਰਤ ਦਾ। ਵਿਆਹ ਨਾ ਕਰਨ ਵਾਲੇ ਆਦਮੀ ਦੀ ਤਾਂ ਸਮਾਜ ਵਿਚ ਥਾਂ ਹੀ ਨਹੀਂ ਹੁੰਦੀ। ਆਦਮੀ ਨੂੰ ਕੱਲ੍ਹਾ ਕੋਈ ਨਹੀਂ ਰਹਿਣ ਦਿੰਦਾ। ਔਰਤਾਂ ਉਸਦਾ ਸ਼ਿਕਾਰ ਕਰਨ ਲੱਗਦੀਆਂ ਹਨ। ਵੇਦ-ਸ਼ਾਸਤ੍ਰੀਆਂ ਨੇ ਬ੍ਰਹਮਚਾਰੀ ਜੀਵਨ ਤੋਂ ਬਾਅਦ ਗ੍ਰਿਹਸਤੀ ਦਾ ਹੁਕਮ ਦਿਤਾ ਹੈ। ਵਿਆਹ ਕਰਨ ਤੋਂ ਬਿਨਾਂ ਇਕ-ਅੱਧਾ ਆਦਮੀ ਭਾਵੇਂ ਰਹਿ ਜਾਵੇ ਪਰ ਔਰਤ ਨੂੰ ਵਿਆਹ ਤੋਂ ਬਿਨਾਂ ਰਹਿਣ ਦੀ ਉੱਕਾ ਇਜਾਜ਼ਤ ਨਹੀਂ ਹੈ।" ਉਹ ਸੋਚ ਰਿਹਾ ਸੀ। ਅਚਨਚੇਤ ਉਹਦੇ ਮੂੰਹੋਂ ਨਿਕਲਿਆ—"ਪੈਸੇ ਲੈ ਕੇ ਰਾਤੀਂ ਆ ਜਾਵਾਂ ?"

"ਕੱਲ੍ਹ ਆਓ।"

ਪਿਛਵਾੜੇ ਜਾ ਕੇ ਉਹਨੇ ਭਿੱਤ ਖੋਲ੍ਹਣੇ ਚਾਹੇ।

"ਜਾ ਰਹੇ ਹੋ ਬਾਬੂ ?" ਕਾਮਾਕਸ਼ੀ ਨੇ ਹੌਲੇ ਜਿਹੇ ਪੁੱਛਿਆ। ਦਯਾਨਿਧੀ ਨੇ ਕੋਈ ਜੁਆਬ ਨਾ ਦਿਤਾ।

"ਇੰਜ ਕੀ ਦਿਲ ਭਰੇਗਾ ? ਹੁਣ ਜੇ ਸ਼ੌਕ ਹੀ ਪੂਰਾ ਕਰਨਾ ਹੈ ਤਾਂ ਮੇਰੀ ਧੀ ਨਾਲ ਛੇਤੀ ਛੇਤੀ ਵਿਆਹ ਕਰ ਲਓ।"

"ਮੈਂ ਵਿਆਹ ਨਹੀਂ ਕਰਨਾ ਚਾਹੁੰਦਾ।"

"ਤਾਂ ਫੇਰ ਕਾਹਨੂੰ ਸਾਡੇ ਘਰ ਆਉਂਦੇ ਹੋ। ਅਜਿਹੀਆਂ ਗੱਲਾਂ ਤੁਹਾਡੀ ਜ਼ਾਤ ਵਿਚ ਹੁੰਦੀਆਂ ਹੋਣਗੀਆਂ ਪਰ ਸਾਡੇ ਘਰਾਂ ਵਿਚ ਨਹੀਂ ਚਲਦੀਆਂ। ਬਿਰਾਦਰੀ ਦੇ

ਲੋਕੀਂ ਮੇਰੇ ਮੂੰਹ ਤੇ ਥੁਕਣਗੇ। ਸਾਡੀ ਵੀ ਆਪਣੀ ਇਜਤ-ਆਬਰੂ ਹੈ ਬਾਬੂ।''

ਦਯਾਨਿਧੀ ਜੁਆਬ ਦਿਤੇ ਬਿਨਾਂ ਤੁਰ ਆਇਆ। ਬਾਹਰ ਕਾਫ਼ੀ ਠੰਡ ਸੀ। ਜਿਵੇਂ ਬਰਫ਼ ਅਤੇ ਸਰਦੀ ਨੇ ਰਲ-ਮਿਲ ਕੇ ਸ਼ਿਕੰਜੇ ਵਿਚ ਪੂਰੇ ਪਿੰਡ ਨੂੰ ਜਕੜ ਲਿਆ ਹੋਵੇ। ਲੱਗਦਾ ਸੀ ਜਿਵੇਂ ਆਪਾ ਗਰਮਾਉਣ ਲਈ ਝੁੱਗੀਆਂ ਇਕ-ਦੂਜੇ ਨਾਲ ਢੁਕ ਕੇ ਖੜੀਆਂ ਹੋਣ। ਕਮਰੇ ਵਿਚ ਜਦੋਂ ਕੋਮਲੀ ਨਾਲ ਗੱਲਾਂ ਕਰ ਰਿਹਾ ਸੀ ਤਾਂ ਇੰਜ ਜਾਪਿਆ ਸੀ ਜਿਵੇਂ ਅੱਗ ਸੇਕ ਰਿਹਾ ਹੋਵੇ। ਗਰਮੀ ਨਾਲ ਆਲਾ-ਦੁਆਲਾ ਅਸਹਿ ਹੋ ਗਿਆ ਸੀ। ਹੰਝੂਆਂ ਨਾਲ ਭਿੱਜੇ ਸਿਰਹਾਣੇ ਤੇ ਹੱਥ ਰਖਦੇ ਸਮੇਂ ਲੱਗਿਆ ਸੀ ਜਿਵੇਂ ਅੱਗ ਤੇ ਹਥੇਲੀ ਰਖ ਦਿਤੀ ਹੋਵੇ ਜਿਹੜੀ ਉਸਦੇ ਚਾਰ-ਚੁਫੇਰੇ ਬਲ ਰਹੀ ਹੈ। ਪਰ ਉਸਦੀ ਰੌਸ਼ਨੀ ਨਾਂ-ਮਾਤਰ ਵੀ ਨਹੀਂ ਸੀ।

ਘਰ ਪੁੱਜਿਆ। ਬਰਾਮਦੇ ਵਿਚ ਜਗਨਾਥਮ ਸੌਣ ਦੀ ਤਿਆਰੀ ਕਰ ਰਿਹਾ ਸੀ। ਸੁਸ਼ੀਲਾ ਦੇ ਕਮਰੇ ਵਿਚ ਲਾਲਟੇਨ ਬਲ ਰਹੀ ਸੀ। ਬੂਹੇ ਦੇ ਸੁਰਾਖ਼ ਵਿਚੋਂ ਉਹਨੇ ਅੰਦਰ ਵੇਖਿਆ। ਨਾਲ ਦੇ ਕਮਰੇ ਵਿਚ ਨਾਗਮਣੀ ਅਤੇ ਅਮ੍ਰਿਤਮ ਕੌਡੀਆਂ ਖੇਡ ਰਹੀਆਂ ਸਨ। ਨਰਸੱਮਾ ਰਸੋਈ ਵਿਚ ਕਿਸੇ ਨੂੰ ਆਖ ਰਹੀ ਸੀ—

''ਸਾਨੂੰ ਆਏ ਕਈ ਦਿਨ ਹੋ ਗਏ ਹਨ। ਹੁਣ ਬੋਰੀ ਬਿਸਤਰਾ ਬੰਨ੍ਹਣ ਦੀ ਤਿਆਰੀ ਕਰਨੀ ਪਵੇਗੀ। ਅੱਜ ਹੀ ਭਰਾ ਜੀ ਦੀ ਚਿੱਠੀ ਆਈ ਹੈ। ਉਹਨਾਂ ਨੇ ਛੇਤੀ ਮੁੜਨ ਲਈ ਲਿਖਿਆ ਹੈ।''

''ਮਾਮਾ ਨੂੰ ਹੀ ਇਥੇ ਕਿਉਂ ਨਹੀਂ ਸੱਦ ਲੈਂਦੇ ?''

''ਉਸ ਬੇਚਾਰੇ ਨੂੰ ਟਾਈਮ ਹੀ ਕਿਥੇ ਮਿਲਦਾ ਹੈ ? ਕਿੰਨਾ ਵੀ ਤਹਿਸੀਲਦਾਰ ਹੋਵੇ ਪਰ ਧੀ ਦੇ ਰਿਸ਼ਤੇ ਲਈ ਇਧਰ ਉਧਰ ਫਿਰਨਾ ਹੀ ਪੈਂਦਾ ਹੈ।'' ਨਰਸੱਮਾ ਨੇ ਜੁਆਬ ਦਿਤਾ।

''ਤੁਹਾਡੀ ਧੀ ਤਾਂ ਪੜ੍ਹੀ ਲਿਖੀ ਹੈ। ਆਪਣੀ ਪਸੰਦ ਦਾ ਮੁੰਡਾ ਆਪ ਹੀ ਲੱਭ ਲਵੇਗੀ। ਕਈ ਲੋਕੀਂ ਤਾਂ ਕੁੜੀਆਂ ਨੂੰ ਇਸੇ ਲਈ ਪੜ੍ਹਾ ਰਹੇ ਹਨ ਕਿ ਉਹ ਧੀਆਂ ਲਈ ਮੁੰਡੇ ਲੱਭ ਨਹੀਂ ਪਾਉਂਦੇ। ਆਪਣੀ ਪਸੰਦ ਦਾ ਲਾੜਾ ਲੱਭ ਲੈਣ ਮਗਰੋਂ ਜੇਕਰ ਕੋਈ ਪੁੱਠ-ਸਿੱਧ ਹੋ ਵੀ ਜਾਵੇ ਤਾਂ ਉਸ ਲਈ ਮਾਪਿਆਂ ਨੂੰ ਤਾਂ ਗਾਲ੍ਹਾਂ ਨਹੀਂ ਮਿਲਦੀਆਂ ਨਾ ?'' ਨਿਧੀ ਨੇ ਜੁਆਬ ਦਿਤਾ।

''ਚੰਗਾ ਹੁਣ ਤੂੰ ਦੱਸ ਸੁਸ਼ੀਲਾ ਦੇ ਬਾਰੇ ਵਿਚ ਤੇਰੀ ਕੀ ਰਾਏ ਹੈ। ਉਹ ਤਾਂ ਆਪਣਾ ਚੰਗਾ-ਮੰਦਾ ਖ਼ੁਦ ਨਹੀਂ ਜਾਣਦੀ। ਉਹਨੂੰ ਐਵੇਂ ਹੀ ਉਸਦੀ ਮਰਜ਼ੀ ਤੇ ਨਹੀਂ ਛੱਡ ਸਕਦੇ। ਬੱਚਿਆਂ ਦੇ ਵਿਆਹ ਬਾਰੇ ਸੋਚਣਾ ਵੱਡਿਆਂ ਦਾ ਫ਼ਰਜ਼ ਹੈ।''

''ਹਾਂ...ਉਹ ਤਾਂ ਹੈ ਹੀ।'' ਆਖਦਿਆਂ ਨਿਧੀ ਖਾਣਾ ਖਾ ਕੇ ਹੱਥ ਧੋਣ ਲਈ ਬਾਹਰ ਆ ਗਿਆ। ਖੇਲ ਪੂਰਾ ਕਰਕੇ ਨਾਗਮਣੀ ਬਰਾਮਦੇ ਵਿਚ ਆ ਗਈ ਅਤੇ ਅਮ੍ਰਿਤਮ ਚੁਗਾਠ ਦੇ ਕੋਲ ਕੰਧ ਦਾ ਸਹਾਰਾ ਲੈ ਕੇ ਖੜੀ ਹੋ ਗਈ। ''ਇੰਨੀ ਰਾਤ ਕਿੱਥੇ ਗਏ ਸੀ ਜੀਜਾ ਜੀ।'' ਦਯਾਨਿਧੀ ਨੇ ਜੁਆਬ ਨਹੀਂ ਦਿਤਾ।

ਨਾਗਮਣੀ ਜਾਂਦਿਆਂ ਜਾਂਦਿਆਂ ਕਹਿੰਦੀ ਗਈ—"ਕੋਮਲੀ ਦੇ ਘਰ ਤਕ ਗਏ ਹੋਣਗੇ ਕਿਉਂ।"

ਦਯਾਨਿਧੀ ਸੋਚ ਰਿਹਾ ਸੀ ਕਿ ਪਤਾ ਨਹੀਂ ਔਰਤਾਂ ਕਿਸੇ ਦੇ ਵਿਅਕਤੀਗਤ ਮਾਮਲੇ ਵਿਚ ਇੰਨੀ ਆਸਾਨੀ ਨਾਲ ਤੇ ਸਿੱਧੇ ਤੌਰ ਤੇ ਕਿਉਂ ਤੇ ਕਿਵੇਂ ਆਖ ਛੱਡਦੀਆਂ ਹਨ ! ਕਿਸੇ ਗ਼ੈਰ ਔਰਤ ਦੇ ਬਾਰੇ ਕਹਿਣ-ਸੁਣਨ ਦਾ ਏਨਾ ਹੱਕ ਪਤਾ ਨਹੀਂ ਕਿਵੇਂ ਇਨ੍ਹਾਂ ਨੂੰ ਮਿਲ ਜਾਂਦਾ ਹੈ।

"ਕੌਡੀਆਂ ਖੇਲੋਗੇ ਜੀਜਾ ਜੀ ?"

"ਮੈਨੂੰ ਖੇਲਣਾ ਨਹੀਂ ਆਉਂਦਾ...ਸਿਖਾ ਦਿਓ ਤਾਂ...।"

"ਵਾਹ ! ਨੇਕੀ ਤੇ ਪੁੱਛ-ਪੁੱਛ—ਚਲੋ ਅੰਦਰ ਚਲੋ।"

ਦਯਾਨਿਧੀ ਅੰਦਰ ਪਲੰਘ ਦੇ ਕੋਲ ਕੁਰਸੀ ਖਿੱਚ ਕੇ ਬਹਿ ਗਿਆ ਅਤੇ ਅਮ੍ਰਿਤਮ ਪਲੰਘ ਤੇ। ਅਮ੍ਰਿਤਮ ਗੱਲਾਂ ਵਿਚ ਲੱਗ ਗਈ। "ਜੀਜਾ ਜੀ। ਸੱਚ ਮੰਨੋ ਇਹਨਾਂ ਲੋਕਾਂ ਦੀ ਜ਼ਾਤ ਹੀ ਅਜਿਹੀ ਹੈ ਕਿ ਇਹਨਾਂ ਨੂੰ ਢੰਗ ਨਾਲ ਗੱਲ ਕਰਨੀ ਵੀ ਨਹੀਂ ਆਉਂਦੀ।" ਪਤਾ ਨਹੀਂ ਕਿਹੜੀ ਤੇ ਕਿਸ ਬਾਰੇ ਅਮ੍ਰਿਤਮ ਗੱਲ ਕਰ ਰਹੀ ਸੀ। ਦਯਾਨਿਧੀ ਨੂੰ ਕੁਝ ਸਮਝ ਨਹੀਂ ਆ ਰਿਹਾ ਸੀ ਪਰ ਅਮ੍ਰਿਤਮ ਜਦੋਂ ਕਿਸੇ ਦੂਜੀ ਜ਼ਾਤ ਦੀ ਕੁੜੀ ਤੇ ਗੁਸਾ ਉਤਾਰ ਰਹੀ ਸੀ ਅਤੇ ਉਸਦੇ ਮੱਥੇ ਤੇ ਵਲ ਪੈ ਰਹੇ ਸੀ ਤਾਂ ਦਯਾਨਿਧੀ ਅਮ੍ਰਿਤਮ ਦੇ ਵਲ ਪਏ ਮੱਥੇ ਦੀ ਸੁੰਦਰਤਾ ਨੂੰ ਇਕ ਟਕ ਵੇਖ ਰਿਹਾ ਸੀ।

"ਜੀਜਾ ਜੀ ਇੰਜ ਕੀ ਵੇਖ ਰਹੇ ਹੋ ?"

"..................."

"ਤਾਂ ਮੈਨੂੰ ਵੀ ਨਹੀਂ ਦੱਸੋਗੇ ਕਿ ਇਹ ਕੋਮਲੀ ਕੌਣ ਹੈ ?"

"ਅਮ੍ਰਿਤਮ ਮੇਰੀ ਮਦਦ ਕਰੋਗੀ। ਮੈਂ ਬਹੁਤ ਮੁਸੀਬਤ ਵਿਚ ਪੈ ਗਿਆ ਹਾਂ।"

"ਦੱਸੋ ਨਾ ਕਿਹੜੀ ਮੁਸੀਬਤ ਹੈ। ਯਕੀਨ ਕਰੋ ਮੈਂ ਕਿਸੇ ਨੂੰ ਵੀ ਨਹੀਂ ਦੱਸਾਂਗੀ। ਜਿਥੋਂ ਤਕ ਮੇਰੇ ਵਸ ਦੀ ਗੱਲ ਹੋਵੇਗੀ ਮੈਂ ਜ਼ਰੂਰ ਮਦਦ ਕਰਾਂਗੀ। ਦੱਸੋ ਕੀ ਗੱਲ ਹੈ ?"

"ਤਾਂ ਮੈਂ ਤੁਹਾਡੇ ਤੋਂ ਕੁਝ ਮੰਗਾਂਗਾ। ਮੈਨੂੰ ਇਸ ਵੇਲੇ ਪੰਜਾਹ ਰੁਪਇਆਂ ਦੀ ਲੋੜ ਹੈ। ਛੇਤੀ ਹੀ ਮੋੜ ਦੇਵਾਂਗਾ।"

"ਬਸ ਇੰਨੀ ਗੱਲ ? ਪਰ ਕੀ ਹੁਣੇ ਚਾਹੀਦੇ ਹਨ ?"

"ਫੌਰਨ—ਹੁਣੇ ਇਸੇ ਸਮੇਂ।"

"ਇੰਨੀ ਰਾਤ ਗਏ ਕੀ ਕਰੋਗੇ ?"

"ਤੁਸੀਂ ਸਭ ਕੁਝ ਜਾਣਦੇ ਹੋ ਅਮ੍ਰਿਤਮ।"

"ਮੈਂ ਜਾਣਦੀ ਹਾਂ ? ਤੁਸੀਂ ਬੜੇ ਉਹ ਹੋ ਜੀਜਾ ਜੀ। ਭਲਾ ਮੈਂ ਕੀ ਜਾਣਾਂ ?" ਹੈਰਾਨੀ ਭਰਿਆ ਹਾਸਾ ਹੱਸਣ ਲੱਗੀ।

"ਰਤਾ ਕੁ ਸੋਚ ਵੇਖੋ ਆਪਣੇ ਆਪ ਸੋਝੀ ਆ ਜਾਵੇਗੀ।"

"ਨਾਗਮਣੀ ਹੁੰਦੀ ਤਾਂ ਕਹਿ ਦਿੰਦੀ ਕਿ ਕੋਮਲੀ ਨੇ ਫ਼ਰਮਾਇਸ਼ ਕੀਤੀ ਹੋਵੇਗੀ ।"

"ਤੁਸੀਂ ਵੀ ਘੱਟ ਨਹੀਂ ਹੋ ਮੈਂ ਤੁਹਾਡੇ ਸ੍ਰੀਮਾਨ ਜੀ ਨੂੰ ਇਸੇ ਲਈ ਵੇਖਣਾ ਚਾਹੁੰਦਾ ਹਾਂ ਕਿ ਉਹਨਾਂ ਨੇ ਤੁਹਾਨੂੰ ਬੇਵਕੂਫ਼ ਕਿਵੇਂ ਤੇ ਕਿਉਂ ਕਿਹਾ ?"

"ਕਿਹੋ ਜਿਹੀਆਂ ਗੱਲਾਂ ਕਰਦੇ ਹੋ ਜੀਜਾ ਜੀ, ਮੈਂ ਤਾਂ ਉਂ'ਜ ਹੀ ਕਿਹਾ ਸੀ । ਭਲਾ ਮੈਨੂੰ ਕੀ ਪਤਾ ਤੁਹਾਡੇ ਦਿਲ ਦੀਆਂ ਗੱਲਾਂ । ਚੰਗਾ ਤਾਂ ਦੱਸੋਗੇ ਨਹੀਂ ਕਿ ਕੋਮਲੀ ਕੌਣ ਹੈ ?"

"ਹੁਣ ਤਕ ਕੀ ਨਾਗਮਣੀ ਨੇ ਤੁਹਾਡੇ ਕੰਨਾਂ ਵਿਚ ਇਹ ਗੱਲ ਨਹੀਂ ਪਾਈ— ਉਹਨੂੰ ਤਾਂ ਹੁਣ ਤਕ ਢੋਲ ਪਿਟ ਦੇਣਾ ਚਾਹੀਦਾ ਸੀ ਮੇਰੇ ਬਾਰੇ ਵਿਚ ।"

"ਪਤਾ ਨਹੀਂ ਸੁਸ਼ੀਲਾ ਦੇ ਕੰਨਾਂ ਵਿਚ ਕੀ ਭਰਿਆ ਹੋਏਗਾ । ਦੋਨਾਂ ਵਿਚ ਬਹੁਤ ਘੁਲ ਮਿਲਕੇ ਗੱਲਾਂ ਹੋ ਰਹੀਆਂ ਸਨ ਅੱਜ । ਪਰ ਹੁਣ ਦੱਸੋ ਨਾ ਕੋਮਲੀ ਦੇ ਬਾਰੇ ਵਿਚ ?"

"ਉਸਨੂੰ ਤੁਸੀਂ ਬਿਲਕੁਲ ਨਹੀਂ ਜਾਣਦੇ, ਉਹ ਆਪਣੇ ਕਿਸਮ ਦੀ ਜ਼ਿੱਦੀ ਕੁੜੀ ਹੈ ਅਤੇ ਹੈ ਬਿਲਕੁਲ ਅਸਭਿਅ । ਉਸਨੂੰ ਗੱਲਾਂ ਕਰਨ ਦਾ ਵੀ ਤਰੀਕਾ ਨਹੀਂ ਆਉਂਦਾ । ਉਹ ਦਿਮਾਗ਼ ਤੋਂ ਬਿਨਾਂ, ਸਰੀਰ ਤੇ ਆਤਮਾ ਤੋਂ ਬਿਨਾ ਮਾਸ ਦਾ ਇਕ ਲੋਥੜਾ ਹੀ ਹੈ । ਉਸਦਾ ਦਰਸ਼ਨ ਪਾਉਣ ਲਈ ਕਈ ਜਨਮ ਲੈਣੇ ਪੈਣਗੇ ।"

"ਠੀਕ ਆਖਦੇ ਹੋ ਜੀਜਾ ਜੀ । ਉਹਨਾਂ ਵਿਚ ਤੌਰ-ਤਰੀਕਾ, ਸਲੀਕਾ ਬਿਲਕੁਲ ਨਹੀਂ ਹੁੰਦਾ ਅਤੇ ਇਕਦਮ ਘਿਣਾਉਣੀ ਵਿਲਾਸਿਤਾ ਹੁੰਦੀ ਹੈ । ਸਾਡੇ ਪਿੰਡ ਵਿਚ ਵੀ ਇਕ ਇਸੇ ਜ਼ਾਤ ਦੀ ਕੁੜੀ ਹੈ । ਇਨ੍ਹਾਂ ਨਾਲ ਬੜਾ ਹੀ ਘਿਣਾਉਣਾ ਮਜ਼ਾਕ ਕਰਦੀ ਰਹਿੰਦੀ ਹੈ ਅਤੇ ਇਹਨਾਂ ਦੀ ਵੀ ਗੱਲ ਨਾ ਪੁੱਛੋ, ਉਹਦੇ ਮੂਹਰੇ ਪੂਛ ਹਿਲਾਉਂਦੇ ਰਹਿੰਦੇ ਹਨ । ਉਹਦੇ ਸਾਰੇ ਨਾਜ਼-ਨਖਰੇ ਚੁਕਦੇ ਹਨ ।"

"ਮਤਲਬ ਇਹ ਹੈ ਕਿ ਫੇਰ ਤੁਹਾਡੇ ਸ੍ਰੀਮਾਨ ਜੀ ਵੀ ਅਜਿਹੀ ਲੀਲਾ ਰਚਾਉਂਦੇ ਹਨ । ਕਿਉਂ ?"

"ਹਾਂ । ਬਸ ਇਹੋ ਸਮਝ ਲਓ, ਇਹ ਤਾਂ ਸਾਡੇ ਵਰਗੇ ਕੁਲੀਨਾਂ ਵਿਚ ਘਰ ਘਰ ਦਾ ਕਿੱਸਾ ਹੈ ਅਤੇ ਜੇ ਕਿਤੇ ਮਾਸਾ ਜਿੰਨਾ ਫ਼ਰਕ ਹੈ ਵੀ ਤਾਂ ਬਸ ਏਨਾ ਕਿ ਕੁਝ ਲੋਕੀਂ ਐਵੇਂ ਹੀ ਗੱਲਾਂ ਵਿਚ ਆਪਣਾ ਅਸਲੀ ਰੂਪ ਪ੍ਰਗਟ ਕਰ ਬੈਠਦੇ ਹਨ ਅਤੇ ਕੁਝ ਲੁਕੇ ਛੁਪੇ ਨਾਟਕ ਚਲਾਉਂਦੇ ਰਹਿੰਦੇ ਹਨ । ਉਸ ਔਰਤ ਨੇ ਹੀ ਜਦੋਂ ਸ਼ਰਮ-ਹਯਾ ਘੋਲ ਕੇ ਪੀ ਲਈ ਤਾਂ ਉਹ ਬੇਚਾਰੇ ਵੀ ਆਖ਼ਿਰ ਕੀ ਕਰਨ ।"

"ਕੋਮਲੀ ਵਿਚ ਸੰਗ-ਸ਼ਰਮ ਸੰਕੋਚ ਮਾਸਾ ਜਿੰਨਾ ਵੀ ਨਹੀਂ ਹੈ ।"

"ਤਾਂ ਅਜਿਹੀ ਕੁੜੀ ਤੁਹਾਨੂੰ ਕਿਸ ਤਰ੍ਹਾਂ ਪਸੰਦ ਆ ਗਈ ?"

"ਇਹੋ ਤਾਂ ਨਹੀਂ ਦੱਸ ਸਕਦਾ ਅਮ੍ਰਿਤਮ । ਇਹੋ ਸਮਝ ਸਕਦਾ ਤਾਂ ਮੈਨੂੰ ਆਪਣੇ ਜੀਵਨ ਦਾ ਰਹੱਸ ਨਾ ਪਤਾ ਚਲ ਜਾਂਦਾ ।"

"ਇਸ ਗੱਲ ਵਿਚ ਰਹੱਸ ਕੀ ਹੋਵੇਗਾ ਭਲਾ ? ਸੁਆਹ-ਮਿੱਟੀ । ਇਹ ਤਾਂ ਬਚਪਨੇ

ਦੀਆਂ ਗੱਲਾਂ ਹਨ। ਘਰ-ਗ੍ਰਿਹਸਤੀ ਵਿਚ ਪਓਗੇ ਤਾਂ ਇਹ ਸਾਰੀਆਂ ਗੱਲਾਂ ਭੁਲ ਜਾਣਗੀਆਂ।" ਆਖਦਿਆਂ ਅਮ੍ਰਿਤਮ ਨੇ ਚਾਦਰ ਤੇ ਡਿਗਿਆ ਦਵਨਮ (ਇਕ ਸੁਗੰਧਿਤ ਪੱਤਾ) ਆਪਣੇ ਜੂੜੇ ਵਿਚ ਟੁੰਬ ਲਿਆ।

"ਗ੍ਰਿਹਸਤੀ ਦੇ ਨਾਂ ਤੋਂ ਮੈਨੂੰ ਡਰ ਲਗਦਾ ਹੈ ਅਮ੍ਰਿਤਮ। ਮੈਨੂੰ ਇਸ ਗ੍ਰਿਹਸਤੀ ਦੇ ਚੱਕਰ ਵਿਚ ਪੈ ਕੇ ਸੁਖੀ ਹੋਣ ਦੀ ਗੱਲ ਤੋਂ ਹੀ ਚਿੜ ਹੈ। ਕਿਸੇ ਵੀਰਾਨ ਜੰਗਲ ਵਿਚ ਰਿਸ਼ੀ ਬਣ ਕੇ ਰਹਿਣਾ ਆਸਾਨ ਹੈ ਪਰ ਖ਼ੁਸ਼ਬੂ ਨਾਲ ਬੇਸੁਰਤ ਕਰ ਦੇਣ ਵਾਲੇ ਬੰਦਿਆਂ ਵਿਚਕਾਰ ਨੱਕ ਬੰਦ ਕਰਕੇ ਬੈਠਣਾ ਮਨੁੱਖ ਦੇ ਵਸ ਦਾ ਕੰਮ ਨਹੀਂ। ਤੁਹਾਡਾ ਕੀ ਖ਼ਿਆਲ ਹੈ?"

"ਜੰਗਲ ਵਿਚ ਤਾਂ ਜੰਗਲੀ ਫੁੱਲ ਹੋਣਗੇ ਹੀ।" ਬਾਗ਼ ਵਿਚ ਅੱਗ ਲੱਗਦੇ ਵੇਖ ਕੇ ਰਾਣੀਆਂ ਦੀ ਤਰ੍ਹਾਂ ਅਮ੍ਰਿਤਮ ਦੁਖ ਭਰਿਆ ਹਾਸਾ ਹੱਸਣ ਲੱਗੀ।

"ਅਜਿਹੀ ਘਮੰਡੀ ਤੇ ਬੇਸ਼ਰਮ ਗੰਵਾਰ ਕੁੜੀ ਦੇ ਪਿਛੇ ਮੇਰੇ ਪਾਗਲਪਨ ਨੂੰ ਵੇਖ ਕੇ ਤੁਸੀਂ ਮੇਰੇ ਤੇ ਤਰਸ ਖਾ ਰਹੇ ਹੋ ਨਾ?"

"ਨਹੀਂ ਜੀਜਾ ਜੀ। ਗੰਵਾਰ ਹਾਂ ਪਰ ਮੈਂ ਤੁਹਾਡਾ ਦੁਖ ਸਮਝ ਸਕਦੀ ਹਾਂ। ਪਾਗਲਾਂ ਨੂੰ ਵੇਖ ਕੇ ਅਸੀਂ ਤਰਸ ਖਾਂਦੇ ਹਾਂ, ਉਸੇ ਤਰ੍ਹਾਂ ਪਾਗਲ ਵੀ ਸਾਡੇ ਤੇ ਤਰਸ ਖਾਂਦੇ ਹਨ।"

"ਅਮ੍ਰਿਤਮ ਤੁਹਾਡੇ ਵਰਗੀ ਉਦਾਰਤਾ, ਹਮਦਰਦੀ ਤੇ ਤਰਸ ਹਰ ਇਕ ਵਿਚ ਹੋ ਜਾਵੇ ਤਾਂ ਇਹ ਧਰਤੀ ਸੱਚਮੁਚ ਸ੍ਵਰਗ ਬਣ ਜਾਂਦੀ।"

ਅਮ੍ਰਿਤਮ ਨੇ ਜਾ ਕੇ ਆਪਣੀ ਪੇਟੀ ਖੋਲ੍ਹੀ ਤੇ ਉਸ ਵਿਚੋਂ ਚਾਂਦੀ ਦੀ ਸਾਬੁਨਦਾਨੀ ਵਿਚੋਂ ਪੰਜ ਨੋਟ ਕਢ ਕੇ ਨਿਧੀ ਨੂੰ ਪਕੜਾਏ।

"ਅਮ੍ਰਿਤਮ ਮੈਂ ਸੱਚਮੁਚ ਨਹੀਂ ਸਮਝ ਸਕਿਆ ਹਾਂ ਕਿ ਆਪਣਾ ਸੰਤੋਸ਼ ਤੇ ਆਭਾਰ ਕਿਸ ਤਰ੍ਹਾਂ ਜਤਾਵਾਂ?"

"ਇਸ ਵਿਚ ਕਿਹੜੀ ਵੱਡੀ ਗੱਲ ਹੈ। ਕਿਸੇ ਨੂੰ ਕਦੇ ਨਾਂ ਕਦੇ ਪੈਸਿਆਂ ਦੀ ਲੋੜ ਪੈ ਹੀ ਜਾਂਦੀ ਹੈ। ਇਸ ਵੇਲੇ ਮੇਰੇ ਕੋਲ ਇਹ ਰੁਪਏ ਹਨ ਤਦੇ ਹੀ ਤਾਂ ਤੁਹਾਨੂੰ ਦੇ ਸਕੀ ਹਾਂ ਨਹੀਂ ਤਾਂ ਕਿਥੋਂ ਦੇ ਸਕਦੀ?" ਆਖਦਿਆਂ ਅਮ੍ਰਿਤਮ ਉਬਾਸੀ ਲੈ ਕੇ ਅੰਦਰ ਤੁਰ ਗਈ।

ਦਯਾਨਿਧੀ ਨੇ ਗਲਾਸ ਵਿਚ ਰਖਿਆ ਦੁੱਧ ਪੀ ਲਿਆ। ਘੜੀ ਵੇਖੀ ਤੇ ਬਾਹਰ ਨਿਕਲ ਆਇਆ। ਬਾਹਰ ਬਰਾਮਦੇ ਚੋਕੇਨੇ ਵਿਚ ਬੈਠਾ ਨਾਰੱਈਆ ਕੁਝ ਬੰਨ੍ਹ ਰਿਹਾ ਸੀ।

"ਨਾਰੱਈਆ। ਇਹ ਗਠੜੀ ਨਾਲ ਕੁਸ਼ਤੀ ਕਿਉਂ ਲੜ ਰਿਹਾ ਹੈਂ?"

"ਵੱਡੇ ਬਾਬੂ ਜੀ ਦੇ ਧੋਤੇ ਕੱਪੜੇ ਹਨ। ਸਵੇਰੇ ਚਾਰ ਵਜੇ ਉਠ ਕੇ ਉਹਨਾਂ ਕੋਲ ਜਾਣਾ ਹੈ।"

ਦਯਾਨਿਧੀ ਸੜਕ ਤੇ ਨਿਕਲ ਆਇਆ। ਪੁਲੀਆ ਦੇ ਕੋਲ ਆ ਕੇ ਖੜਾ ਹੋ

ਗਿਆ ਤੇ ਆਸਮਾਨ ਵਲ ਤੱਕਿਆ। ਨਾਰੱਈਆ ਨੇ ਪੁੱਛ ਹੀ ਲਿਆ—"ਇੰਨੀ ਰਾਤ ਗਏ ਕਿੱਧਰ ਚਲੇ ਨਿੱਕੇ ਬਾਬੂ।"

"ਨੀਂਦ ਨਹੀਂ ਪੈ ਰਹੀ ਸੀ ਇਸ ਲਈ ਚੰਨ ਵੇਖਣ ਨਿਕਲ ਆਇਆ ਹਾਂ।"

"ਉਸਦੇ ਘਰ ਨਾ ਜਾਣਾ, ਖ਼ਬਰ ਭਿਜਵਾਈ ਹੈ ਕਿ ਘਰ ਪ੍ਰਾਹੁਣੇ ਆਏ ਹਨ। ਨਿੱਕੇ ਬਾਬੂ ਨੂੰ ਆਉਣ ਤੋਂ ਰੋਕ ਦੇਣਾ।"

"ਤੈਨੂੰ ਕਿਹਾ ਸੀ ?"

"ਹਾਂ, ਦੁਕਾਨ ਤੇ ਮਿਲ ਗਈ ਸੀ।"

"ਕੌਣ ?"

"ਉਹੋ ਕਾਮਾਕਸ਼ੀ ਦੀ ਧੀ, ਹੋਰ ਕੌਣ ? ਬਾਬੂ ਤੁਸੀਂ ਉਸ ਕੁਲੱਛਣੀ ਦੇ ਨਾਲ ਕਿਉਂ...?"

"ਨਾਰੱਈਆ ਤੇਰੇ ਮੂੰਹੋਂ ਮੈਂ ਉਸ ਬਾਰੇ ਅਜਿਹੀਆਂ ਗੱਲਾਂ ਸੁਣਨਾ ਪਸੰਦ ਨਹੀਂ ਕਰਦਾ। ਉਸਦੇ ਚਾਲ-ਚਲਨ ਬਾਰੇ ਤੂੰ ਕਦੇ ਆਪਣੀਆਂ ਅੱਖਾਂ ਨਾਲ ਕੁਝ ਵੇਖੇਂ ਤਾਂ ਆਖੀਂ ਨਹੀਂ ਤਾਂ ਦੂਜਿਆਂ ਦੀਆਂ ਝੂਠੀਆਂ ਗੱਲਾਂ ਨੂੰ ਲੈਕੇ..."

"ਬਾਬੂ। ਇਹ ਔਰਤ ਜ਼ਾਤ ਹੀ ਅਜਿਹੀ ਹੁੰਦੀ ਹੈ। ਦੇਖਣ-ਸੁਣਨ ਦੀ ਲੋੜ ਨਹੀਂ ਹੈ। ਜੋ ਜ਼ਿਆਦਾ ਪੈਸਾ ਦੇਵੇ, ਬਸ ਉਸੇ ਦੇ ਨਾਲ।"

"ਨਾਰੱਈਆ। ਔਰਤਾਂ ਨੂੰ ਲੈ ਕੇ ਤੇਰੇ ਦਿਲ ਵਿਚ ਬਹੁਤ ਕੁੜੱਤਣ ਹੈ। ਸਾਰੀਆਂ ਨੂੰ ਤੂੰ ਆਪਣੀ ਪਤਨੀ ਵਾਂਗ ਹੀ ਸਮਝਦਾ ਹੈਂ। ਇਹ ਬਿਲਕੁਲ ਗ਼ਲਤ ਹੈ। ਅੱਗੇ ਤੋਂ ਕਦੇ ਕਿਸੇ ਦੂਜੇ ਸਾਮ੍ਹਣੇ ਅਜਿਹੀ ਗੱਲ ਨਾ ਆਖੀਂ।"

"ਮੈਂ ਸਾਰਿਆਂ ਨੂੰ ਕਿਉਂ ਆਖਾਂਗਾ ਭਲਾ। ਹੁਣ ਉਹਨਾਂ ਨਾਲ ਮੈਂ ਆਪੇ ਨਿਬੜ ਲਵਾਂਗਾ। ਤੁਸੀਂ ਅੰਦਰ ਜਾ ਕੇ ਸੌਂ ਜਾਓ। ਬਰਫ਼ ਪੈ ਰਹੀ ਹੈ। ਤਬੀਅਤ ਖ਼ਰਾਬ ਹੋ ਜਾਵੇਗੀ।"

ਦਯਾਨਿਧੀ ਚੁਪਚਾਪ ਅੰਦਰ ਚਲਾ ਗਿਆ।

# ਜਵਾਨੀ ਦਾ ਰਹੱਸ

ਖਿੜਕੀ ਦੇ ਸੁਰਾਖ ਵਿਚੋਂ ਸੂਰਜ ਦੀਆਂ ਕਿਰਨਾਂ ਕੰਧ 'ਤੇ ਟੰਗੇ ਕੈਲੰਡਰ ਤੇ ਪੈ ਰਹੀਆਂ ਸਨ। ਨਿਧੀ ਨੇ ਕੰਬਲ ਸਮੇਟਿਆ। ਕੈਲੰਡਰ 1934 ਦੇ ਦਸੰਬਰ ਮਹੀਨੇ ਵਲ ਇਸ਼ਾਰਾ ਕਰ ਰਿਹਾ ਸੀ। ਬਸ ਹੁਣ ਦੋ ਦਿਨਾਂ ਵਿਚ 1935 ਆ ਜਾਵੇਗਾ।

"ਜੀਜਾ ਜੀ ਕਦੋਂ ਦਾ ਦਿਨ ਚੜ੍ਹ ਆਇਆ ਤੁਸੀਂ ਕੰਬਲ ਦੇ ਪਰਦੇ ਤੋਂ ਬਾਹਰ ਨਿਕਲੋ। ਇਕ ਕੋਮਲਾਂਗੀ ਤੁਹਾਡੇ ਬਾਰੇ ਪੁੱਛ ਰਹੀ ਹੈ।" ਜਗਨਾਥਮ ਨੇ ਆਵਾਜ਼ ਦਿਤੀ। "ਕੌਣ ਹੈ?"

"ਇਕ ਸੋਹਣੇ ਸਰੀਰ ਵਾਲੀ, ਚੰਨ ਵਰਗੀ, ਪਤਲੀ ਲੰਬੀ ਮੁਟਿਆਰ...।"

"ਹਾਲੇ ਤਕ ਨਹੀਂ ਉਠੇ ਜੀਜਾ ਜੀ।" ਕਹਿੰਦਿਆਂ ਅਮ੍ਰਿਤਮ ਅੰਦਰ ਆਈ ਅਤੇ ਨਿਧੀ ਵਲ ਤੱਕਣ ਲੱਗੀ। ਨਿਧੀ ਨੇ ਵੀ ਅਮ੍ਰਿਤਮ ਵਲ ਤੱਕਿਆ। ਲੱਗਿਆ ਜਿਵੇਂ ਪੂਰੀ ਰਾਤ ਰੋਂਦੀ ਰਹੀ ਹੋਵੇਗੀ। ਚਿਹਰਾ ਸੁਜ ਗਿਆ ਸੀ। ਅੱਥਰੂਆਂ ਵਿਚ ਭਿੱਜਣ ਕਰਕੇ ਵਾਲਾਂ ਦੀਆਂ ਲਟਾਂ ਚੰਬੜ ਗਈਆਂ ਸਨ ਅਤੇ ਮੱਥੇ ਤੇ ਲਮਕ ਰਹੀਆਂ ਸਨ।

"ਰਾਤੀਂ ਨੀਂਦ ਨਹੀਂ ਆਈ ਕੀ?"

"ਇਹ ਪ੍ਰਸ਼ਨ ਤਾਂ ਮੈਂ ਤੁਹਾਡੇ ਤੋਂ ਪੁੱਛਣਾ ਚਾਹੁੰਦਾ ਸਾਂ।"

"ਮੈਨੂੰ ਭਲਾ ਕਿਉਂ ਆਉਂਦੀ?" ਦੁੱਖ ਦੀ ਛਾਇਆ ਅੱਖਾਂ ਵਿਚ ਲਈ ਅਮ੍ਰਿਤਮ ਹੱਸਣ ਦੀ ਕੋਸ਼ਿਸ਼ ਕਰਨ ਲੱਗੀ।

"ਮੈਂ ਸੋਚਿਆ ਕਿ ਸ਼ਾਇਦ ਆਪਣੇ ਸ੍ਰੀਮਾਨ ਜੀ ਲਈ।"

"ਜਾਓ, ਅੱਖਾਂ ਖੁਲ੍ਹਦੇ ਸਾਰ ਛੇੜ ਛਾੜ ਕਰਨ ਲੱਗੇ। ਕੋਈ ਸੁਣੇਗਾ ਤਾਂ ਕੀ ਕਹੇਗਾ? ਨਾਰੱਈਆ...ਦਾਤਣ ਤੇ ਪਾਣੀ ਲੈ ਆਉਣਾ ਨਹੀਂ ਤਾਂ ਇਹ ਮਹਾਰਾਜ ਉਠਣਗੇ ਨਹੀਂ।"

"ਨਾਰੱਈਆ ਨਹੀਂ ਹੈ। ਤੜਕੇ ਛੇਤੀ ਉਠ ਕੇ ਪਿਤਾ ਜੀ ਲਈ ਕਪੜੇ ਲੈ ਗਿਆ ਹੈ।" ਨਿਧੀ ਨੇ ਕਿਹਾ।

"ਆਹ ! ਕਿੰਨੀ ਚੰਗੀ ਖ਼ਬਰ ਦਿਤੀ ਹੈ ਜੀਜਾ ਜੀ। ਦੁਰਵਾਸਾ ਮਹਾਰਿਸ਼ੀ ਦੇ ਜਾਣ ਮਗਰੋਂ ਆਸ਼ਰਮ ਵਰਗਾ ਸ਼ਾਂਤ ਹੈ ਅੱਜ ਆਪਣਾ ਇਹ ਘਰ—ਇਸ ਲਈ ਦਾਤਣ-ਪਾਣੀ ਤੌਲੀਆ ਆਪ ਹੀ ਲਿਆਉਣੇ ਪੈਣਗੇ—ਲਓ ਮੈਂ ਉਠਦਾ ਹਾਂ। ਤੁਸੀਂ ਵੀ ਉਠੋ ਜੀਜਾ ਜੀ।" ਜਗਨਾਥਮ ਉਠ ਕੇ ਬਾਹਰ ਨਿਕਲ ਗਿਆ।

ਨਿਧੀ ਵੀ ਉਠ ਕੇ ਬਰਾਮਦੇ ਤਕ ਆਇਆ। ਆਉਣ ਵਾਲੀ ਉਸੇ ਬਸਤੀ ਵਿਚ ਪੜ੍ਹ ਰਹੀ ਇਕ ਗਰੀਬ ਈਸਾਈ ਕੁੜੀ ਰੋਜ਼ ਸੀ। ਮਾਤਾ ਜੀ ਜਦੋਂ ਜੀਂਦੇ ਸਨ ਤਾਂ ਉਸਦੀ ਕੁਝ ਨਾ ਕੁਝ ਮਦਦ ਕਰਦੇ ਸਨ। ਉਹ ਨਿਧੀ ਕੋਲ ਉਸਦੀ ਮਾਂ ਦੀ ਮੌਤ ਤੇ ਹਮਦਰਦੀ ਪ੍ਰਗਟ ਕਰਨ ਆਈ ਸੀ। ਰੋਜ਼ ਨਾਲ ਉਹ ਸੜਕ ਤੇ ਪੁਲੀ ਕੋਲ ਆ ਕੇ ਖੜਾ ਹੋ ਗਿਆ।

"ਤੁਸੀਂ ਇਹ ਨਾ ਸੋਚਣਾ ਕਿ ਮਾਂ ਦੀ ਮੌਤ ਦੇ ਬਾਅਦ ਇਥੇ ਤੁਹਾਡਾ ਕੋਈ ਨਹੀਂ ਰਹਿ ਗਿਆ ਹੈ। ਆਉਂਦੇ ਰਹਿਣਾ—ਮੇਰੇ ਕੋਲੋਂ ਜੋ ਕੁਝ ਹੋ ਸਕੇਗਾ ਜ਼ਰੂਰ ਮਦਦ ਕਰਿਆ ਕਰਾਂਗਾ।"

ਰੋਜ਼ ਨੇ ਹਮਦਰਦੀ ਭਰੇ ਦੁੱਖ ਨਾਲ ਸਿਰ ਝੁਕਾ ਲਿਆ।

"ਹੁਣੇ ਕੁਝ ਚਾਹੀਦਾ ਹੈ ਕੀ ?"

"ਮੈਂ ਇੰਜ ਹੀ ਕਿਵੇਂ ਲੈ ਲਵਾਂ। ਇਸ ਵਿਚ ਮੈਨੂੰ ਹੋਛਾਪਣ ਮਹਿਸੂਸ ਹੁੰਦਾ ਹੈ। ਤੁਹਾਡੀ ਮਾਂ ਦੀ ਗੱਲ ਹੋਰ ਸੀ। ਲੋਕੀਂ ਸੁਣਨਗੇ ਕਿ ਤੁਸੀਂ ਵੀ ਦੇ ਰਹੇ ਹੋ ਤਾਂ ਕੁਝ ਬੇਤੁਕੀਆਂ ਗੱਲਾਂ ਕਰਨ ਲਗਣਗੇ।"

"ਦੂਜੇ ਕੀ ਕਹਿਣਗੇ ਇਹ ਸੋਚ ਕੇ ਡਰਨ ਵਾਲੇ ਜ਼ਿੰਦਗੀ ਵਿਚ ਕਦੇ ਸੁਖੀ ਨਹੀਂ ਹੋ ਸਕਦੇ। ਸਾਨੂੰ ਆਪਣਾ ਚਾਲ-ਚਲਨ ਖ਼ੁਦ ਆਪਣੇ ਆਪ ਨੂੰ ਪਸੰਦ ਆਵੇ, ਦਿਲ ਉਸਨੂੰ ਨਾ ਧਿੱਕਾਰੇ, ਬਸ ਦੂਜੇ ਕੁਝ ਵੀ ਕਹਿੰਦੇ ਰਹਿਣ ਉਸ ਵਲ ਇੰਨਾ ਧਿਆਨ ਦੇਣ ਦੀ ਲੋੜ ਨਹੀਂ। ਚੰਗਾ ਇਕ ਕੰਮ ਕਰੋਗੀ ?"

"ਕੀ ?"

"ਕਾਮਾਕਸ਼ੀ ਦੀ ਧੀ ਨੂੰ ਜਾਣਦੇ ਹੋ ਨਾ ?"

"ਕੋਮਲੀ ?"

"ਜਦੋਂ ਤੁਹਾਨੂੰ ਵਿਹਲ ਹੋਵੇ ਤਦ ਉਸ ਕੋਲ ਜਾਇਆ ਕਰੋ। ਉਸ ਨਾਲ ਦੋਸਤੀ ਕਰਕੇ ਉਹਨੂੰ ਪੜ੍ਹਾਓ। ਤੁਹਾਨੂੰ ਫ਼ੀਸ ਦੇਵਾਂਗਾ। ਇਹ ਗੱਲ ਉਹਨੂੰ ਜਾਂ ਕਿਸੇ ਨੂੰ ਵੀ ਕਹਿਣ ਦੀ ਲੋੜ ਨਹੀਂ।"

ਰੋਜ਼ ਨੇ ਹਾਮੀ ਭਰੀ ਪਰ ਨਾਲ ਹੀ ਪ੍ਰਸ਼ਨ ਕੀਤਾ, "ਜੇਕਰ ਉਹ ਨਾ ਪੜ੍ਹੇ ਤਾਂ।"

"ਇਸਦਾ ਭਾਰ ਤੁਹਾਡੇ ਤੇ ਹੈ। ਉਹਨੂੰ ਕਿਸੇ ਵੀ ਤਰ੍ਹਾਂ ਸਮਝਾਓ।"

ਰੋਜ਼ ਚਲੀ ਗਈ। ਨਿਧੀ ਪਿਕਨਿਕ ਲਈ ਤਿਆਰ ਹੋਣ ਲੱਗਾ। ਦਸ ਵਜ ਚੁਕੇ ਸਨ ਪਰ ਨਾਲ ਦੇ ਕਮਰੇ ਵਾਲੀ ਘੜੀ ਸੱਤ ਵਜਾ ਕੇ ਖੜੋ ਗਈ ਸੀ। ਉਸਨੂੰ ਠੀਕ ਕਰਨ ਗਿਆ। ਅੰਦਰ ਜਾ ਕੇ ਵੇਖਿਆ ਕਿ ਉਸਦੇ ਆਪਣੇ ਬਿਸਤਰੇ ਤੇ ਤਿੰਨ ਦੀ

ਸ਼ਕਲ ਵਿਚ ਅਮ੍ਰਿਤਮ ਲੇਟੀ ਹੋਈ ਹੈ। ਇਹ ਸੌਣ ਲਈ ਤਿਆਰ ਬਿਸਤਰ ਨਹੀਂ ਸੀ। ਬਿਸਤਰੇ ਤੇ ਵਲ੍ਹ ਪਏ ਹੋਏ ਸਨ। ਚਾਦਰ ਖਿਸਕ ਕੇ ਪਲੰਘ ਤੋਂ ਥੱਲੇ ਲਟਕ ਰਹੀ ਸੀ। ਇਕ ਤਕੀਆ ਸਿਰਹਾਣੇ ਤੇ ਦੂਜਾ ਦਾਉਣ ਤੇ ਪਿਆ ਸੀ। ਅਮ੍ਰਿਤਮ ਦੇ ਸਿਰ ਹੇਠ ਸਿਰਹਾਣਾ ਨਹੀਂ ਸੀ। ਉਹ ਕੁਝ ਬਦਲੀ ਬਦਲੀ ਜਿਹੀ ਜਾਪ ਰਹੀ ਸੀ। ਸਿਰਹਾਣੇ ਦਾ ਸਹਾਰਾ ਨਾ ਲੈਣਾ ਉਸਦਾ ਪ੍ਰਤੱਖ ਪ੍ਰਮਾਣ ਸੀ।

"ਅਮ੍ਰਿਤਮ ਸੁਣਿਆ ਤੁਸੀਂ ਕਿ ਘੜੀ ਨੇ ਕਿੰਨੇ ਵਜਾਏ ?" ਨਿਧੀ ਦੇ ਸੁਆਲ ਦਾ ਜੁਆਬ ਵੀ ਉਹਨੇ ਨਹੀਂ ਦਿਤਾ।

"ਅਮ੍ਰਿਤਮ ਇੰਜ ਕਿਉਂ ਲੇਟੇ ਹੋ ? ਕੀ ਹੋ ਗਿਆ ਤੁਹਾਨੂੰ ?"

"ਕੁਝ ਵੀ ਤਾਂ ਨਹੀਂ।" ਆਖਦਿਆਂ ਅਮ੍ਰਿਤਮ ਨੇ ਪਾਸਾ ਪਰਤਿਆ।

"ਤੜਕਾ ਹੋ ਗਿਆ, ਉਠੋਗੇ ਨਹੀਂ ? ਤੁਹਾਨੂੰ ਪਤਾ ਹੈ ਨਾ ਅੱਜ ਪਿਕਨਿਕ ਲਈ ਜਾਣਾ ਹੈ। ਸੁਸ਼ੀਲਾ, ਨਾਗਮਣੀ ਦੋਵੇਂ ਸੱਜ-ਸੰਵਰ ਗਈਆਂ ਹਨ। ਬਸ ਤੁਸੀਂ ਹੀ ਰਹਿ ਗਏ ਹੋ।"

"ਤੁਸੀਂ ਲੋਕੀਂ ਜਾਓ ਨਾ ਜੀਜਾ ਜੀ। ਮੈਂ ਨਹੀਂ ਜਾਵਾਂਗੀ।"

"ਅੱਜ ਅਜਿਹਾ ਕਿਉਂ ? ਕਲ ਤਕ ਤਾਂ ਤੁਸੀਂ ਜਾਣ ਦੀ ਗੱਲ ਤੇ ਖ਼ੁਸ਼ ਸੀ।"

"ਮੇਰਾ ਦਿਲ ਉਦਾਸ ਹੈ। ਹੁਣ ਮੇਰੀ ਕੀ ਲੋੜ ? ਸੁਸ਼ੀਲਾ, ਨਾਗਮਣੀ ਤਾਂ ਹੋਣਗੀਆਂ ਹੀ। ਸੁਸ਼ੀਲਾ ਨੂੰ ਮੇਰਾ ਸਾਥ ਪਸੰਦ ਨਹੀਂ ਜੀਜਾ ਜੀ।"

"ਉਹ ਸਭ ਠੀਕ ਕਰ ਦਿਤਾ ਹੈ ਮੈਂ। ਹੁਣ ਜੇਕਰ ਤੁਸੀਂ ਨਹੀਂ ਜਾਓਗੇ ਤਾਂ ਉਹ ਵੀ ਰੁਸ ਕੇ ਬਹਿ ਜਾਣਗੀਆਂ।"

"ਜਾਓ ਵੀ। ਇਨ੍ਹਾਂ ਗੱਲਾਂ ਨਾਲ ਕੀ ਹੁੰਦਾ ਹੈ। ਇਹ ਸਭ ਤਾਂ ਤੁਹਾਡਾ ਨਾਟਕ ਹੈ ਨਾਟਕ।"

"ਸੱਚ ਮੰਨੋ ਅਮ੍ਰਿਤਮ ਨਹੀਂ ਤਾਂ ਜਗਨਾਥਮ ਤੋਂ ਪੁੱਛ ਲਵੋ।" ਕੁਝ ਚਿਰ ਬਾਅਦ ਫੇਰ ਕਿਹਾ, "ਉਹ ਸਭ ਕੁਝ ਤੁਹਾਡੇ ਕੋਲੋਂ ਮੰਗ ਕੇ ਵੀ ਰਾਤੀਂ ਜਾ ਨਹੀਂ ਸਕਿਆ।"

ਅਮ੍ਰਿਤਮ ਨੇ ਅੱਖਾਂ ਅੱਡ ਕੇ ਹੈਰਾਨਗੀ ਨਾਲ ਨਿਧੀ ਵਲ ਤੱਕਿਆ। ਉਸਨੂੰ ਪੜ੍ਹਨ ਦੀ ਕੋਸ਼ਿਸ਼ ਕਰਦਿਆਂ ਪੁਛਿਆ—"ਕਿਉਂ ?"

"ਬਸ ਐਵੇਂ ਹੀ।" ਅੱਧੀ ਗੱਲ ਦਸ ਕੇ ਅਸਲ ਗੱਲ ਟਾਲ ਗਿਆ। ਟਾਲ ਜਾਣ ਤੇ ਉਹਨੂੰ ਆਪਣੇ ਆਪ ਤੇ ਸ਼ਰਮ ਨਹੀਂ ਆਈ।

"ਮੈਨੂੰ ਪੂਰੀ ਰਾਤ ਨੀਂਦ ਨਾ ਪਈ। ਤੁਹਾਡਾ ਅੰਦਰ ਆਉਣਾ, ਰੌਸ਼ਨੀ ਘੱਟ ਕਰਨਾ, ਦੁੱਧ ਪੀਣਾ, ਸਭ ਕੁਝ ਮੈਂ ਆਪਣੇ ਕਮਰੇ ਵਿਚੋਂ ਵੇਖ ਰਹੀ ਸਾਂ।"

"ਆਪਣੇ ਸ੍ਰੀਮਾਨ ਜੀ ਲਈ ਤੜਫ ਰਹੀ ਸੀ ਨਾ।"

"ਜਾਓ ਵੀ, ਫੇਰ ਮਜ਼ਾਕ ਕਰਨ ਲੱਗੇ। ਮੈਂ ਤਾਂ ਆਪਣੇ ਉਪਰ ਖਿੱਝੀ ਕਿ ਉਹਨਾਂ ਬਾਰੇ ਬਹੁਤ ਸਾਰੀਆਂ ਗੱਲਾਂ ਤੁਹਾਨੂੰ ਦੱਸ ਗਈ।"

''ਬਸ ਇੰਨੀ ਕੁ ਗੱਲ ਲਈ ਇੰਨੀ ਵੱਡੀ ਚਿੰਤਾ ਕਿ ਪੂਰੀ ਰਾਤ ਨਿੰਦਰਾਵਲਾ ਕਟਿਆ। ਯਕੀਨ ਕਰੋ ਮੈਂ ਉਸਦਾ ਕੋਈ ਦੂਜਾ ਅਰਥ ਨਹੀਂ ਲਿਆ। ਤੁਹਾਡੇ ਸ੍ਰੀਮਾਨ ਜੀ ਦਾ ਸੁਭਾਅ ਮੈਂ ਜਾਣਦਾ ਹਾਂ। ਹੁਣ ਉਠ ਵੀ ਜਾਓ।''

''ਮੈਂ ਹਮੇਸ਼ਾਂ ਦਿਲ ਵਿਚ ਪੱਕਾ ਇਰਾਦਾ ਕਰਦੀ ਸਾਂ ਕਿ ਉਹਨਾਂ ਬਾਰੇ ਕਿਸੇ ਨੂੰ ਕੁਝ ਨਹੀਂ ਕਹਿਣਾ ਪਰ ਪਤਾ ਨਹੀਂ ਕਿਉਂ, ਤੁਹਾਨੂੰ ਵੇਖ ਕੇ ਕੁਝ ਅਜਿਹਾ ਜਾਪਿਆ ਕਿ ਸਭ ਕੁਝ ਕਹਿ ਕੇ ਹੌਲੀ ਹੋ ਜਾਵਾਂ।'' ਅਮ੍ਰਿਤਮ ਇਸ ਟੋਨ ਵਿਚ ਕਹਿ ਰਹੀ ਸੀ ਜਿਵੇਂ ਉਸਨੇ ਕੋਈ ਵੱਡਾ ਕਸੂਰ ਕਰ ਦਿਤਾ ਹੋਵੇ ਅਤੇ ਹੁਣ ਉਸ ਲਈ ਆਪਣੀ ਸਫ਼ਾਈ ਦੇ ਰਹੀ ਹੋਵੇ।

''ਤੁਸੀਂ ਜੋ ਕੁਝ ਵੀ ਕਿਹਾ ਉਸ ਵਿਚ ਮੈਨੂੰ ਕੋਈ ਵੱਡਾ ਅਪਰਾਧ ਨਹੀਂ ਦਿਸਿਆ।''

ਅਮ੍ਰਿਤਮ ਨਿਧੀ ਦੀ ਗੱਲ ਦਾ ਮਤਲਬ ਨਾ ਸਮਝ ਸਕੀ। ਉਸਦੀ ਜਿਸਮਾਨੀ ਸੁੰਦਰਤਾ ਨੂੰ ਭੋਗਣ ਜਿੰਨੀ ਅਕਲ ਪਤੀ ਵਿਚ ਨਾ ਹੋਣ ਦੀ ਗੱਲ ਸ੍ਵੀਕਾਰਨ ਵਿਚ ਪਤੀ ਦੇ ਪ੍ਰਤੀ ਅਸੰਤੋਖ ਤੋਂ ਜ਼ਿਆਦਾ ਇਸ ਵਿਚ ਉਹਦੀ ਸੁੰਦਰਤਾ ਦੀ ਭੁਖ ਹੀ ਸਾਬਤ ਹੁੰਦੀ ਸੀ ਪਰ ਅਮ੍ਰਿਤਮ ਇਹ ਗੱਲ ਮੰਨਦੀ ਨਹੀਂ ਸੀ। ਵਾਲਾਂ ਦੀਆਂ ਲਟਾਂ ਨੂੰ ਸੁਲਝਾਉਂਦਿਆਂ ਉਹ ਉਠ ਬੈਠੀ ਤੇ ਬੋਲੀ, ''ਘਰ ਵਿਚ ਨਰਸੱਮਾ ਮਾਸੀ ਬੇਚਾਰੀ ਕੱਲਮਕੱਲੀ ਰਹਿ ਜਾਵੇਗੀ। ਇਸ ਲਈ ਮੈਂ ਨਹੀਂ ਜਾਂਦੀ, ਤੁਸੀਂ ਲੋਕੀ ਜਾਓ।''

''ਇਹ ਸਭ ਇੰਤਜ਼ਾਮ ਤੁਸੀਂ ਲੋਕਾਂ ਲਈ ਕੀਤਾ ਗਿਆ ਹੈ। ਹੁਣ ਜੇਕਰ ਤੁਹਾਨੂੰ ਪਸੰਦ ਨਹੀਂ ਹੈ ਤਾਂ ਕੋਈ ਗੱਲ ਨਹੀਂ, ਕੋਈ ਵੀ ਨਹੀਂ ਜਾਵੇਗਾ। ਬਸ।'' ਨਿਧੀ ਉਠ ਕੇ ਖੜਾ ਹੋ ਗਿਆ।

''ਨਾਰਾਜ਼ ਹੋ ਗਏ ਜੀਜਾ ਜੀ। ਠਹਿਰੋ ਦਸਾਂ ਮਿੰਟਾਂ ਵਿਚ ਤਿਆਰ ਹੋ ਕੇ ਚਲਦੀ ਹਾਂ।'' ਆਖਦਿਆਂ ਅਮ੍ਰਿਤਮ ਅੰਦਰ ਚਲੀ ਗਈ। ਨਿਧੀ ਬੈਠਕ ਵਿਚ ਚਲਾ ਗਿਆ। ਘੜੀ ਠੀਕ ਕਰਨਾ ਨਾਮੁਮਕਿਨ ਸਮਝ ਕੇ ਉਹ ਮੁੜਿਆ ਹੀ ਸੀ ਕਿ ਸਾਮ੍ਹਣੇ ਅਮ੍ਰਿਤਮ ਦਿੱਸੀ।

''ਇਹ ਕੀ, ਹਾਲੇ ਇਥੇ ਹੀ ਖੜੀ ਹੋ ? ਮੈਂ ਤਾਂ ਸਮਝਿਆ ਸੀ ਕਿ ਤੁਸੀਂ ਹੁਣ ਤਕ ਨਹਾ ਚੁਕੇ ਹੋਵੋਗੇ।'' ਅਮ੍ਰਿਤਮ ਨਿਧੀ ਵਲ ਤਕ ਕੇ ਕੰਧ ਨਾਲ ਲੱਗ ਕੇ ਗੁੱਤ ਨੂੰ ਅੱਗੇ ਛਾਤੀ ਤੇ ਸੁਟ ਕੇ ਪੱਲੇ ਨੂੰ ਸਾਂਭਦੀ ਬੋਲੀ—''ਹੁਣ ਮੈਂ ਨਹੀਂ ਜਾ ਸਕਦੀ।'' ਅਤੇ ਸਿਰ ਨੀਵਾਂ ਕਰਕੇ ਤਿਰਛੀਆਂ ਨਜ਼ਰਾਂ ਨਾਲ ਨਿਧੀ ਨੂੰ ਵੇਖਣ ਲੱਗੀ।

''ਕਿਉਂ, ਹੁਣ ਕਿਹੜੀ ਮੁਸੀਬਤ ਆ ਗਈ।''

''ਜਾਓ ਵੀ।'' ਹੱਸਣ ਲਈ ਉਸਦੇ ਬੁਲ੍ਹ ਛਟਪਟਾਉਣ ਲੱਗੇ। ਅੱਖਾਂ ਵਿਚ ਛਲਕਦੀ ਕਾਲੀ ਜਿਹੀ ਪਿਆਸ ਨੂੰ ਦੰਦਾਂ ਵਿਚੋਂ ਝਲਕਦੀ ਚਿੱਟੀ ਸ਼ਰਮ ਕਜ ਨਾ ਸਕੀ।

ਨਿਧੀ ਸਮਝ ਗਿਆ। ਵੇਖਦਿਆਂ-ਵੇਖਦਿਆਂ ਖਿਲ ਰਹੇ ਅਮ੍ਰਿਤਮ ਦੇ ਵਿਅਕਤੀਤਵ ਬਾਰੇ ਸੋਚ ਕੇ ਨਿਧੀ ਡਰ ਗਿਆ। ਅਮ੍ਰਿਤਮ ਕੁਦਰਤ ਨਾਲ ਇਕਮਿਕ ਹੋ ਚੁਕੀ ਸੀ

ਅਤੇ ਹੁਣ ਆਪਣੀ ਸ਼ਖ਼ਸੀਅਤ ਨਾਲ ਆਪਣੇ ਆਲੇ-ਦੁਆਲੇ ਤੇ ਦਬਾਓ ਪਾਉਣ ਲੱਗੀ ਸੀ। ਨਿਧੀ ਵਿਚ ਪਿਆਸ ਜਾਗੀ ਕਿ ਉਸਦੇ ਸਰੀਰ ਦਾ ਨਿਰੀਖਣ ਕਰੇ। ਜਿਸ ਗੱਲ ਦੀ ਮਨਾਹੀ ਹੋਵੇ, ਮਨੁੱਖ ਦਾ ਦਿਲ ਉਸੇ ਪਾਸੇ ਭਜਦਾ ਹੈ। ਹੱਦਾਂ ਛੂਹਣ ਦੇ ਨਾਲ ਨਾਲ ਤਜਰਬੇ ਵਿਚ ਘਾਟ ਹੁੰਦੀ ਜਾਂਦੀ ਹੈ। ਉਹ ਇਕ ਕਦਮ ਅੱਗੇ ਵਧਿਆ।

"ਦੂਰ ਰਹੋ। ਮੇਰੇ ਨਾਲ ਛੋਹ ਜਾਓਗੇ...ਛੂਹਣਾ ਮਨ੍ਹਾ ਹੈ।"

"ਇਹ ਤਾਂ ਬੇਤੁਕਾ ਰਿਵਾਜ ਹੈ...ਹੁਣ ਤੁਹਾਨੂੰ ਕੇਵਲ ਅੱਜ ਲਈ ਇਸਨੂੰ ਤਿਆਗ ਦੇਣਾ ਪਵੇਗਾ।"

"ਉਈ ਮਾਂ!" ਅਮ੍ਰਿਤਮ ਡਰ ਗਈ, ਬੋਲੀ—"ਮੈਨੂੰ ਡਰ ਲਗਦਾ ਹੈ।"

"ਅਮ੍ਰਿਤਮ! ਮੇਰੀ ਗੱਲ ਦੀ ਇੱਜ਼ਤ ਕਰਦੀ ਹੋ ਨਾ?"

"ਹਾਂ।"

"ਤਾਂ ਯਕੀਨ ਕਰੋ, ਮੈਂ ਕੋਈ ਗ਼ਲਤ ਜਾਂ ਜੁਰਮ ਵਾਲੀ ਗੱਲ ਨਹੀਂ ਕਹਿ ਰਿਹਾ।" ਉਹ ਪੂਰਾ ਭਾਸ਼ਣ ਦੇਣਾ ਚਾਹੁੰਦਾ ਸੀ ਪਰ ਉਸਨੂੰ ਲਫ਼ਜ਼ ਨਾ ਮਿਲੇ। ਅਮ੍ਰਿਤਮ ਨਾਲ ਗੱਲ ਕਰਨਾ ਤਾਂ ਉਸ ਲਈ ਹੋਰ ਵੀ ਮੁਸ਼ਕਿਲ ਹੋ ਗਿਆ। ਔਰਤਾਂ ਨਾਲ ਗੱਲ ਕਰਨ ਲਈ ਲੋੜੀਂਦਾ ਹੌਂਸਲਾ ਉਸ ਵਿਚ ਹਾਲੇ ਆ ਨਹੀਂ ਸਕਿਆ ਸੀ। ਬਸ ਚੁਪ-ਚੁਪੀਤਾ ਖੜਾ ਰਹਿ ਗਿਆ। ਗੱਲਾਂ ਤੋਂ ਬਿਨਾਂ ਹੀ ਇਕ ਦੂਜੇ ਨੂੰ ਪਛਾਣ ਲੈਣ ਦੀ ਕੋਸ਼ਿਸ਼ ਕਰਕੇ ਚੁਪ ਛਾ ਗਈ ਸੀ। ਇਸ ਚੁਪ ਦੀ ਭਾਸ਼ਾ ਇਕ ਅਹਿਸਾਸ ਸੀ—ਜੋ ਉਹਨੂੰ ਅਮ੍ਰਿਤਮ ਦੇ ਹੋਰ ਨੇੜੇ ਲੈ ਗਿਆ। ਕੁਦਰਤ ਦੀ ਆਵਾਜ਼ ਦੇ ਸਿੱਟੇ ਵਜੋਂ ਪੰਜ ਇੰਦਰੀਆਂ ਦੇ ਬਣਨ ਦਾ ਇਕ ਅਸਲੀ ਹਮਦਰਦੀ ਭਰਿਆ ਅਨੋਖਾ ਅਹਿਸਾਸ ਸੀ। ਏਨੇ ਵਿਚ ਜਗਨਾਥਮ ਕਮੀਜ਼ ਤੇ ਬਟਨ ਲੈ ਕੇ ਪੁਜਿਆ ਅਤੇ ਅਮ੍ਰਿਤਮ ਨੂੰ ਉਸਨੇ ਬਟਨ ਲਗਾਉਣ ਲਈ ਕਿਹਾ। ਅਮ੍ਰਿਤਮ ਬਚਣ ਦੀ ਕੋਸ਼ਿਸ਼ ਕਰਨ ਲੱਗੀ ਤਾਂ ਦਯਾਨਿਧੀ ਨੇ ਇਸ਼ਾਰੇ ਨਾਲ ਮਨਾ ਕੀਤਾ। ਅਮ੍ਰਿਤਮ ਨੇ ਕਮੀਜ਼ ਫੜ ਲਈ ਤੇ ਬਟਨ ਲਗਾਉਣ ਲੱਗੀ। ਨਰਸੱਮਾ ਤੇ ਸੁਸ਼ੀਲਾ ਵੀ ਆ ਪੁਜੀਆਂ। ਕਿਸੇ ਨੂੰ ਕੁਝ ਪਤਾ ਨਾ ਲੱਗਿਆ।

ਸਾਰਿਆਂ ਨੇ ਰਲ ਕੇ ਖਾਣਾ ਖਾਧਾ। ਤਦ ਤਕ ਬਾਹਰ ਬੈਲ ਗੱਡੀਆਂ ਆ ਕੇ ਖੜੋ ਗਈਆਂ। ਸੁਸ਼ੀਲਾ ਜਾਰਜੇਟ ਦੀ ਸਾੜ੍ਹੀ ਦੇ ਵਲੇਵੇਂ ਅਮ੍ਰਿਤਮ ਕੋਲੋਂ ਠੀਕ ਕਰਾਉਣ ਲਈ ਆਈ। ਅਮ੍ਰਿਤਮ ਨੂੰ ਖੱਦਰ ਦੀ ਸੂਏ ਰੰਗ ਦੀ ਫੁੱਲਾਂ ਵਾਲੀ ਸਾੜ੍ਹੀ ਦਾ ਸਿਰਾ ਠੀਕ ਨਾ ਹੋਣ ਦੀ ਸ਼ਿਕਾਇਤ ਸੀ। ਉਸਨੇ ਸਾਮ੍ਹਣੇ ਦਯਾਨਿਧੀ ਨੂੰ ਵੇਖ ਕੇ ਪੁੱਛ ਹੀ ਲਿਆ—"ਇਹ ਸਾੜ੍ਹੀ ਕਿਹੋ ਜਿਹੀ ਲੱਗ ਰਹੀ ਹੈ?"

ਦਯਾਨਿਧੀ ਜਾਣਦਾ ਸੀ ਕਿ ਇਹ ਪ੍ਰਸ਼ਨ ਬੇਤੁਕਾ ਹੈ। ਉਸਨੇ ਉੱਤਰ ਪ੍ਰਸ਼ਨ ਵਿਚ ਹੀ ਦਿਤਾ—"ਇਹੋ ਮਤਲਬ ਹੈ ਨਾ ਕਿ ਇਸ ਸਾੜ੍ਹੀ ਵਿਚ ਤੁਸੀਂ ਕਿਹੋ ਜਿਹੇ ਲਗੋਗੇ?"

"ਜਾਓ, ਨਾ ਦੱਸੋ।" ਅਮ੍ਰਿਤਮ ਗੁਸੇ ਵਿਚ ਬੋਲੀ ਅਤੇ ਮੂਹਰੇ ਰਖੇ ਸ਼ੀਸ਼ੇ ਵਿਚ

ਵਖੋ-ਵਖ ਪੋਜ਼ਾਂ ਵਿਚ ਆਪਣੀ ਸੂਰਤ ਨਿਰਖਣ ਲੱਗੀ। ਮੁੜ ਪਿੱਠ ਵੇਖੀ ਤਾਂ ਚੋਲੀ ਤੇ ਸਾੜ੍ਹੀ ਦੇ ਵਿਚਕਾਰਲਾ ਪਿੰਡਾ ਦਿਸ ਰਿਹਾ ਸੀ। "ਉਫ਼, ਕਿੰਨੀ ਕਸ ਗਈ ਹੈ ਚੋਲੀ—ਜਾ ਕੇ ਲਾਹ ਆਂਦੀ ਹੈ।" ਉੱਚੀ ਆਵਾਜ਼ ਵਿਚ ਆਪਣੇ ਆਪ ਨਾਲ ਗੱਲ ਕਰਦੀ ਹੋਈ ਚੋਲੀ ਲਾਹੁਣ ਅੰਦਰ ਚਲੀ ਗਈ।

ਜਗਨਾਥਮ ਖੱਬੇ ਪੈਰ ਦੀ ਜੁਤੀ ਪਾਉਣ ਲਈ ਉਠਦਾ ਡਿਗਦਾ ਕਸਰਤ ਕਰ ਰਿਹਾ ਸੀ। ਅੰਦਰ-ਬਾਹਰ ਆ ਜਾ ਰਹੀ ਨਾਗਮਣੀ ਨੂੰ ਰੋਕ ਕੇ ਜੁਤੀ ਦੀ ਕਰਾਮਾਤ ਵੇਖਣ ਦੀ ਸਿਫ਼ਾਰਸ਼ ਕਰ ਰਿਹਾ ਸੀ। ਨਾਗਮਣੀ ਦੇ ਜੂੜੇ ਵਿਚ ਲੱਗੇ ਮੁਰਝਾਏ ਫੁੱਲਾਂ ਦੀ ਖ਼ੁਸ਼ਬੂ ਚੌਗਿਰਦੇ ਵਿਚ ਫੈਲ ਗਈ। ਜਗਨਾਥਮ ਨੇ ਉਸਦੇ ਮੋਢੇ ਦਾ ਸਹਾਰਾ ਲੈ ਕੇ ਸੱਜੀ ਅੱਡੀ ਨੂੰ ਚੁਗਾਠ ਤੇ ਠੋਕਦਿਆਂ ਜਿਵੇਂ ਤਿਵੇਂ ਕਰਕੇ ਬੂਟ ਪਾਇਆ। ਨਾਗਮਣੀ ਦੇ ਚਿੱਟੇ ਰੇਸ਼ਮੀ ਬਲਾਊਜ਼ ਦੀ ਪਿੱਠ ਤੇ ਚੌਗਾਠ ਤੇ ਲੱਗੀ ਹਲਦੀ ਦੇ ਨਿਸ਼ਾਨ ਲੱਗ ਗਏ ਸਨ।

"ਮੁਆਫ਼ ਕਰਨਾ, ਦਰਿਆ ਵਿਚ ਨਹਾਓਗੇ ਤਾਂ ਇਹ ਨਿਸ਼ਾਨ ਧੋਤੇ ਜਾਣਗੇ।" ਜਗਨਾਥਮ ਨੇ ਕਿਹਾ।

ਨਾਗਮਣੀ ਖਿਝਦੀ ਹੋਈ ਆਪਣੇ ਘਰ ਮੁੜ ਗਈ।

ਸੁਸ਼ੀਲਾ ਨੇ ਇਹ ਫ਼ੈਸਲਾ ਕਰਕੇ ਕਿ ਜਾਰਜੇਟ ਦੀ ਸਾੜ੍ਹੀ ਉਸਦੇ ਪਿੰਡੇ ਤੇ ਟਿਕ ਨਹੀਂ ਰਹੀ ਹੈ ਉਸਨੂੰ ਬਦਲ ਦਿਤਾ ਅਤੇ ਕੰਜੀਵਰਮ ਦੀ ਰੇਸ਼ਮੀ ਸਾੜ੍ਹੀ ਪਾ ਕੇ ਸ਼ੀਸ਼ੇ ਵਿਚ ਆਪਣੇ ਆਪ ਨੂੰ ਪਰਖਣ ਲੱਗੀ।

"ਸਾੜ੍ਹੀ ਆਪਣੀ ਹੈ ਜਾਂ ਕਿਰਾਏ ਦੀ?" ਕੁਰਸੀ ਤੇ ਬੈਠ ਕੇ ਉਸੇ ਸ਼ੀਸ਼ੇ ਵਿਚ ਆਪਣੇ ਬੂਟਾਂ ਵਲ ਦੇਖਦਿਆਂ ਜਗਨਾਥਮ ਨੇ ਮਜ਼ਾਕ ਨਾਲ ਪੁੱਛਿਆ।

"ਮਾਰ ਖਾਓਗੇ। ਕੁਟ ਖਾਣ ਨੂੰ ਜੀ ਕਰ ਰਿਹਾ ਹੋਣਾ ਸ਼ਾਇਦ?" ਸੁਸ਼ੀਲਾ ਮਾਰਨ ਦੌੜੀ ਤਾਂ ਜਗਨਾਥਮ ਆਪਣੇ ਆਪ ਨੂੰ ਬਚਾਉਣ ਲਈ ਭੱਜਿਆ ਅਤੇ ਅੰਦਰ ਆਉਂਦੀ ਨਾਗਮਣੀ ਨਾਲ ਜਾ ਟਕਰਾਇਆ। ਤੁਰੰਤ ਉਸਨੇ ਖਿਮਾ ਵੀ ਮੰਗ ਲਈ। ਪਰ ਇਸ ਬਾਰ ਨਾਗਮਣੀ ਦੀ ਛਾਤੀ ਤੇ ਹਲਦੀ ਦੇ ਨਿਸ਼ਾਨ ਲੱਗ ਗਏ ਸਨ। ਨਾਗਮਣੀ ਚਿੜ੍ਹ ਕੇ ਚਲੀ ਗਈ। "ਪਤਾ ਨਹੀਂ ਸਵੇਰੇ ਕਿਸ ਮਨਹੂਸ ਦੀ ਸ਼ਕਲ ਵੇਖੀ ਸੀ।" ਬੜ-ਬੜ ਕਰਦੀ ਇਕ ਵਾਰ ਫੇਰ ਸਾੜ੍ਹੀ ਬਦਲਣ ਲਈ ਆਪਣੇ ਘਰ ਵਲ ਮੁੜ ਗਈ।

ਦਯਾਨਿਧੀ ਨੇ ਲਾਂਗ ਵਾਲੀ ਧੋਤੀ ਪਾਈ, ਉਸ ਉਤੇ ਕੁਰਤਾ ਪਾਇਆ ਤੇ ਪਰਨਾ ਮੋਢੇ ਤੇ ਸੁਟ ਕੇ ਗੱਡੀ ਕੋਲ ਜਾ ਖਲੋਤਾ। ਜਗਨਾਥਮ 'ਸ੍ਰੀਕ੍ਰਿਸ਼ਨ ਤੁਲਾਭਾਰਮ' ਨਾਟਕ ਦੇ ਗੀਤ ਦੀ ਇਕ ਲਾਈਨ ਦੁਹਰਾਉਂਦਾ ਹੋਇਆ ਅੰਦਰ-ਬਾਹਰ ਚਹਿਲ ਕਦਮੀ ਕਰ ਰਿਹਾ ਸੀ। ਲਾਲ ਸਾੜ੍ਹੀ ਤੇ ਚੌੜੀ ਕਿਨਾਰੀ ਵਾਲੀ ਪੀਲ਼ੀ ਚੋਲੀ ਪਾ ਕੇ ਅਮ੍ਰਿਤਮ ਬਾਹਰ ਆਈ। ਉਸਨੇ ਢਿੱਲੇ ਜੂੜੇ ਵਿਚ ਲਾਲ ਰੰਗ ਦੇ ਮੰਦਾਰ ਦੇ ਫੁੱਲ ਲਾਏ ਸਨ। ਦਯਾਨਿਧੀ ਉਸਨੂੰ ਵੇਖ ਕੇ ਦਿਲ ਹੀ ਦਿਲ ਵਿਚ ਹੱਸਿਆ।

"ਕਿਉਂ ਹੱਸ ਰਹੇ ਹੋ ਜੀਜਾ ਜੀ ? ਚੰਗੀ ਨਹੀਂ ਲੱਗ ਰਹੀ ਹਾਂ ਕੀ ? ਉਹੂੰ ਜਾਣ ਵੀ ਦਿਓ ਹੁਣ ਕੀ ਕਰਾਂ। ਇਸ ਤੋਂ ਜ਼ਿਆਦਾ ਚੰਗੀ ਸਾੜ੍ਹੀ ਮੇਰੇ ਕੋਲ ਨਹੀਂ ਹੈ।"

"ਬਹੁਤ ਸੋਹਣੀ ਸਾੜ੍ਹੀ ਹੈ। ਤੁਸੀਂ ਤਾਂ ਸਾੜ੍ਹੀ ਦੇ ਰੰਗਾਂ ਦੀ ਚੋਣ ਵਿਚ ਮਾਹਿਰ ਹੋ।"

"ਉੜਾ ਲਓ ਮਜ਼ਾਕ ਜੀ ਭਰ ਕੇ।"

ਇੰਨੇ ਨੂੰ ਨਰਸੱਮਾ ਮਾਸੀ ਬਾਹਰ ਆਈ ਤੇ ਕੜਕ ਕੇ ਬੋਲੀ—"ਹਾਲੇ ਤਕ ਗਏ ਨਹੀਂ।" ਉਸਦੇ ਪਿਛੋਂ ਘੜਿਆਲ ਦੀ ਖੱਲ ਦੇ ਸੈਂਡਿਲ ਪਾਏ ਸੁਸ਼ੀਲਾ ਵੀ ਆ ਗਈ।

ਗੀਤ ਦੀ ਲਾਈਨ ਗੁਣਗੁਣਾਉਂਦਿਆਂ ਜਗਨਾਥਮ ਸਾਰਿਆਂ ਨੂੰ ਗੱਡੀ ਵਿਚ ਚੜ੍ਹਨ ਦਾ ਹੁਕਮ ਦੇ ਰਿਹਾ ਸੀ। ਬਾਹਰ ਸੜਕ ਤੇ ਖੜੇ ਚਰਵਾਹੇ ਮੋਢੇ ਤੇ ਸੋਟੀ ਰਖ ਕੇ ਉਸ ਤੇ ਦੋਵੇਂ ਹੱਥ ਟਿਕਾ ਕੇ ਤਮਾਸ਼ਾ ਵੇਖ ਰਹੇ ਸਨ।

"ਅੱਜ ਜਗਨਾਥਮ ਕਿਉਂ ਇੰਨਾ ਉਛਲ ਰਿਹਾ ਹੈ। ਨਾਰੱਈਆ ਨਹੀਂ ਹੈ ਕੀ ?" ਨਰਸੱਮਾ ਮਾਸੀ ਹੱਸਣ ਲੱਗੀ।

ਉਹ ਦਿਨ ਲੰਘ ਗਏ ਮਾਸੀ। ਤੁਹਾਡੀ ਜਾਣਕਾਰੀ ਲਈ ਸੂਚਨਾ ਦਿੰਦਾ ਹਾਂ ਕਿ ਮੇਰੇ ਗੁਸੇ ਦਾ ਸਾਮ੍ਹਣਾ ਕਰਨ ਦੀ ਹਿੰਮਤ ਨਾ ਹੋਣ ਕਰਕੇ ਨਾਰੱਈਆ ਆਪ ਹੀ ਨੱਸ ਗਿਆ।

ਨੌਕਰ ਨੇ ਕੁਝ ਸਾਮਾਨ ਗੱਡੀ ਤੇ ਰਖਿਆ। ਤਦ ਤਕ ਨਾਗਮਣੀ ਵੀ ਸਾੜ੍ਹੀ ਬਦਲ ਕੇ ਆ ਗਈ। ਸਭ ਤੋਂ ਪਹਿਲਾਂ ਉਹੀ ਚੜ੍ਹੀ। ਚੜ੍ਹਦਿਆਂ ਸਾਰ ਗੱਡੀ ਹਿਲੀ ਅਤੇ ਬੈਲ ਦਸ ਗਜ਼ ਅੱਗੇ ਖਿਸਕ ਗਏ।

ਅਮ੍ਰਿਤਮ ਨੇ ਕਿਹਾ ਕਿ ਉਹ ਨਾਗਮਣੀ ਦੇ ਨਾਲ ਗੱਡੀ ਵਿਚ ਬੈਠੇਗੀ।

"ਆਪਾਂ, ਰਾਮ ਤੇ ਜੀਜਾ ਜੀ ਇਕ ਗੱਡੀ ਵਿਚ ਅਤੇ ਬਾਕੀ ਦੇ ਦੂਜੀ ਗੱਡੀ ਵਿਚ ਚੜ੍ਹਣਗੇ।" ਜਗਨਾਥਮ ਨੇ ਫ਼ੈਸਲਾ ਦਿਤਾ।

ਦਯਾਨਿਧੀ ਨੇ ਕਿਹਾ, "ਤੁਸੀਂ ਸਾਰੇ ਗੱਡੀ ਵਿਚ ਆਓ, ਮੈਂ ਪੈਦਲ ਚਲਾਂਗਾ।"

"ਤਾਂ ਆਪਾਂ ਰਾਮ ਵੀ ਪੈਦਲ ਹੀ ਜਾਵਾਂਗੇ।" ਜਗਨਾਥਮ ਨੇ ਗੱਲ ਪੂਰੀ ਕੀਤੀ।

ਚਰਵਾਹਾਂ ਦੇ ਕਾਲੇ ਚਿਹਰਿਆਂ ਤੇ ਚਿੱਟੇ ਦੰਦ ਚਮਕ ਰਹੇ ਸਨ। ਕੁਝ ਗੜਬੜ, ਧੱਕਾ-ਮੁੱਕੀ, ਉਤਰਣ-ਚੜ੍ਹਨ, ਬਲਦਾਂ ਨੂੰ ਰੱਸੀ ਨਾਲ ਬੰਨ੍ਹਣ, ਫੇਰ ਲੋਕਾਂ ਨੂੰ ਉਤਾਰਣ, ਦੂਸਰੀ ਵਾਰੀ ਚੜ੍ਹਨ, ਏਨਾ ਸਭ ਕੁਝ ਹੋਣ ਤੋਂ ਬਾਅਦ ਗੱਡੀਆਂ ਚਲੀਆਂ। ਸਵਾਰੀਆਂ ਦਾ ਅੰਤਰ ਕ੍ਰਮ ਇਸ ਤਰ੍ਹਾਂ ਰਿਹਾ। ਨਾਗਮਣੀ, ਨਿਧੀ ਤੇ ਜਗਨਾਥਮ ਇਕ ਗੱਡੀ ਵਿਚ, ਨੌਕਰ ਸਮੇਤ ਬਾਕੀ ਦੇ ਸਾਰੇ ਦੂਜੀ ਗੱਡੀ ਵਿਚ ਬੈਠੇ। ਗੱਡੀਆਂ ਗਲੀ ਦੇ ਨੁੱਕਰ ਤੇ ਮੁੜੀਆਂ ਤੇ ਦੌੜਦੀਆਂ-ਭੱਜਦੀਆਂ ਪੱਤਣ ਤੇ ਜਾ ਕੇ ਰੁਕ ਗਈਆਂ।

ਦੋ ਬੇੜੀਆਂ ਨੂੰ ਬੰਨ੍ਹ ਕੇ ਇਕ ਬਣਾਇਆ ਗਿਆ। ਚੱਪੂ ਨੂੰ ਗਰਦੱਈਆ ਨੇ ਸਾਂਭਿਆ। ਇਕ ਬੇੜੀ ਵਿਚ ਤੰਬੂ ਦਾ ਸਾਮਾਨ, ਚਾਦਰਾਂ, ਖਾਣ-ਪੀਣ ਦੇ ਸਾਮਾਨ ਦੇ ਨਾਲ ਜਗਨਾਥਮ ਬੈਠਿਆ। ਅਮ੍ਰਿਤਮ ਵੀ ਉਸੇ ਬੇੜੀ ਵਿਚ ਬੈਠਣਾ ਚਾਹੁੰਦੀ ਸੀ। ਸੁਸ਼ੀਲਾ ਤੇ ਨਾਗਮਣੀ ਪਿਛੇ ਵਾਲੀ ਬੇੜੀ ਵਿਚ ਬੈਠੀਆਂ।

ਨਲੀ ਤੋਂ ਨਹਿਰ ਦਾ ਪਾਣੀ ਛੁਟਿਆ ਅਤੇ ਕੰਢਿਆਂ ਨਾਲ ਛੋਹ ਕੇ ਬੇੜੀਆਂ ਲਹਿਰਾਂਦੀਆਂ ਜਾ ਰਹੀਆਂ ਸਨ। ਕਾਲੇ ਪਰਛਾਵਿਆਂ ਨੂੰ ਖਿੰਡਾਰਣ ਜੋਗ ਤੇਜ਼ ਨਾ ਹੋਣ ਕਰਕੇ ਸਰਦੀ ਦਾ ਸੂਰਜ ਪਾਣੀ ਵਿਚ ਹੀਰੇ ਵਾਂਗ ਚਮਕ ਰਿਹਾ ਸੀ। ਦਿਸ਼ਾਹੀਨ ਹਵਾ ਪਾਣੀ ਨੂੰ ਅੱਗੇ-ਪਿਛੇ ਧਕ ਰਹੀ ਸੀ। ਹਵਾ ਦੇ ਕਾਰਨ ਚਿਹਰੇ ਤੇ ਉਡ ਕੇ ਪੈ ਰਹੇ ਪੱਲੇ ਨੂੰ ਅਮ੍ਰਿਤਮ ਨੇ ਸਿਰ ਤੇ ਲਿਆ ਅਤੇ ਉਸਦੇ ਇਕ ਸਿਰੇ ਨੂੰ ਚੋਲੀ ਦੀਆਂ ਬਾਹਾਂ ਵਿਚ ਵਾੜ ਲਿਆ। ਨਾਗਮਣੀ ਦੇ ਉਡਦੇ ਪੱਲੇ ਨੂੰ ਸੁਸ਼ੀਲਾ ਨੇ ਦੰਦਾਂ ਵਿਚ ਦੱਬਿਆ। ਜਗਨਾਥਮ ਦੇ ਵਾਲ ਖਿਲਰ ਕੇ ਸਿਰ ਤੇ ਸਿੱਧੇ ਖੜੇ ਹੋ ਗਏ ਸਨ। ਭੈਣ ਤੋਂ ਉਹਨੇ ਕੰਘੀ ਮੰਗੀ ਤਾਂ ਅਮ੍ਰਿਤਮ ਨੇ ਝਿੜਕ ਦਿਤਾ। ਫੇਰ ਕੁਝ ਚਿਰ ਮਗਰੋਂ ਉਸਨੇ ਨਹਿਰ ਦਾ ਪਾਣੀ ਹੱਥ ਵਿਚ ਲੈ ਕੇ ਸਿਰ ਤੇ ਲਗਾਇਆ ਤੇ ਹੱਥਾਂ ਨਾਲ ਵਾਲ ਸੁਆਰੇ। ਪਾਣੀ ਵਿਚ ਪੈਂਦੇ ਪਰਛਾਵਿਆਂ ਨੂੰ ਦੇਖਦਿਆਂ ਦਯਾਨਿਧੀ ਇਕ ਪਾਸੇ ਤੁਰ ਰਿਹਾ ਸੀ। ਨੌਕਰ ਨਹਿਰ ਦੇ ਦੂਜੇ ਪਾਸੇ ਅੱਗੇ ਵਾਲੀ ਬੇੜੀ ਨੂੰ ਖਿਚਦਾ ਚਲ ਰਿਹਾ ਸੀ। ਨਦੀ ਦੇ ਮੋੜ ਤੇ ਰਸਤੇ ਦੀ ਦੂਰੀ ਦੱਸਣ ਵਾਲੇ ਪੱਥਰ ਤਕ ਜਾ ਕੇ ਉਹ ਰੁਕ ਗਿਆ। ਲਾਲ ਕਪੜਾ ਸਿਰ ਤੇ ਬੰਨ੍ਹ ਕੇ ਦੋਵੇਂ ਲੱਤਾਂ ਵਿਚਕਾਰ ਲੰਗੋਟੀ ਪਾ ਕੇ ਕਾਲਾ ਜਿਹਾ ਮੁੰਡਾ ਨਾਰੀਅਲ ਦੇ ਰੁੱਖ ਤੇ ਚੜ੍ਹਿਆ ਨਾਰੀਅਲ ਲਾਹ ਰਿਹਾ ਸੀ। ਥੱਲੇ ਇਕ ਦੂਜਾ ਆਦਮੀ ਲੱਕ ਤੇ ਤੌਲੀਆ ਬੰਨ੍ਹ ਕੇ ਕੱਚੇ ਨਾਰੀਅਲਾਂ ਨੂੰ ਛਿਲ ਰਿਹਾ ਸੀ। ਦੂਜੇ ਰੁੱਖ ਦੇ ਕੋਲ ਇਕ ਉੱਚੇ ਪੱਥਰ ਤੇ ਬਹਿ ਕੇ ਕੋਮਲੀ ਕੱਚੇ ਨਾਰੀਅਲ ਦੀ ਮਲਾਈ ਖਾ ਰਹੀ ਸੀ। ਰੁੱਖ ਤੇ ਚੜ੍ਹ ਕੇ ਨਾਰੀਅਲ ਤੋੜਨ ਵਾਲੇ ਨੂੰ ਨੌਕਰ ਦੁਆਰਾ ਮਾਰੀ ਡਾਂਟ ਬਾਰੇ ਦਯਾਨਿਧੀ ਨੇ ਸੁਣਿਆ। —"ਕਿਉਂ ਵੇ ਤੈਨੂੰ ਵੀ ਸਮਝ ਨਹੀਂ ਨਾਸਮਝ ਮੁੰਡੇ। ਸਰਕਾਰ ਦੇ ਰੁੱਖਾਂ ਤੋਂ ਨਾਰੀਅਲ ਲਾਹ ਰਿਹਾ ਹੈ ਤਾਂ ਉਸਨੂੰ ਰੋਕਣ ਦੀ ਥਾਂ ਤੇ ਖ਼ੁਦ ਵੀ ਉਸ ਵਿਚ ਸਾਂਝ ਪਾ ਰਿਹਾ ਹੈ। ਤੁਹਾਨੂੰ ਜੁਰਮਾਨਾ ਹੋਵੇਗਾ। ਸਮਝਿਆ ?"

"ਇਹ ਸਾਡਾ ਦਰੱਖ਼ਤ ਹੈ, ਸਮਝੇ। ਰੰਗੱਈਆ ਨਾ ਉਤਰੀਂ, ਡਰਨ ਦੀ ਲੋੜ ਨਹੀਂ, ਦੇਖਦੀ ਹਾਂ ਕੌਣ ਰੋਕਦਾ ਹੈ।" ਆਖਦਿਆਂ ਕੋਮਲੀ ਸਾਮ੍ਹਣੇ ਆ ਗਈ। ਦੋ ਤਿੰਨ ਕਿਸਮ ਦੇ ਰੁੱਖਾਂ ਦੇ ਮੁੱਢ ਆਪਸ ਵਿਚ ਗੁੰਧੇ ਜਾਣ ਦੀ ਤਰ੍ਹਾਂ ਗੁੱਤ ਗੁੰਦੀ ਹੋਈ ਸੀ ਅਤੇ ਜੋ ਵਾਲ ਕੰਨਾਂ ਤੇ ਛੁਟ ਗਏ ਸਨ ਉਨ੍ਹਾਂ ਨਾਲ ਕੰਨ ਢਕ ਗਏ ਸਨ। ਬਿਨਾਂ ਕਿਨਾਰੀ ਦੀ ਫਿੱਟੇ ਰੰਗ ਦੀ ਸਾੜ੍ਹੀ ਲੱਤਾਂ ਨਾਲ ਲਿਪਟੀ ਹੋਈ ਸੀ। ਸੱਜੇ ਹੱਥ ਵਿਚ ਇਕੋ ਹਰੇ ਰੰਗ ਦੀ ਵੰਗ ਪਈ ਸੀ ਅਤੇ ਕਾਂਟਿਆਂ ਵਿਚੋਂ ਕਿਤੇ ਕਿਤੇ ਬਣਾਉਟੀ ਨਗ ਝੜ ਚੁਕੇ ਸਨ। ਲਾਲ ਲੀਕਾਂ ਵਾਲੀ ਕਾਲੀ ਚੋਲੀ ਵਿਚ ਕੋਮਲੀ ਆਪਣੀ ਉਸ ਸ਼ਾਹੀ ਪੁਸ਼ਾਕ ਵਿਚ ਬਣਾਉਟੀ ਗੁਸਾ ਉਤਾਰਣ ਦੀ ਕੋਸ਼ਿਸ਼ ਕਰ ਰਹੀ ਸੀ।

"ਕਾਲਾ ਜਿਹਾ ਮੁੰਡਾ ਰੁੱਖ ਤੋਂ ਉਤਰ ਕੇ ਬੋਲਿਆ—"ਹਜ਼ੂਰ ਮੈਂ ਚੋਰ ਨਹੀਂ ਹਾਂ। ਇਸ ਨੇ ਚੜ੍ਹਨ ਲਈ ਆਖਿਆ ਸੀ ਇਸ ਲਈ ਚੜ੍ਹ ਗਿਆ।"

"ਚੰਗਾ ਹੁਣ ਭੱਜ ਜਾ।" ਨੌਕਰ ਨੇ ਝਾੜ ਪਾਈ, ਮੁੰਡਾ ਭੱਜ ਗਿਆ।

"ਵੇ ਤੂੰ ਕੌਣ ਹੈਂ, ਇਹ ਸਾਡਾ ਰੁੱਖ ਹੈ। ਅਸੀਂ ਤੋੜਾਂਗੇ, ਤੇਰਾ ਕੀ ਜਾਂਦਾ ਹੈ ?"

"ਤੂੰ ਇਥੇ ਵੀ ਸਿਰ ਤੇ ਆ ਚੜ੍ਹੀ।" ਨੌਕਰ ਕੋਮਲੀ ਨੂੰ ਝਾੜ ਰਿਹਾ ਸੀ। ਇੰਨੇ ਨੂੰ ਨਿਧੀ ਉਥੇ ਪੁਜਿਆ।

"ਤੁਸੀਂ ਵੀ ਆ ਗਏ।" ਕੋਮਲੀ ਠਨੰਬਰ ਗਈ। ਕੁਝ ਚਿਰ ਮਗਰੋਂ ਮੁੜ ਬੋਲੀ, "ਇਹ ਸਾਡਾ ਰੁੱਖ ਹੈ...ਵੇਖੋ ਉਹ ਦੂਰ ਸਾਡਾ ਖੇਤ ਹੈ। ਮਾਂ ਵੀ ਹੈ ਅਤੇ ਇਹ ਤਿੰਨ ਰੁੱਖ ਸਰਕਾਰ ਦੇ ਹਨ।"

ਗੱਲ ਠੀਕ ਸੀ। ਸਰਕਾਰੀ ਰੁੱਖਾਂ ਤੇ ਨਿਸ਼ਾਨ ਲੱਗੇ ਸਨ ਅਤੇ ਕਾਮਾਕਸ਼ੀ ਵਾਲੇ ਰੁੱਖ ਤੇ ਅਜਿਹਾ ਕੋਈ ਨੰਬਰ ਨਹੀਂ ਸੀ। ਨੇੜੇ ਨੇੜੇ ਹੋਣ ਕਰਕੇ ਹਰ ਰੋਜ਼ ਖਲਾਸੀ ਆਪਣਾ ਹੱਕ ਜਮਾਉਂਦੇ ਰਹਿੰਦੇ ਸਨ। ਇਹ ਉਨ੍ਹਾਂ ਦੀ ਆਦਤ ਹੋ ਗਈ ਸੀ।

"ਵਾਹ। ਬਹੁਤ ਸਾਰੇ ਲੋਕੀਂ ਹਨ—ਰੰਗੱਈਆ ਤੂੰ ਘਰ ਜਾ ਅਤੇ ਮਾਂ ਨੂੰ ਆਖ ਦੇਵੀਂ ਕਿ ਕੁਝ ਚਿਰ ਬਾਅਦ ਆਵਾਂਗੀ।" ਰੰਗੱਈਆ ਨੇ ਤੌਲੀਆ ਸਿਰ ਤੇ ਵਲੇਟਿਆ ਅਤੇ ਦੋ ਨਾਰੀਅਲ ਆਪਸ ਵਿਚ ਬੰਨ੍ਹ ਕੇ ਮੋਢੇ ਤੇ ਲਮਕਾ ਕੇ ਘਰ ਵਲ ਤੁਰ ਗਿਆ।

"ਛੇਤੀ ਆ ਜਾਈਂ।" ਦੂਰੋਂ ਉਸਨੇ ਇਸ਼ਾਰਾ ਕੀਤਾ। ਰੰਗੱਈਆ ਪਤਾ ਨਹੀਂ ਕੌਣ ਸੀ ? ਕੋਮਲੀ ਦੀ ਅਜੀਬੋ ਗ਼ਰੀਬ ਦੁਨੀਆਂ ਦੇ ਅਜੀਬੋ ਗ਼ਰੀਬ ਜੀਵਾਂ ਵਿਚੋਂ ਇਕ ਹੋਵੇਗਾ।

ਬੇੜੀ ਵਿਚ ਫੁਸਰਫੁਸਾਹਟ ਹੋਣ ਲੱਗੀ। "ਮੈਨੂੰ ਜੇਲ੍ਹ ਪਸੰਦ ਨਹੀਂ," ਆਖ ਕੇ ਜਗਨਾਥਮ ਬੇੜੀ ਨੂੰ ਕੰਢੇ ਤੇ ਲੈ ਆਇਆ ਅਤੇ ਉਸ ਵਿਚੋਂ ਛਾਲ ਮਾਰ ਕੇ ਬਾਹਰ ਆ ਗਿਆ।

"ਉਫ਼, ਮੇਰੇ ਤੋਂ ਵੀ ਨਹੀਂ ਬੈਠਿਆ ਜਾਂਦਾ।" ਆਖਦਿਆਂ ਸੁਸ਼ੀਲਾ ਵੀ ਆ ਗਈ ਅਤੇ ਉਸ ਤੋਂ ਬਾਅਦ ਵਾਰੋ ਵਾਰੀ ਸਾਰੇ ਬਾਹਰ ਆ ਗਏ। ਮਲਾਹ ਬੇੜੀ ਵਿਚ ਆ ਡਿੱਗੀ ਮੱਛੀ ਨੂੰ ਨਹਿਰ ਵਿਚ ਪਾਉਣ ਦੀ ਕੋਸ਼ਿਸ਼ ਕਰਨ ਲੱਗਿਆ।

"ਵਾਹ। ਮੱਛੀ ਫੜਨਾ ਵੀ ਨਹੀਂ ਆਉਂਦਾ।" ਆਖਦਿਆਂ ਕੋਮਲੀ ਮਲਾਹ ਦਾ ਮਖੌਲ ਉਡਾਉਣ ਲੱਗੀ। ਉਹ ਖ਼ੁਦ ਬੇੜੀ ਤੇ ਚੜ੍ਹ ਗਈ ਅਤੇ ਮੱਛੀ ਫੜਨ ਲੱਗੀ। ਥੋੜ੍ਹੀ ਜਿੰਨੀ ਦੇਰ ਵਿਚ ਹੀ ਇਕ ਵੱਡੀ ਮੱਛੀ ਫੜ ਕੇ ਬੇੜੀ ਵਿਚੋਂ ਛਲਾਂਗ ਮਾਰ ਕੇ ਬਾਹਰ ਆ ਗਈ।

"ਛੀ।" ਸੁਸ਼ੀਲਾ ਨੂੰ ਘ੍ਰਿਣਾ ਹੋਈ।

"ਊਈ ਮਾਂ, ਕੀ ਹੈ ?" ਅਮ੍ਰਿਤਮ ਚੀਕੀ।

ਜਗਨਾਥਮ ਕੁਝ ਦੂਰ ਖੜਾ ਸੀ।

"ਲਓ ਨਾਗੂ ਤੁਸੀਂ ਪਕੜੋ।" ਕੋਮਲੀ ਨੇ ਨਾਗਮਣੀ ਦੇ ਹੱਥ ਵਿਚ ਮੱਛੀ ਫੜਾਉਣ ਦੀ ਕੋਸ਼ਿਸ਼ ਕੀਤੀ।

"ਦੂਰ ਸੁਟ ਮੈਨੂੰ ਨਹੀਂ ਚਾਹੀਦੀ। ਨਾਗੂ ਕਿਉਂ ਕਹਿੰਦੀ ਹੈ, ਨਾਗਮਣੀ ਕਹਿ ਕੇ ਪੂਰਾ ਨਾਂ ਨਹੀਂ ਪੁਕਾਰ ਸਕਦੀ ਤੂੰ।" ਨਾਗਮਣੀ ਚਿੜ ਕੇ ਬੋਲੀ।

ਦਯਾਨਿਧੀ ਦੀ ਸਮਝ ਵਿਚ ਨਹੀਂ ਆਇਆ ਕਿ ਕਿਸ ਦਾ ਕੀ ਆਖ ਕੇ ਪਰਿਚੈ ਕਰਵਾਏ। ਖੰਘਾਰ ਕੇ ਕਿਹਾ—"ਵੇਖੋ। ਇਹ ਹੈ ਅਮ੍ਰਿਤਮ।"

"ਅਮੁਰਤਰ ਜੀ ਲਓ ਮੱਛੀ ਆਪਣੇ ਹੱਥ ਵਿਚ ਲੈ ਕੇ ਵੇਖੋ।"

ਸੁਸ਼ੀਲਾ ਹੱਸਣ ਲੱਗੀ।

"ਉਹ ਸੁਸ਼ੀਲਾ ਹੈ...ਮੇਰੀ ਮਾਮੀ ਦੀ..."

"ਮੈਂ ਜਾਣਦੀ ਹਾਂ।"

"ਅਤੇ ਇਹ ਹੈ...।"

"ਨਾਗੂ, ਇਸਨੂੰ ਵੀ ਮੈਂ ਜਾਣਦੀ ਹਾਂ।"

"ਮਸਤੀ ਚੜ੍ਹੀ ਹੈ ਪੂਰਾ ਨਾਂ ਨਹੀਂ ਲੈ ਸਕਦੀ?" ਨਾਗਮਣੀ ਗੁਸੇ ਵਿਚ ਭਰ ਕੇ ਕੋਮਲੀ ਤੇ ਟੁਟ ਪਈ।

"ਜੇ ਨੇੜੇ ਆਈ ਤਾਂ ਵੇਖ ਚੰਗਾ ਨਹੀਂ ਹੋਵੇਗਾ, ਮੱਛੀ ਉਤੇ ਸੁਟ ਦੇਵਾਂਗੀ।" ਕੋਮਲੀ ਨੇ ਡਰਾਇਆ।

"ਸੁਟ ਦੇ ਉਹਨੂੰ...ਛੀ! ਤੂੰ ਆਪਣੀਆਂ ਗੰਦੀਆਂ ਆਦਤਾਂ ਨਹੀਂ ਛੱਡੇਂਗੀ।" ਨਾਗਮਣੀ ਨੇ ਉਹਨੂੰ ਫਿਰ ਫਿਟਕਾਰਿਆ।

"ਤੁਹਾਨੂੰ ਇਹ ਸਾਰੇ ਜਾਣਦੇ ਹਨ...ਹਾਂ ਉਹ ਵੇਖੋ ਉਹ ਮੁੰਡਾ।"

"ਜੀਜਾ ਜੀ। ਕੀ ਮੈਂ ਹੁਣ ਵੀ ਤੁਹਾਨੂੰ ਮੁੰਡਾ ਹੀ ਜਾਪਦਾ ਹਾਂ।" ਜਗਨਾਥਮ ਨੇ ਪੁੱਛਿਆ।

"ਚੰਗਾ ਬਾਬਾ ਮੁੰਡਾ ਨਾ ਸਹੀ, ਇਕ ਮੁੰਡੇ ਵਰਗਾ ਆਦਮੀ।"

"ਜੱਗੂ ਹੈ ਇਸਦਾ ਨਾਂ।" ਸੁਸ਼ੀਲਾ ਨੇ ਗੱਲ ਪੂਰੀ ਕੀਤੀ।

ਸਾਰੇ ਹੱਸ ਪਏ ਤੇ ਫੇਰ ਇਕ ਇਕ ਕਰਕੇ ਬੇੜੀ ਤੇ ਚੜ੍ਹ ਗਏ। ਅਮ੍ਰਿਤਮ ਨੇ ਕੋਮਲੀ ਨੂੰ ਆਪਣੇ ਕੋਲ ਬਿਠਾਇਆ। ਨਾਗਮਣੀ ਤੇ ਸੁਸ਼ੀਲਾ ਪਹਿਲਾਂ ਵਾਂਗ ਅਲਗ ਅਲਗ ਬੈਠੀਆਂ ਰਹੀਆਂ।

"ਤੁਸੀਂ ਨਹੀਂ ਚੜ੍ਹੋਗੇ?" ਉਸਨੇ ਨਿਧੀ ਤੋਂ ਪੁੱਛਿਆ।

"ਨਹੀਂ।" ਨਿਧੀ ਨੇ ਸਿਰ ਹਿਲਾਇਆ।

"ਮੈਂ ਵੀ ਪੈਦਲ ਚਲਾਂਗੀ। ਆਓ ਅਮੁਰਤਰ—ਵਡੇ ਆਏ ਚਲਣ ਵਾਲੇ ਗਭਰੂ ਬਣ ਕੇ।"

ਉਹਨਾਂ ਦੇ ਉਤਰਣ ਤੋਂ ਪਹਿਲਾਂ ਮਲਾਹ ਨੇ ਚੱਪੂ ਚਲਾ ਦਿਤੇ। ਜਗਨਾਥਮ ਦੇ ਪੈਰਾਂ ਵਿਚ ਗੋਖਰੂ ਚੁਭ ਗਏ ਸਨ ਉਹਨਾਂ ਨੂੰ ਕਢ ਕੇ ਉਹ ਆਪਣੇ ਬੂਟਾਂ ਦੀ ਮੰਗ

ਕਰਦਿਆਂ ਬੇੜੀ ਵਿਚੋਂ ਛਾਲ ਮਾਰਨ ਨੂੰ ਤਿਆਰ ਹੋਇਆ। ਕੋਮਲੀ ਨੇ ਥੋੜਾ ਜਿਹਾ ਪਾਣੀ ਬੁਕ ਵਿਚ ਲੈ ਕੇ ਉਸ ਤੇ ਸੁਟਿਆ। ਬੇੜੀਆਂ ਪੰਜ ਕੁ ਫ਼ਰਲਾਂਗ ਤਕ ਚਲੀਆਂ ਅਤੇ ਫੇਰ ਮੋੜ ਤੇ ਜਾ ਕੇ ਠਹਿਰ ਗਈਆਂ। ਸਾਰੇ ਥੱਲੇ ਉਤਰੇ।

ਖੇਤਾਂ ਵਿਚ ਛੋਟੀ ਜਿਹੀ ਪਗਡੰਡੀ ਸੀ ਅਤੇ ਉਸਨੂੰ ਪਾਰ ਕਰਦਿਆਂ ਸਾਰ ਹਰੇ ਘਾਹ ਦਾ ਮੈਦਾਨ ਸੀ। ਇਕ ਫ਼ੁਟ ਉੱਚੀਆਂ ਝਾੜੀਆਂ ਹਵਾ ਨਾਲ ਸਿਰ ਹਿਲਾ ਕੇ ਸੁਆਗਤ ਕਰ ਰਹੀਆਂ ਸਨ। ਮੈਦਾਨ ਦੇ ਵਿਚਕਾਰ ਸਰਬੀ ਦੇ ਰੁੱਖ ਵਾਲ ਖਲਾਰੇ ਖੜੇ ਇਕ ਦੂਜੇ ਨਾਲ ਗੱਲਾਂ ਕਰਦੇ ਜਾਪ ਰਹੇ ਸਨ। ਉਹਨਾਂ ਨਾਲ ਲੱਗਿਆ ਸੰਘਣੇ ਅੰਬ ਦੇ ਰੁੱਖਾਂ ਦਾ ਝੁੰਡ ਸੂਰਜ ਦੀਆਂ ਕਿਰਨਾਂ ਨੂੰ ਰੋਕ ਰਿਹਾ ਸੀ। ਰਹੱਸ ਦੀ ਨਿਰਜਿੰਦਤਾ ਨੂੰ ਉਹ ਸਾਬਤ ਕਰ ਰਹੇ ਸਨ। ਉਹਨਾਂ ਦੀਆਂ ਟਹਿਣੀਆਂ ਵਿਚਕਾਰਲੇ ਤਲਾਅ ਤੇ ਝੂਮ ਰਹੀਆਂ ਸਨ। ਰੁੱਖਾਂ ਦੀ ਨਰਮ ਤੇ ਠੰਡੀ ਛਾਂ ਵਿਚ ਪੜਾਉ ਕੀਤਾ ਗਿਆ। ਭਗਤੀ ਭੰਗ ਹੋਏ ਭਗਤ ਦੀ ਤਰ੍ਹਾਂ ਇਕ ਡੱਡੂ ਨੇ ਕਾਹਲੀ ਨਾਲ ਨਹਿਰ ਵਿਚ ਛਾਲ ਮਾਰ ਦਿਤੀ। ਥੱਲੇ ਪਈ ਅੰਬ ਦੀ ਟਹਿਣੀ ਨੇ ਕਿਸੇ ਦੇ ਪੈਰਾਂ ਹੇਠ ਆ ਕੇ ਹੌਲੀ ਜਿਹੀ ਸਿਸਕੀ ਲਈ, ਰੁੱਖ ਤੇ ਪੱਤੇ ਝੂਮ ਉਠੇ। ਪੱਛਮੀ ਪੌਣ ਪੱਤਿਆਂ ਨੂੰ ਇਕੱਠਾ ਕਰਕੇ ਸੁਆਗਤ ਦੇ ਰੂਪ ਵਿਚ ਉਹਨਾਂ ਦੀ ਬਰਖਾ ਕਰਨ ਲੱਗੀ। ਤੋਤੇ ਸ਼ਰਮ ਨਾਲ ਡੰਡੀਆਂ ਵਿਚ ਮੂੰਹ ਲੁਕਾਉਣ ਲਗੇ। ਸੀਟੀ ਵਜਾਉਣ ਵਾਲਾ ਪੰਛੀ ਸੁਸਤਾਣ ਲੱਗਿਆ। ਕੁਦਰਤ ਕ੍ਰਿਆਸ਼ੀਲ ਹੋ ਕੇ ਜੰਗਲ ਵਿਚ ਮੰਗਲ ਦਾ ਤਮਾਸ਼ਾ ਵੇਖਣ ਲੱਗੀ।

ਕੋਮਲੀ ਨਹਿਰ ਦੇ ਕੰਢੇ ਬਹੁਤ ਹੀ ਅਨੋਖੇ ਢੰਗ ਨਾਲ ਪੈਰ ਸਮੇਟੇ ਬੈਠੀ ਸੀ। ਹੌਲੇ ਹੌਲੇ ਹੋਂਦ ਵਿਚ ਆ ਰਹੀ ਲਹਿਰ ਨੇ ਕੋਮਲੀ ਦੇ ਚਿਹਰੇ ਦੇ ਪਰਛਾਵੇਂ ਨੂੰ ਇਕ ਕੰਢੇ ਤੋਂ ਦੂਜੇ ਕੰਢੇ ਤਕ ਫੈਲਾ ਦਿਤਾ। ਪਾਣੀ ਵਿਚ ਤਸਵੀਰ ਦੀ ਤਰ੍ਹਾਂ ਇਕ ਰੁੱਖਾ ਚਿਹਰਾ—ਠੰਡੇ ਪਾਣੀ ਦੀ ਡੂੰਘਾਈ ਵਿਚ ਹਲਕੀ ਹਲਕੀ ਗਰਮਾਹਟ ਲੁਕਾਏ ਉਹ ਠੰਡਾ ਚਿਹਰਾ ਹਿੱਲ ਰਿਹਾ ਸੀ।

ਦਰੱਖ਼ਤਾਂ ਹੇਠ ਦਰੀਆਂ ਵਿਛਾ ਕੇ ਨਾਗਮਣੀ ਨੇ ਸਟੋਵ ਬਾਲਿਆ। ਕੋਮਲੀ ਅਤੇ ਨਿਧੀ ਸੁਸ਼ੀਲਾ ਰਾਹੀਂ ਵੇਖੇ ਜਾਣ ਦੀ ਗੱਲ ਭੁਲ ਕੇ ਇਕ ਦੂਜੇ ਨੂੰ ਤੱਕ ਰਹੇ ਸਨ। ਦੋਹਾਂ ਦੀਆਂ ਅੱਖਾਂ ਬਚਾ ਕੇ ਸੁਸ਼ੀਲਾ ਉਹਨਾਂ ਨੂੰ ਵੇਖ ਰਹੀ ਸੀ। ਅਮ੍ਰਿਤਮ ਇਹਨਾਂ ਤਿੰਨਾਂ ਦੀਆਂ ਹਰਕਤਾਂ ਵੇਖ ਰਹੀ ਸੀ ਜਿਸਦਾ ਇਹਨਾਂ ਤਿੰਨਾਂ ਨੂੰ ਪਤਾ ਨਹੀਂ ਸੀ। ਨਾਗਮਣੀ ਵੀ ਵਾਰੀ-ਵਾਰੀ ਹਰ ਇਕ ਵਲ ਵੇਖ ਰਹੀ ਸੀ। ਉਸਨੇ ਨੋਟ ਕੀਤਾ ਕਿ ਸੁਸ਼ੀਲਾ, ਨਿਧੀ ਅਤੇ ਕੋਮਲੀ ਵਲ ਤੱਕ ਕੇ ਥੋੜ੍ਹੀ ਥੋੜ੍ਹੀ ਦੇਰ ਬਾਅਦ ਇਕ ਖ਼ਾਲੀ ਨਜ਼ਰ ਨਾਲ ਕੋਲ ਪਏ ਪੱਥਰ ਵਿਚ ਗੁਆਚ ਜਾਂਦੀ ਹੈ। ਕੋਮਲੀ ਨੂੰ ਪਤਾ ਨਹੀਂ ਸੀ ਕਿ ਉਸਨੂੰ ਏਨੇ ਲੋਕ ਅੱਖਾਂ ਘੂਰ ਕੇ ਵੇਖ ਰਹੇ ਸਨ। ਨਾਗਮਣੀ ਨੇ ਸੋਚਿਆ ਕਿ ਜੇਕਰ ਕੋਮਲੀ ਨੂੰ ਆਪਣੇ ਆਪ ਨੂੰ ਵੇਖੇ ਜਾਣ ਦਾ ਪਤਾ ਲਗ ਜਾਵੇ ਤਾਂ ਪਤਾ ਨਹੀਂ ਕਿਹੋ ਜਿਹੀ ਹਰਕਤ ਕਰੇ। ਇਸ ਗੱਲ ਦੀ ਕਲਪਨਾ ਕਰਕੇ ਉਹ ਹੱਸ ਪਈ। ਉਚਾਈ ਤਾਂ

ਨਹਿਰ ਵਿਚ ਡਿਗਦੀ ਹੋਈ ਲਹਿਰ ਯਾਤਰਾ ਦੇ ਸ਼ੁਰੂ ਵਿਚ ਹੀ ਹੱਸ ਪਈ।

"ਇਹੋ ਪਿਕਨਿਕ ਹੈ ?"

ਸੁਸ਼ੀਲਾ ਸਾੜ੍ਹੀ ਦਾ ਪੱਲਾ ਮੂੰਹ ਵਿਚ ਦਬਾ ਕੇ ਹੱਸ ਪਈ।

"ਕੀ ਕੋਈ ਨਹਾਏਗਾ ?"

"ਤੁਸੀਂ ਤੈਰਨਾ ਜਾਣਦੇ ਹੋ ?"

"ਹਾਂ ਕਿਉਂ ਨਹੀਂ।"

"ਗੋਦਾਵਰੀ ਨਦੀ ਨੂੰ ਤੈਰ ਕੇ ਪਾਰ ਕਰਨ ਵਾਲੇ ਮਹਾਂਪੁਰਖ ਇਕ ਵਾਰੀ ਮੇਰੇ ਸਹਿਯਾਤਰੀ ਬਣੇ ਸਨ। ਇਸ ਲਈ ਉਹਨਾਂ ਦਾ ਥੋੜਾ ਜਿੰਨਾ ਅਸਰ ਮੇਰੇ ਤੇ ਵੀ ਪੈ ਗਿਆ। ਅਹਾ ! ਮੈਂ ਵੀ ਨਹਾਉਣ ਲਈ ਤਿਆਰ ਹਾਂ।" ਜਗਨਾਥਮ ਨੇ ਤੁਰੰਤ ਉੱਤਰ ਦਿਤਾ।

"ਹੁਣ ਤਕ ਕਿਥੇ ਸੀ ਵੇ ?"

"ਨੌਕਰ ਭਿਖਾਰੀ ਰਾਮ ਦੇ ਨਾਲ ਸੈਰ ਕਰ ਰਿਹਾ ਸੀ।"

"ਹੱਥਾਂ ਵਿਚ ਕੀ ਹੈ ?"

ਜਗਨਾਥਮ ਹੱਥ ਪਿਛੇ ਬੰਨ੍ਹ ਕੇ ਕੋਮਲੀ ਕੋਲ ਆਇਆ।

"ਕੁਝ ਦਿਰ ਪਹਿਲਾਂ ਮੇਰੇ ਤੇ ਪਾਣੀ ਸੁਟ ਕੇ ਸਾਰਿਆਂ ਸਾਮ੍ਹਣੇ ਮੇਰੀ ਬੇਇਜ਼ਤੀ ਕਰਨ ਵਾਲੀ ਕੋਮਲਾਂਗੀ ਤੁਸੀਂ ਹੀ ਤਾਂ ਨਹੀਂ ਹੋ ? ਜੀਜਾ ਜੀ ਦੇ ਅੱਜ ਤਾਂ ਕਵਿਤਾ ਮੂੰਹੋਂ ਆਪ-ਮੁਹਾਰੇ ਨਿਕਲਦੀ ਜਾ ਰਹੀ ਹੈ। ਰੋਕਣਾ ਮੁਸ਼ਕਿਲ ਹੋ ਰਿਹਾ ਹੈ।"

"ਕੀ ਹੈ ਵੇ ਮੁੰਡੇ ?" ਆਖਦਿਆਂ ਕੋਮਲੀ ਰਤਾ ਕੁ ਪਿਛੇ ਹਟੀ ਅਤੇ ਭਵਾਂ ਸੁੰਗੇੜ ਕੇ ਸੂਰਜ ਦਾ ਤੇਜ ਨਾ ਸਹਾਰ ਸਕਣ ਵਾਲੇ ਪੱਤੇ ਦੀ ਤਰ੍ਹਾਂ ਅੱਖਾਂ ਮੀਟ ਲਈਆਂ।

ਮੇਰੇ ਤੇ ਪਾਣੀ ਛਿੜਕਨ ਵਾਲੀ ਮੁਟਿਆਰ ਤੁਸੀਂ ਹੀ ਹੋ ਨਾ ?" ਕਹਿੰਦਿਆਂ ਜਗਨਾਥਮ ਨੇ ਹੱਥ ਦੀ ਇਕ ਟਹਿਣੀ ਕੋਮਲੀ ਦੀ ਬਾਂਹ ਨਾਲ ਛੁਹਾਈ। ਕੋਮਲੀ ਖੁਰਕਣ ਲੱਗੀ।

"ਕੀ ਹੈ ਉਹ ਟਹਿਣੀ ? ਲਿਆ ਇਧਰ ਦੇ।" ਅਮ੍ਰਿਤਮ ਚੀਕੀ। ਕੋਮਲੀ ਦੀ ਖੁਰਕ ਵਧਦੀ ਗਈ, ਜਗਨਾਥਮ ਵਲ ਗੁਸੇ ਨਾਲ ਵੇਖਦਿਆਂ, ਜਲਨ ਨੂੰ ਦਿਲ ਹੀ ਦਿਲ ਵਿਚ ਰੋਕਦਿਆਂ ਜਗਨਾਥਮ ਦੇ ਹੱਥੋਂ ਸ਼ਰਾਬ ਖੋਹਣੀ ਚਾਹੀ। ਜਗਨਾਥਮ ਨੱਸਿਆ, ਉਸਦੇ ਪਿਛੇ ਕੋਮਲੀ ਵੀ ਨੱਸੀ। ਦਯਾਨਿਧੀ ਚੁਪ-ਚੁਪੀਤਾ ਚਲਣ ਲੱਗਿਆ। ਹੁਣ ਤਕ ਪਤਾ ਨਹੀਂ ਕਿਨ੍ਹਾਂ ਕਿਨ੍ਹਾਂ ਸ਼ੰਕਾਵਾਂ ਦਾ ਭਾਰ ਚੁਕੇ ਚੁਪ ਚੌਗਿਰਦਾ ਇੰਜ ਜਾਪਿਆ ਜਿਵੇਂ ਅਚਨਚੇਤ ਗਲ ਖੰਘਾਰ ਕੇ ਬੋਲਣ ਲੱਗਿਆ ਹੈ। ਦੂਜੇ ਸਾਰੇ ਹਾਲਾਂ ਤਕ ਜਿਹੜਾ ਇਕ ਤਣਾਉ ਜਿਹਾ ਮਹਿਸੂਸ ਕਰ ਰਹੇ ਸਨ, ਉਹ ਸਹਿਜ-ਸੁਭਾਅ ਗੱਲਾਂ ਕਰਨ ਲੱਗੇ। ਸੁਕਾ ਨਾਲਾ ਚਾਰੇ ਪਾਸੇ ਫੈਲਿਆ ਸੀ।

ਖਿੰਡਰੇ ਵਾਲਾਂ ਵਿਚ ਫਸ ਕੇ ਚੀਰ ਵਿਚੋਂ ਆਪਣਾ ਰਸਤਾ ਬਣਾ ਕੇ ਤੁਰਦੇ ਜੁਗਨੂੰ

ਦੀ ਤਰ੍ਹਾਂ ਕੋਮਲੀ ਝਾੜੀਆਂ ਵਿਚ ਜਗਨਾਥਮ ਦਾ ਪਿੱਛਾ ਕਰਦੀ ਹੋਈ ਭੱਜੀ ਜਾ ਰਹੀ ਸੀ। ਦੂਰ ਸਰਬੀ ਦੇ ਰੁੱਖ ਓਹਲੇ ਖੜਾ ਦਯਾਨਿਧੀ ਇਹ ਦ੍ਰਿਸ਼ ਵੇਖ ਰਿਹਾ ਸੀ। ਕੋਮਲੀ ਜਗਨਾਥਮ ਦਾ ਹੱਥ ਫੜ ਕੇ ਖਿਚਣ ਲੱਗੀ। ਕੋਮਲੀ ਨੇ ਉਹਦੇ ਹਥੋਂ ਸ਼ਰਾਬ ਖੋਹ ਲਈ ਅਤੇ ਉਹਨੂੰ ਆਪਣੇ ਕੋਲ ਖਿਚ ਕੇ ਸ਼ਰਾਬ ਉਸਦੇ ਮੂੰਹ ਨਾਲ ਛੁਹਾਈ। ਜਗਨਾਥਮ ਘਾਹ ਵਿਚ ਲੁਕ ਗਿਆ। ਉਸਨੇ ਇਕ ਵਾਰ ਫੇਰ ਕੋਮਲੀ ਦੇ ਹੱਥੋਂ ਸ਼ਰਾਬ ਖੋਹ ਲਈ ਤੇ ਉਸਦਾ ਪਿੱਛਾ ਕਰਨ ਲੱਗਿਆ। ਹਰੀ ਸਾੜ੍ਹੀ ਵਿਚ ਕੋਮਲੀ ਇੰਜ ਲਗ ਰਹੀ ਸੀ ਜਿਵੇਂ ਘਾਹ ਦੇ ਤੀਲੇ ਜੀ ਉਠੇ ਹੋਣ ਅਤੇ ਉਹਨਾਂ ਨੇ ਵਧ ਕੇ ਕੋਮਲੀ ਦਾ ਰੂਪ ਧਾਰ ਲਿਆ ਹੋਵੇ। ਕਾਲੇ ਬੱਦਲਾਂ ਵਿਚੋਂ ਚਮਕ ਰਹੀ ਬਿਜਲੀ ਦੀ ਤਰ੍ਹਾਂ ਕੋਮਲੀ ਸਰਬੀ ਦੇ ਰੁੱਖਾਂ ਵਿਚ ਗੁਆਚ ਕੇ ਸਾਰੀ ਕੁਦਰਤ ਨੂੰ ਆਪਣੇ ਵਿਚ ਸਮੇਟ ਕੇ ਪ੍ਰਗਟ ਹੋ ਰਹੀ ਸੀ। ਅੱਗੇ ਜਾ ਕੇ ਸੰਘਣੀ ਹਰਿਆਵਲ ਵਿਚ ਘੁਲ-ਮਿਲ ਕੇ ਓਹਲੇ ਹੋ ਗਈ ਤਾਂ ਇੰਜ ਜਾਪਿਆ ਜਿਵੇਂ ਨਹਿਰ ਦੇ ਕੰਢੇ ਖੜੀਆਂ ਝਾੜੀਆਂ, ਰੁੱਖ ਤੇ ਪੰਛੀ ਸਾਰੇ ਉਸੇ ਪਾਸੇ ਵਧਦੇ ਹੋਏ ਹਿਲ ਰਹੇ ਹਨ। ਆਸਮਾਨ ਖ਼ਾਮੋਸ਼ ਹਾਸਾ ਹੱਸ ਪਿਆ ਅਤੇ ਸੂਰਜ ਦਾ ਮੂੰਹ ਉਸਨੇ ਹਥੇਲੀ ਜਿੰਨੀ ਬਦਲੀ ਵਿਚ ਢੱਕ ਲਿਆ। ਦੂਰ ਨਿਮਰਤਾ ਨਾਲ ਕੋਮਲੀ ਨੇ ਨੀਲੇ ਆਸਮਾਨ ਤੇ ਹਰੀ ਕੁਦਰਤ ਦੋਹਾਂ ਨੂੰ ਆਪਣੇ ਹੱਥ ਫੜਾਏ।

ਝਾੜੀਆਂ ਵਿਚਕਾਰ ਨਚਦੀ ਟਪਦੀ ਕੋਮਲੀ ਦੀ ਸ਼ਖ਼ਸੀਅਤ ਧਰਤੀ ਤੇ ਆਸਮਾਨ ਦੇ ਪਿਆਰ ਭਰੇ ਮੇਲ ਦਾ ਪ੍ਰਤੀਕ ਬਣ ਗਈ ਸੀ। ਹਰੀ ਘਾਹ ਉਸਦਾ ਪੇਕਾ ਸੀ ਤਾਂ ਆਸਮਾਨ ਉਸਦਾ ਸਹੁਰਾ ਘਰ। ਪੰਛੀ ਤੇ ਫੁੱਲ ਉਸਦੀ ਔਲਾਦ। ਉਹ ਸਮਾਜ ਦੁਆਰਾ ਔਰਤ ਲਈ ਨਿਰਧਾਰਿਤ ਚਾਰ ਦੀਵਾਰੀ ਦੇ ਅੰਦਰ ਰਹਿ ਕੇ ਜੂਠੀਆਂ ਥਾਲੀਆਂ ਸਾਫ਼ ਕਰਨ ਤੇ ਰੋਟੀਆਂ ਬਣਾਉਣ ਵਾਲੀ ਔਰਤ ਨਹੀਂ ਸੀ। ਕੁਝ ਸ਼ਖ਼ਸੀਅਤਾਂ ਕਿਸੇ ਖ਼ਾਸ ਚੌਗਿਰਦੇ ਲਈ ਹੋਂਦ ਵਿਚ ਆਉਂਦੀਆਂ ਹਨ। ਜਿਸਦੇ ਅੰਦਰ ਰਹਿ ਕੇ ਉਹਨਾਂ ਮਨੁੱਖਾਂ ਨੂੰ ਪੂਰਣਤਾ ਪ੍ਰਾਪਤ ਹੁੰਦੀ ਹੈ। ਆਜ਼ਾਦ-ਖ਼ਿਆਲ ਜੀਵ ਦੇ ਵਿਅਕਤਿਤਵ ਨੂੰ ਸੁਆਰਨ ਲਈ ਕੁਦਰਤੀ ਸੁੰਦਰਤਾ ਸਾਧਨ ਬਣਦੀ ਹੈ। ਇਸ ਚੌਗਿਰਦੇ ਤੋਂ ਜੇਕਰ ਉਸਨੂੰ ਵੱਖ ਕਰ ਦਿਤਾ ਜਾਵੇ ਤਾਂ ਉਹ ਪਾਣੀ ਤੋਂ ਵੱਖ ਕੀਤੀ ਮੱਛੀ ਵਾਂਗ ਬਣ ਜਾਂਦਾ ਹੈ। ਵਰਖਾ ਰੁੱਤ ਵਿਚ ਜਿਹੜਾ ਪਾਣੀ ਸਾਰੇ ਰੁੱਖਾਂ ਨੇ ਇਕੱਠਾ ਕਰ ਲਿਆ ਸੀ ਅੱਜ ਉਹ ਕੋਮਲੀ ਨੂੰ ਆਪਣੀ ਗੋਦੀ ਵਿਚ ਬਿਠਾ ਕੇ ਉਸ ਪਾਣੀ ਨਾਲ ਨਹਾ ਰਹੇ ਸਨ। ਹਵਾ ਬੇਸ਼ਰਮ ਜੰਗਲੀ ਫੁੱਲਾਂ ਨੂੰ ਜ਼ਬਰਦਸਤੀ ਕੋਮਲੀ ਦੇ ਵਾਲਾਂ ਵਿਚ ਲਗਾ ਰਹੀ ਹੈ। ਵਰਖਾ ਕਰਕੇ ਵਾਤਾਵਰਣ ਦੀ ਜਿਹੜੀ ਗਰਮੀ ਬੇਹੋਸ਼ ਹੋ ਕੇ ਜ਼ਮੀਨ ਵਿਚ ਲੁਕੀ ਹੋਈ ਸੀ, ਹੁਣ ਖ਼ੁਸ਼ਬੂਦਾਰ ਹਵਾ ਵਿਚ ਬਦਲ ਕੇ ਕੋਮਲੀ ਦੇ ਸਰੀਰ ਨਾਲ ਸਪਰਸ਼ ਕਰ ਰਹੀ ਸੀ। ਲਾਲ ਫੁੱਲਾਂ ਨੂੰ ਬੰਨ੍ਹੇ ਘਾਹ ਦੀਆਂ ਝਾੜੀਆਂ ਧੁਪ ਵਿਚ ਸੁਕਣੇ ਪਾਈ ਰੇਸ਼ਮੀ ਸਾੜ੍ਹੀ ਦੀ ਤਰ੍ਹਾਂ ਹਵਾ ਦੇ ਨਾਲ ਨਾਲ ਨੱਚਦੀ ਟਪਦੀ ਕੋਮਲੀ ਵਿਖਾਈ ਦੇ ਰਹੀ ਸੀ। ਕੋਮਲੀ ਭੁਖ-ਤ੍ਰੇਹ ਤੋਂ ਬਿਨਾਂ ਭੋਲੀ ਆਸ ਦੀ ਕਠੋਰਤਾ ਤੋਂ ਬੇਖ਼ਬਰ ਦੇਵਤਾਵਾਂ ਦਾ ਅੰਸ਼ ਸੀ ਅਤੇ ਸੀ ਜੁਆਨ ਸਾਮਰਾਜ ਦੀ ਇਕੋ ਇਕ

ਮਹਾਰਾਣੀ ।

ਅਮ੍ਰਿਤਮ ਦਾ ਵਿਅਕਤਿਤਵ ਦੂਰ ਬਹੁਤ ਦੂਰ ਹੰਪੀ ਦੇ ਖੰਡਰਾਂ ਵਿਚ ਲੁਕਿਆ
ਰਹਿਣ ਵਾਲਾ ਵਿਅਕਤਿਤਵ ਸੀ । ਟੁਟੇ-ਭੱਜੇ ਬੁਤ ਨਵੇਕਲੇ ਬਚੇ ਖੜੇ ਖੰਭੇ—
ਭਾਵਪੂਰਣ ਪਿਆਰ ਦੀ ਇੰਤਜ਼ਾਰ ਵਿਚ ਪੱਥਰ ਬਣ ਗਈ ਰਾਜਕੁਮਾਰੀ ਦੇ ਬੁਤ—
ਸਾਰੇ ਦੇ ਸਾਰੇ ਖੰਡਰ ਬਣੇ ਕਦੇ-ਕਦੇ ਅੱਧੀ ਰਾਤੀਂ ਪੈਰਾਂ ਦੀ ਆਵਾਜ਼ ਅਤੇ ਸਿਸਕੀਆਂ
ਸੁਣਦੇ ਸਾਰ ਹੀ ਜਿਵੇਂ ਜੀ ਜਾਣ ਦਾ ਅਹਿਸਾਸ ਦੇਣ ਵਾਲੇ ਭਾਵਪੂਰਣ ਚੌਗਿਰਦੇ
ਵਿਚਕਾਰ ਬਹਿ ਕੇ ਦੁੱਖ ਭਰਿਆ ਹਾਸਾ ਹੱਸਦੀ, ਉਹ ਆਪਣੇ ਗੁਜ਼ਰ ਚੁਕੇ ਠਾਠ ਬਾਠ
ਦੇ ਅਨੁਭਵ ਦੀਆਂ ਯਾਦਾਂ ਦੇ ਭਾਰ ਨਾਲ ਰੋ ਰੋ ਕੇ ਅਤੇ ਰੋਣ ਦੀ ਤਾਕਤ ਖ਼ਤਮ ਹੋਣ
ਤੇ ਹੰਝੂਆਂ ਦੇ ਦੁੱਖ ਵਿਚ ਢਲ ਕੇ ਇਕ-ਇਕ ਕਣ ਹੰਝੂਆਂ ਵਿਚ ਰਿਸ ਰਿਸ ਕੇ ਅੱਜ
ਦਰਿਆ ਦਾ ਰੂਪ ਧਾਰ ਕੇ ਵਗਣ ਲੱਗੀ ਹੈ ਅਤੇ ਉਹ ਦੁੱਖ ਦਰਿਆਵਾਂ ਦਾ ਰੂਪ
ਧਾਰ ਕੇ ਸਾਰੇ ਦੇਸ਼ ਨੂੰ ਡੋਬ ਰਿਹਾ ਹੈ—ਨਹੀਂ ਉਸਨੂੰ ਰੋਣਾ ਨਹੀਂ ਚਾਹੀਦਾ—ਇਸ ਲਈ
ਉਹ ਦੁੱਖ ਭਰਿਆ ਹਾਸਾ ਹੱਸ ਰਹੀ ਸੀ । ਅੱਜ ਸੁੰਦਰਤਾ ਆਪਣਾ ਸਫ਼ਰ ਖ਼ਤਮ ਕਰਕੇ
ਉਸਨੂੰ ਪੱਥਰ ਦੀ ਸ਼ਿਲਾ ਵਿਚ ਬਦਲ ਰਹੀ ਸੀ । ਕਿਸੇ ਵੀ ਤਰ੍ਹਾਂ ਪੱਥਰ ਨੂੰ ਆਪਣੀਆਂ
ਹਾਵਾਂ ਨਾਲ ਪਿਘਲਾ ਦੇਣ ਦੀ ਇੱਛਿਆ ਲਏ ਅਮ੍ਰਿਤਮ ਅੱਜ ਸੁਫਨੇ ਵਿਚ ਵਗਾਏ
ਅੱਥਰੂਆਂ ਦੀ ਤਰ੍ਹਾਂ ਵਗਦੀ ਜਾ ਰਹੀ ਸੀ ।

ਕੋਮਲੀ ਜਗਨਾਥਮ ਤੋਂ ਬਚਾਉ ਕਰਦਿਆਂ ਦਯਾਨਿਧੀ ਦੇ ਕੋਲ ਜਾ ਕੇ ਉਸਦੇ
ਸਰੀਰ ਨਾਲ ਪੱਤੇ ਛੁਹਾ ਰਹੀ ਸੀ । ਉਹ ਹੁਣ ਇਧਰ ਉਧਰ ਛਾਲਾਂ ਮਾਰਦੀ ਪੂਰੀ
ਕੁਦਰਤ ਵਿਚ ਫੈਲਦੀ ਜਾ ਰਹੀ ਸੀ । ਨਿਧੀ ਵੀ ਕੋਮਲੀ ਦਾ ਪਿੱਛਾ ਕਰਨ ਲੱਗਾ ।
ਇਕ ਕੋਈ ਅਦ੍ਰਿਸ਼ ਤਾਕਤ ਉਹਨਾਂ ਦੋਹਾਂ ਨੂੰ ਅਣਜਾਣੇ ਹੀ ਖਿਚ ਕੇ ਲੈ ਜਾ ਰਹੀ ਸੀ ।
ਗਿਲਹਰੀ ਦਾ ਇਕ ਜੋੜਾ ਇਹ ਤਮਾਸ਼ਾ ਵੇਖਦਾ ਉਹਨਾਂ ਦਾ ਪਿੱਛਾ ਕਰ ਰਿਹਾ ਸੀ ।
ਉਥੇ ਇਕ ਨਿੱਕਾ ਜਿਹਾ ਤਲਾਅ ਸੀ । ਘਾਹ ਮਸਤੀ ਨਾਲ ਪਾਣੀ ਵਲ ਝੁਕਦੀ ਜਾ
ਰਹੀ ਸੀ । ਧੂੜ ਜੰਮੇ ਧੁੰਦਲੇ ਸ਼ੀਸ਼ੇ ਵਾਂਗ ਸੂਰਜ ਦਾ ਮੂੰਹ ਪਾਣੀ ਵਿਚ ਸਥਿਰ ਖੜਾ
ਸੀ । ਤਾਲਾਬ ਵਿਚ ਰਹਿ ਰਹੇ ਜੀਵਾਂ ਵਿਚ ਰੰਗ-ਬਰੰਗੀ ਹਲਚਲ ਪੈਦਾ ਕਰ ਰਿਹਾ
ਸੀ । ਕੋਮਲੀ ਉਥੇ ਫਿਸਲ ਗਈ । ਉਸਦੇ ਜਿਸਮ ਦੇ ਅੰਗ ਸੰਤੁਲਨ ਗੁਆ ਕੇ ਅਡੋਲ
ਹੋ ਗਏ । ਸਾੜ੍ਹੀ ਦੀਆਂ ਚੋਣਾਂ ਖੁਲ੍ਹ ਗਈਆਂ । ਇਕ ਸਿਰਾ ਸਰੀਰ ਨਾਲ ਲਿਪਟਿਆ
ਰਹਿ ਕੇ ਦੂਜਾ ਸਿਰਾ ਘਾਹ ਵਿਚ ਜਾ ਕੇ ਲਿਪਟ ਗਿਆ । ਨਿਧੀ ਨੇ ਕੋਮਲੀ ਦੇ ਦੋਵੇਂ
ਹੱਥ ਪਕੜੇ । ਹਰੀ ਵੰਗ ਭਜ ਗਈ । ਗਿਲਹਰੀਆਂ ਸ਼ਰਮਾ ਕੇ ਇਕ ਦੂਜੇ ਨਾਲ
ਚਿੰਬੜ ਗਈਆਂ । ਮੂੰਹ ਬੰਦ ਕਰਕੇ ਰਹੱਸ ਨੂੰ ਜਾਣ ਲੈਣ ਦੀ ਮੁਦਰਾ ਵਿਚ ਦੋਵੇਂ
ਗਿਲਹਰੀਆਂ ਇਕ ਦੂਜੇ ਵਲ ਤੱਕ ਰਹੀਆਂ ਸਨ । ਉਸਨੇ ਕੋਮਲੀ ਦੇ ਹੱਥੋਂ ਸ਼ਰਾਬ
ਖੋਹ ਕੇ ਦੂਰ ਸੁਟ ਦਿਤੀ ਅਤੇ ਉਸ ਦੀਆਂ ਅੱਖਾਂ ਵਿਚ ਝਾਕਿਆ ।

ਅਣਹੱਦ ਸੁਭਾਵਕ ਸੁੰਦਰਤਾ ਦੀ ਕਿਸੇ ਅਦ੍ਰਿਸ਼ ਤਾਕਤ ਨੇ ਉਸਨੂੰ ਉਤੇਜਿਤ
ਕਰਕੇ ਸ਼ਕਤੀਹੀਨ ਬਣਾ ਦਿਤਾ ਸੀ । ਸਾਮ੍ਹਣੇ ਦੀ ਚੀਜ਼ ਵਿਖਾਈ ਨਹੀਂ ਦੇ ਰਹੀ ਸੀ ।

ਅੱਖਾਂ ਚੂੰਧਿਆ ਰਹੀਆਂ ਸਨ। ਅੱਖਾਂ ਬੰਦ ਕਰਕੇ ਮੂੰਹ ਨੂੰ ਗੋਲ ਬਣਾ ਕੇ...

"ਹਟੋ...ਇਹ ਕੀ।" ਕੋਮਲੀ ਨੇ ਕਿਹਾ। ਨਸ਼ੇ ਵਿਚ ਝੂਮਦੀ ਗਿਲਹਰੀ ਟਾਹਣੀ ਤੋਂ ਅਚਨਚੇਤ ਥੱਲੇ ਡਿਗ ਪਈ। ਬੇਅਰਥ ਖ਼ਾਮੋਸ਼ ਇੱਛਿਆ ਉਸ ਤੇ ਅਧਿਕਾਰ ਕਰਦੀ ਜਾ ਰਹੀ ਸੀ।

ਵੰਗ ਜਿਥੇ ਭੱਜੀ ਸੀ ਉਥੇ ਉਸਦੇ ਚੁਭਣ ਨਾਲ ਖ਼ੂਨ ਨਿਕਲ ਆਇਆ ਸੀ। ਕੋਮਲੀ ਨੇ ਖ਼ੂਨ ਵੇਖਿਆ ਅਤੇ ਉਠ ਕੇ ਬੈਠ ਗਈ ਅਤੇ ਹੱਥ ਝਟਕੇ ਨਾਲ ਖਿਚ ਲਿਆ। ਥਕੇਵੇਂ ਨਾਲ ਹੱਫਣ ਲੱਗੀ। ਪਸੀਨੇ ਦੀਆਂ ਦੋ ਬੂੰਦਾਂ ਮੱਥੇ ਤੋਂ ਫਿਸਲ ਕੇ ਵਾਲਾਂ ਵਿਚ ਉਤਰ ਆਈਆਂ। ਪਸੀਨਾ ਹੈ ਜਾਂ ਖ਼ੁਸ਼ੀ ਦੇ ਅੱਥਰੂ, ਇਹ ਜਾਣਨ ਲਈ ਗਿਲਹਰੀਆਂ ਕੋਲ ਆ ਕੇ ਬੈਠ ਗਈਆਂ ਅਤੇ ਕੁਝ ਸੁਣਨ ਦੀ ਆਸ ਵਿਚ ਕੰਨ ਉਸ ਪਾਸੇ ਲਾ ਦਿਤੇ।

ਕਈ ਸੁਆਲ ਨਿਧੀ ਦੀਆਂ ਅੱਖਾਂ ਨੂੰ ਦੁਖੀ ਕਰ ਰਹੇ ਸਨ। ਕੋਮਲੀ ਨੇ ਕਿਹਾ—"ਲਹੂ ਨਿਕਲ ਆਇਆ ਹੈ।" ਉਸਨੇ ਆਪਣਾ ਰੁਮਾਲ ਕੱਢ ਕੇ ਬਿਨਾਂ ਸੁਰਖੀ ਦੇ ਥੱਕੇ ਤੇ ਪਤਲੇ ਖ਼ੂਨ ਨੂੰ ਪੂੰਝ ਦਿਤਾ।

"ਹਟੋ, ਇੰਜ ਕੀ ਵੇਖ ਰਹੇ ਹੋ। ਉਈ ਮਾਂ, ਗਿਲਹਰੀ।" ਆਖਦਿਆਂ ਤ੍ਰਭਕ ਪਈ। ਗਿਲਹਰੀ ਦਾ ਜੋੜਾ ਉਛਲ ਕੇ ਦੂਰ ਨਸ ਗਿਆ। ਉਸਨੇ ਵੀ ਗਿਲਹਰੀਆਂ ਦੀ ਤਰ੍ਹਾਂ ਬੁਲ੍ਹ ਬੰਦ ਕਰ ਲਏ ਅਤੇ ਆਪ-ਮੁਹਾਰੇ ਹੀ ਨਿਧੀ ਦੇ ਮੋਢਿਆਂ ਦਾ ਸਹਾਰਾ ਲੈ ਕੇ ਉਠਣ ਦੀ ਕੋਸ਼ਿਸ਼ ਕਰਨ ਲੱਗੀ। ਨਿਧੀ ਨੇ ਉਸਦਾ ਹੱਥ ਪਕੜਨਾ ਚਾਹਿਆ ਪਰ ਉਸੇ ਵੇਲੇ ਗੁੱਤ ਖੁਲ੍ਹ ਕੇ ਨਿਧੀ ਦੇ ਚਿਹਰੇ ਨਾਲ ਆ ਵੱਜੀ। ਨਿਧੀ ਨੂੰ ਕਿਸੇ ਕਵੀ ਦੀਆਂ ਸਤਰਾਂ ਯਾਦ ਆ ਗਈਆਂ—"ਤੇਰੇ ਮੇਰੇ ਵਿਚਕਾਰ ਆ ਖੜੀ, ਰਾਤ ਬਣ ਕਾਲੀਆਂ ਜ਼ੁਲਫ਼ਾਂ।"

"ਹਟੋ, ਇਹ ਕੀ ਕਰਦੇ ਹੋ।" ਸ਼ਰਮਾ ਕੇ ਹੈਰਾਨੀ ਭਰੇ ਅੰਦਾਜ਼ ਵਿਚ ਬੋਲੀ। ਫੇਰ ਸੀਟੀ ਵਜਾ ਕੇ ਗਿਲਹਰੀਆਂ ਨੂੰ ਭਜਾ ਦਿਤਾ। "ਰਾਤ ਨੂੰ ਖੂਹ ਦੀ ਮੁੰਡੇਰ ਤੇ ਦੀਵਾ ਰਖਾਂਗੀ—ਬਸ ਰਾ...ਤ ਨੂੰ ਹਾਂ।" ਰਾਤ ਸ਼ਬਦ ਨੂੰ ਖਿਚ ਕੇ ਬੋਲਦਿਆਂ ਕੋਮਲੀ ਨੇ ਅੱਖਾਂ ਮੀਟ ਲਈਆਂ। ਗਿਲਹਰੀਆਂ ਰਹੱਸ ਜਾਣ ਲੈਣ ਦੇ ਅੰਦਾਜ਼ ਨਾਲ ਭਜ ਗਈਆਂ। ਕੋਮਲੀ ਦੇ ਡਿਗਣ ਕਰਕੇ ਹੇਠਾਂ ਆ ਗਈ ਘਾਹ ਉਪਰ ਹੇਠ ਹੋਣ ਲੱਗੀ। ਜਲਚਰ ਮੁਸਕਰਾਉਂਦੇ ਹੋਏ ਦੂਜੇ ਪਾਸੇ ਚਲੇ ਗਏ। ਨਿਧੀ ਉਸਦੀ ਸਾੜ੍ਹੀ ਵਿਚ ਚੰਬੜੇ ਹੋਏ ਪੱਤਿਆਂ ਅਤੇ ਤੀਲਿਆਂ ਨੂੰ ਵੱਖ ਕਰਨ ਲੱਗਿਆ। ਸਾੜ੍ਹੀ ਦੀਆਂ ਚੋਣਾਂ ਦਾ ਹੇਠਲਾ ਸਿਰਾ ਉਸਦੇ ਹੱਥ ਵਿਚ ਆ ਗਿਆ ਤਾਂ ਕੋਮਲੀ ਉਸਦੇ ਹੱਥ ਨੂੰ ਝਟਕ ਕੇ ਖੜੀ ਹੋ ਗਈ ਪਰ ਸਾੜ੍ਹੀ ਪੈਰ ਵਿਚ ਫਸ ਜਾਣ ਕਰਕੇ ਉਹ ਤਲਾਅ ਵਿਚ ਜਾ ਡਿੱਗੀ। ਨਿਧੀ ਨੇ ਉਸਦਾ ਹੱਥ ਫੜ ਕੇ ਬਾਹਰ ਖਿਚਿਆ। ਸੰਘਣੇ ਵਾਲਾਂ ਨੂੰ ਪਿਛੇ ਕਰਕੇ ਸਾਂਭਿਆ। ਉਹ ਸਰੀਰ ਨਾਲ ਚੰਬੜੀ ਸਾੜ੍ਹੀ ਦਾ ਇਕ ਸਿਰਾ ਫੜ ਕੇ ਹਵਾ ਵਿਚ ਸੁਕਾਉਣ ਲੱਗੀ। ਪੱਲਾ ਖਿਸਕ ਜਾਣ ਕਰਕੇ ਮੋਢਿਆਂ ਦੀ ਗੋਲਾਈ ਬਹੁਤ ਹੀ ਭੱਦੇ

ਰੂਪ ਵਿਚ ਉਭਰ ਆਈ ਸੀ । ਹਵਾ ਨਾਲ ਸਰਦੀ ਲੱਗ ਰਹੀ ਸੀ ਇਸ ਲਈ ਕੋਮਲੀ ਕੰਬਦੀ ਹੋਈ ਪੈਰਾਂ ਭਾਰ ਬੈਠ ਗਈ ।

"ਸਰਦੀ ਲੱਗ ਰਹੀ ਹੈ, ਜਾ ਕੇ ਕੁਝ ਲੈ ਆਓ । ਹਟੋ, ਇੰਜ ਕਿਉਂ ਵੇਖ ਰਹੇ ਹੋ । ਮਰਦ ਹੋ, ਦਰੱਖ਼ਤ ਦੇ ਓਹਲੇ ਚਲੇ ਜਾਓ ।"

ਦਯਾਨਿਧੀ ਸ਼ਰਮਾ ਕੇ ਮੂੰਹ ਲੁਕਾਉਣ ਲੱਗਾ । ਉਹ ਆਪਣਾ ਪਰਨਾ ਬਾਗ਼ ਵਿਚ ਅੰਬ ਦੇ ਰੁੱਖ ਤੇ ਟੰਗ ਆਇਆ ਸੀ । ਨਿਧੀ ਦੀ ਧੋਤੀ ਦੇ ਸਿਰੇ ਨਾਲ ਕੋਮਲੀ ਨੇ ਮੂੰਹ ਪੂੰਝਿਆ । ਨਿਧੀ ਨੇ ਰੁਮਾਲ ਦਿਤਾ । ਉਸਨੂੰ ਕੋਮਲੀ ਨੇ ਸਿਰ ਤੇ ਬੰਨ੍ਹ ਲਿਆ । ਦਯਾਨਿਧੀ ਸੋਚ ਰਿਹਾ ਸੀ ਕਿ ਜਦੋਂ ਕਪੜੇ ਨਹੀਂ ਬਣੇ ਸੀ ਤਾਂ ਪਤਾ ਨਹੀਂ ਲੋਕੀਂ ਕਿਹਦੇ ਨਾਲ ਸਰੀਰ ਪੂੰਝਦੇ ਸਨ ਸ਼ਾਇਦ ਪੱਤਿਆਂ ਨਾਲ ਪੂੰਝਦੇ ਹੋਣਗੇ । ਉਹ ਕੇਲੇ ਦੇ ਪੱਤਿਆਂ ਨੂੰ ਲੱਭਣ ਲੱਗਿਆ ।

"ਨਿੱਕੇ ਬਾਬੂ ਇਥੇ ਹਨ । ਸਾਰੀਆਂ ਥਾਵਾਂ ਤੇ ਤੁਹਾਨੂੰ ਲਭ ਆਇਆ ਹਾਂ । ਚਲੋ ਵੱਡੇ ਬਾਬੂ ਸਦ ਰਹੇ ਹਨ—ਚਲੋ ਝਟਪਟ ।" ਪਿਛਾਂਹ ਮੁੜ ਕੇ ਵੇਖਿਆ ਤਾਂ ਨਾਰੱਈਆ ਖੜਾ ਸੀ ।

"ਇੰਨੀ ਛੇਤੀ ਕਿਵੇਂ ਮੁੜ ਆਇਆ ਨਾਰੱਈਆ ?"

"ਘੋੜਾ ਗੱਡੀ ਵਿਚ । ਵੱਡੇ ਬਾਬੂ ਨਹਿਰ ਕੋਲ ਖੜੇ ਹਨ । ਨੀ ਚੁੜੈਲ ਤੂੰ ਕੀ ਕਰਨ ਆਈ ਸੀ ਇਥੇ ?"

"ਮੈਂ ਸੱਦਿਆ ਸੀ ।" ਨਿਧੀ ਨੇ ਦੱਸਿਆ ।

"ਤੈਨੂੰ ਕੀ ਮਤਲਬ ਮੈਂ ਆਪਣੇ ਆਪ ਆਈ ਹਾਂ ਆਪਣੇ ਖੇਤ ਵਿਚ । ਤੂੰ ਕੌਣ ਹੁੰਦਾ ਹੈਂ ਮੈਨੂੰ ਪੁੱਛਣ ਵਾਲਾ ।" ਕੋਮਲੀ ਨੇ ਪੁੱਛਿਆ ।

ਨਾਰੱਈਆ ਨੇ ਆਪਣਾ ਹਾਸਾ ਰੋਕ ਕੇ ਸਿਰ ਦੀ ਪਗੜੀ ਖੋਲ੍ਹੀ ਅਤੇ ਕਪੜਾ ਕੋਮਲੀ ਤੇ ਸੁਟਿਆ ।

"ਛੀ...ਬਦਬੂ ਆ ਰਹੀ ਹੈ ।" ਕੋਮਲੀ ਨੇ ਧੀਮੀ ਆਵਾਜ਼ ਵਿਚ ਕਿਹਾ ।

"ਬਸ-ਬਸ ਬੰਦ ਕਰ ਆਪਣੇ ਨਖਰੇ । ਉਸਨੂੰ ਤਲਾਅ ਵਿਚ ਧੋ ਲੈ ਤੇ ਸੁਖਾ ਕੇ ਪਾ ਲੈ । ਘਰ ਚਲ ਰਤਾ ਕੁ ਤੇਰੀ ਮਾਂ ਨੂੰ ਕਹਿ ਕੇ..."

"ਪਿਤਾ ਜੀ ਇੰਨੀ ਛੇਤੀ ਕਿਉਂ ਬੁਲਾ ਰਹੇ ਹਨ ਨਾਰੱਈਆ ?"

"ਮੈਨੂੰ ਕੀ ਪਤਾ ਬਾਬੂ । ਛੇਤੀ ਚਲੋ ਨਹੀਂ ਤਾਂ ਮੈਨੂੰ ਝਿੜਕਣਗੇ ।"

ਸਾਰਿਆਂ ਨੇ ਸਾਮਾਨ ਸਮੇਟਿਆ ਤੇ ਵਾਪਸ ਘਰ ਮੁੜ ਗਏ । ਸੁਸ਼ੀਲਾ ਇਕੱਲੀ ਤੁਰ ਰਹੀ ਸੀ ।

ਅਮ੍ਰਿਤਮ ਦੇ ਇਕ ਮੋਢੇ ਤੇ ਫਲਾਸਕ ਤੇ ਦੂਜੇ ਤੇ ਤੌਲੀਆ ਸੀ, ਨਾਗਮਣੀ ਨਾਲ ਸੀ । ਫਲਾਸਕ ਵਿਚੋਂ ਥੋੜ੍ਹੀ ਜਿਹੀ ਚਾਹ ਗਿਲਾਸ ਵਿਚ ਪਾ ਕੇ ਉਸਨੇ ਨਿਧੀ ਨੂੰ ਦਿਤੀ ਅਤੇ ਬੋਲੀ—

"ਬਸ ਇਕ ਘੁਟ ਮਾਰ ਲਓ ।"

"ਕਿਥੇ ਗਏ ਸੀ ?"

"..............."

"ਕੋਮਲੀ ਨਾਲ ਜਲ-ਕ੍ਰੀੜਾ..." ਨਾਗਮਣੀ ਬੋਲੀ ।

ਸੁਸ਼ੀਲਾ ਨੇ ਚੱਪਲ ਵਿਚ ਫਸਿਆ ਕੰਡਾ ਕੱਢਿਆ ਅਤੇ ਇਨ੍ਹਾਂ ਨਾਲ ਆ ਰਲੀ । ਆਉਂਦਿਆਂ ਸਾਰ ਬੋਲੀ—"ਉਸ ਚੂਹੜੀ ਨਾਲ ?"

"ਇੰਜ ਨਹੀਂ ਆਖਦੇ ਸੁਸ਼ੀਲਾ । ਤੁਸੀਂ ਚਾਰ ਅੱਖਰ ਅੰਗਰੇਜ਼ੀ ਦੇ ਬੋਲ ਲੈਂਦੇ ਹੋ ਇਸੇ ਲਈ ਉਹ ਦੂਜੀ ਚੂਹੜੀ ਬਣ ਗਈ ?" ਅਮ੍ਰਿਤਮ ਨੇ ਸੁਸ਼ੀਲਾ ਨੂੰ ਕਿਹਾ ।

"ਤੂੰ ਨਹੀਂ ਕਰੇਂਗੀ ਤਾਂ ਹੋਰ ਕੌਣ ਵਡਿਆਈ ਕਰੇਗਾ ਉਸ ਗੰਵਾਰ ਦੀ । ਤੈਨੂੰ ਤੇ ਤੇਰੇ ਪਤੀ ਨੂੰ ਉਸ ਪਿੰਡ ਵਿਚ ਚੂਹੜੇ-ਹਰੀਜਨਾਂ ਵਿਚ ਰਹਿਣ ਦੀ ਆਦਤ ਪੈ ਗਈ ਹੈ ਇਸ ਲਈ ਤੇਰੀਆਂ ਅੱਖਾਂ ਵਿਚ ਸਾਰੀਆਂ ਹੀ ਹੂਰਾਂ ਹਨ ।"

"ਨਾ ਤਾਂ ਸਾਡਾ ਪਿੰਡ ਕੇਵਲ ਹਰੀਜਨਾਂ ਦਾ ਹੈ ਅਤੇ ਨਾ ਹੀ ਅਸੀਂ ਉਹਨਾਂ ਵਿਚਕਾਰ ਰਹਿੰਦੇ ਹਾਂ । ਸਾਡੀ ਬਸਤੀ ਵਿਚ ਚੰਗੇ ਉੱਚੇ ਕੁਲ ਦੇ ਸੱਠ ਬ੍ਰਾਹਮਣ ਪਰਿਵਾਰ ਹਨ ਪਰ ਤੇਰੀ ਤਰ੍ਹਾਂ ਅਸੀਂ ਹੋਛੇ ਨਹੀਂ ਹਾਂ ।" ਅਮ੍ਰਿਤਮ ਨੇ ਘੁਮੰਡ ਨਾਲ ਕਿਹਾ ।

"ਤੂੰ ਵੀ ਗੰਵਾਰ ਹੈਂ—ਸ਼ਹਿਰੀਆਂ ਨਾਲ ਗੱਲ ਕਰਨ ਦੀ ਵੀ ਤਮੀਜ਼ ਤੇਰੇ ਵਿਚ ਨਹੀਂ ਹੈ ।"

"ਸੁਣ ਰਹੇ ਹੋ ਨਾ ਜੀਜਾ ਜੀ—ਕਿਹੋ ਜਿਹੀ ਸੱਟ ਵੱਜਣ ਵਾਲੀ ਗੱਲ ਕਹਿ ਰਹੀ ਹੈ । ਹੁਣ ਮੈਂ ਭਲਾ ਉਹਨੂੰ ਕੀ ਕਹਿ ਦਿਤਾ ਜਿਹੜਾ ਇਹਨੂੰ ਇੰਨਾ ਚੁਭ ਗਿਆ । ਇੰਨਾ ਘੁਮੰਡ ਕਿਸ ਲਈ ? ਪਿਉ ਤਹਿਸੀਲਦਾਰ ਹੈ ਇਸੇ ਲਈ ਨਾ । ਹਾਂ ਭਈ ਪਤੀ ਦੀ ਓਟ ਵਿਚ ਗੌਰਵ-ਪੂਰਣ ਗ੍ਰਹਿਸਤੀ ਚਲਾਉਣ ਵਾਲੀਆਂ ਮੇਰੇ ਜਿਹੀਆਂ ਔਰਤਾਂ ਤੇਰੇ ਵਾਂਗ ਤਿੱਖੀਆਂ ਗੱਲਾਂ ਕਿਵੇਂ ਕਰ ਸਕਦੀਆਂ ਹਨ ? ਅਸੀਂ ਤਾਂ ਨਿਉਂ ਕੇ ਹੀ ਰਹਿਣਾ ਜਾਣਦੇ ਹਾਂ ।"

"ਇਕ ਜਾਨਵਰ ਵਰਗੇ ਪਤੀ ਨੂੰ ਪਾ ਲਿਆ ਹੈ ਕਿਸੇ ਤਰ੍ਹਾਂ..."

"ਤੂੰ ਤਾਂ ਉਹ ਵੀ ਨਹੀਂ ਪਾ ਸਕੀ ਹੈਂ ।"

"ਉਹਨਾਂ ਦੀ ਕੀ ਥੁੜ੍ਹ ਹੈ । ਦਾਜ ਦਾ ਲਾਲਚ ਦਿਓ, ਹਨੂੰਮਾਨ ਦੀ ਪੂਛ ਜਿੰਨੀ ਲੰਬੀ ਲਾਈਨ ਲਾ ਕੇ ਲੋਕੀਂ ਖੜੇ ਹੋ ਜਾਣਗੇ ।"

ਨਿਧੀ ਨੇ ਗੱਲ ਟੁੱਕੀ—"ਹੁਣ ਤੁਸੀਂ ਲੋਕੀਂ ਕੋਮਲੀ ਵਾਸਤੇ ਲੜ ਰਹੀਆਂ ਹੋ... ਕੱਲ੍ਹ ਪੂਰੀ ਦਿਹਾੜੀ ਮੈਨੂੰ ਪਰੇਸ਼ਾਨ ਕਰਦੀਆਂ ਰਹੀਆਂ ਕਿ ਕੋਮਲੀ ਨੂੰ ਵੇਖਣਾ ਚਾਹੁੰਦੀਆਂ ਹੋ ਇਸ ਲਈ ਮੈਂ ਉਸਨੂੰ ਸੱਦਿਆ ਸੀ । ਹੁਣ ਤੁਸੀਂ ਉਸਦਾ ਨਾਂ ਲੈ ਕੇ ਇਹ ਕੀ ਕਰ ਰਹੀਆਂ ਹੋ ?"

"ਅਸੀਂ ਤਾਂ ਸਮਝਿਆ ਸੀ ਕਿ ਕੋਮਲੀ ਕੋਈ ਹੂਰ ਪਰੀ ਹੋਵੇਗੀ ਜਾਂ ਸਵਰਗ ਤੋਂ ਉਤਰੀ ਦੇਵ-ਕੰਨਿਆ ।" ਸੁਸ਼ੀਲਾ ਗੁਸੇ ਵਿਚ ਕਹਿ ਰਹੀ ਸੀ ।

"ਤਿੱਲੋਤਮਾ, ਮੇਨਕਾ, ਰੰਭਾ, ਉਰਵਸ਼ੀ ।" ਨਾਗਮਣੀ ਨੇ ਗੱਲ ਪੂਰੀ ਕੀਤੀ ।

"ਤਾਂ ਕੀ ਤੁਹਾਡੇ ਵਿਚੋਂ ਕਿਸੇ ਨੂੰ ਵੀ ਕੋਮਲੀ ਪਸੰਦ ਨਹੀਂ ਆਈ ?"

"ਕੋਮਲੀ ਸਾਡੇ ਲਈ ਇਮਤਿਹਾਨ ਦਾ ਸਵਾਲੀਆ ਪਰਚਾ ਹੈ ਕੀ ?"

"ਮੈਨੂੰ ਤਾਂ ਬਹੁਤ ਪਸੰਦ ਆਈ ਜੀਜਾ ਜੀ ।" ਅਮ੍ਰਿਤਮ ਨੇ ਕਿਹਾ ।

"ਅਜਿਹਾ ਤਾਂ ਮੈਂ ਕੁਝ ਵੀ ਨਹੀਂ ਪੁੱਛਿਆ ਜਿਹੜਾ ਤੁਹਾਡੇ ਲਈ ਮੁਸੀਬਤ ਹੋ ਜਾਏ ।"

"ਹੁਣ ਹੋਰ ਕੀ ਕੁਝ ਪੁੱਛਣ ਨੂੰ ਬਾਕੀ ਰਹਿ ਗਿਆ ਹੈ ?"

"ਰਹਿ ਵੀ ਗਿਆ ਹੋਵੇ ਤਾਂ ਦੱਸਣ ਦੀ ਲੋੜ ਨਹੀਂ ।" ਨਿਧੀ ਬੋਲਿਆ ।

"ਮਾਂ ਦੀਆਂ ਆਦਤਾਂ ਕਿਥੇ ਜਾਣਗੀਆਂ ਆਖ਼ਿਰ ? ਇਸ ਲਈ ਤਾਂ ਤੁਹਾਨੂੰ ਉਹੋ ਸਭ ਤੋਂ ਜ਼ਿਆਦਾ ਪਸੰਦ ਆਈ ਹੈ ।" ਸੁਸ਼ੀਲਾ ਨੇ ਈਰਖਾ ਭਰਿਆ ਜੁਆਬ ਦਿਤਾ ।

"ਸੁਸ਼ੀਲਾ ।" ਨਿਧੀ ਗੁਸੇ ਵਿਚ ਭਰ ਗਿਆ ।

ਅਮ੍ਰਿਤਮ ਬੋਲੀ—"ਅਜਿਹੀਆਂ ਸੜੀਆਂ-ਭੁੱਜੀਆਂ ਗੱਲਾਂ ਕਿਉਂ ਕਰਦੀ ਹੈਂ ਸੁਸ਼ੀਲਾ । ਬੇਚਾਰੀ ਭੂਆ ਤਾਂ..."

ਦਯਾਨਿਧੀ ਦੀਆਂ ਅੱਖਾਂ ਵਿਚ ਹੰਝੂ ਭਰ ਆਏ । ਅਜਿਹਾ ਗੁਸਾ ਚੜ੍ਹਿਆ ਕਿ ਇਕਦਮ ਜਾ ਕੇ ਸੁਸ਼ੀਲਾ ਦਾ ਗਲ ਘੁਟ ਦੇਵੇ । ਪਰ ਆਪਣੇ ਤੇ ਕਾਬੂ ਰਖ ਕੇ, ਸਭ ਕੁਝ ਪੀ ਕੇ ਉਸਨੇ ਸਿਰ ਝੁਕਾ ਲਿਆ । ਕੱਲ੍ਹਾ ਹੀ ਅਗਾਂਹ ਨੂੰ ਵਧ ਗਿਆ । ਸਾਰੇ ਚੁਪ-ਚੁਪੀਤੇ ਨਹਿਰ ਤਕ ਜਾ ਪੁਜੇ ।

ਗੋਬਿੰਦਰਾਓ ਅਤੇ ਦਸ਼ਰਥਰਾਮਈਆ ਦੋਵੇਂ ਬੈਠੇ ਗੱਲਾਂ ਕਰ ਰਹੇ ਸਨ । ਅਮ੍ਰਿਤਮ ਵਲ ਵੇਖਦਿਆਂ ਦਸ਼ਰਥਰਾਮਈਆ ਨੇ ਕਿਹਾ—"ਤੇਰੀ ਸੱਸ ਬੀਮਾਰ ਹੈ । ਤੈਨੂੰ ਲਿਜਾਣ ਲਈ ਕਾਂਤਾਰਾਉ ਆਇਆ ਹੈ । ਸ਼ਾਮ ਦੀ ਗੱਡੀ ਤੇ ਜਾਣ ਲਈ ਕਹਿ ਰਿਹਾ ਹੈ । ਮੈਂ ਤਾਂ ਸੋਚਿਆ ਸੀ ਕਿ ਤੁਸੀਂ ਸਾਰੇ ਦਸ-ਪੰਦਰਾਂ ਦਿਨ ਰਹੋਗੇ ।"

"ਅੱਛਾ, ਸੱਸ ਜੀ ਬੀਮਾਰ ਹੈ, ਤਾਂ ਤੇ ਜਾਣਾ ਹੀ ਪਵੇਗਾ । ਤੁਸੀਂ ਵੀ ਸਾਡੇ ਪਿੰਡ ਚਲੋ ਨਾ ਫੁਫੜ ਜੀ ।"

"ਹਾਂ-ਹਾਂ ਕਿਉਂ ਨਹੀਂ, ਹੁਣ ਸੇਵਾ ਨਵਿਰਤ ਹੋਣ ਤੇ ਸਾਰਿਆਂ ਤੋਂ ਪਹਿਲਾਂ ਇਹੋ ਤਾਂ ਕੰਮ ਕਰਾਂਗਾ । ਇਕ ਵਰ੍ਹੇ ਲਈ ਤੁਹਾਡੇ ਘਰ ਡੇਰਾ ਲਾਵਾਂਗਾ ।"

"ਭਾਵੇਂ ਦਸ ਵਰ੍ਹੇ ਰਹਿ ਲਉ । ਸਾਡੇ ਵਾਸਤੇ ਤੁਸੀਂ ਭਾਰ ਨਹੀਂ ਹੋਵੋਗੇ ।"

"ਮੈਂ ਤਾਂ ਸੋਚਿਆ ਸੀ ਕਿ ਸੁਸ਼ੀਲਾ ਦੇ ਨਾਲ ਤੂੰ ਵੀ ਦਸ ਦਿਨ ਰਹੇਂਗੀ । ਕੀ ਤੇਰਾ ਪਤੀ ਆਪਣੀ ਮਾਂ ਦੀ ਦੇਖਭਾਲ ਨਹੀਂ ਕਰ ਸਕਦਾ ।" ਗੋਬਿੰਦਰਾਉ ਨੇ ਪੁੱਛਿਆ ।

"ਉਹਨਾਂ ਨੂੰ ਵੇਹਲ ਹੀ ਕਿਥੇ ਮਿਲਦੀ ਹੈ, ਪੂਰੀ ਦਿਹਾੜੀ ਤਾਂ ਖੇਤ ਵਿਚ ਕੰਮ ਕਰਦੇ ਲੰਘ ਜਾਂਦੀ ਹੈ ।" ਅਮ੍ਰਿਤਮ ਗੱਡੀ ਤੇ ਚੜ੍ਹੀ ਤੇ ਜਗਨਾਥਮ ਨੂੰ ਆਵਾਜ਼ ਮਾਰੀ ।

"ਉਹ ਬਾਅਦ ਵਿਚ ਆ ਸਕਦਾ ਹੈ ।" ਨਿਧੀ ਨੇ ਕਿਹਾ ।

"ਸਾਨੂੰ ਸਾਰਿਆਂ ਨੂੰ ਤਾਂ ਰਹਿਣ ਵਾਸਤੇ ਆਖਦੇ ਹੋ ਜੀਜਾ ਜੀ ਪਰ ਤੁਸੀਂ ਕਿੰਨੇ ਕੁ ਆਉਂਦੇ ਹੋ। ਸ਼ਹਿਰ ਮੁੜਦੇ ਵੇਲੇ ਸਾਡੀ ਬਸਤੀ ਵਿਚੋਂ ਲੰਘ ਕੇ ਜਾਣਾ। ਮੈਟ੍ਰਿਕ ਵਿਚ ਪਾਸ ਹੋ ਗਿਆ ਤਾਂ ਜਗਨਾਥਮ ਨੂੰ ਤੁਹਾਡੇ ਕੋਲ ਪੜ੍ਹਨ ਲਈ ਭੇਜ ਦੇਵਾਂਗੇ।"

ਗੋਬਿੰਦਰਾਉ ਨੇ ਕਿਹਾ—"ਅਮ੍ਰਿਤਮ ਕਾਫੀ ਚਤਰ ਹੈ।" ਸੁਸ਼ੀਲਾ, ਅਮ੍ਰਿਤਮ, ਜਗਨਾਥਮ, ਗੋਬਿੰਦਰਾਉ ਗੱਡੀ ਤੇ ਚੜ੍ਹੇ। ਗੱਡੀ ਤੁਰ ਪਈ। ਨਾਗਮਣੀ, ਭਿਖਾਰੀ ਤੇ ਕੋਮਲੀ ਨੂੰ ਬੇੜੀ ਵਿਚ ਬਿਠਾ ਕੇ ਲੈ ਜਾਣ ਤੇ ਕੋਮਲੀ ਨੂੰ ਉਸਦੇ ਘਰ ਪਹੁੰਚਾਉਣ ਦਾ ਹੁਕਮ ਦੇ ਕੇ ਦਯਾਨਿਧੀ ਨਹਿਰ ਦੇ ਕੰਢੇ ਕੰਢੇ ਗੱਡੀ ਦੇ ਨਾਲ ਨਾਲ ਤੁਰ ਪਿਆ।

"ਕਿਉਂ ਇੰਨੀ ਛੇਤੀ ਕਿਵੇਂ ਆ ਗਏ ਬਾਪੂ। ਗੋਬਿੰਦਰਾਉ ਤੁਹਾਨੂੰ ਕਿਥੇ ਮਿਲੇ?"

"ਧੀ ਤੇ ਵਹੁਟੀ ਨੂੰ ਲੈ ਜਾਣ ਲਈ ਆਇਆ ਹੈ। ਚੰਗਾ ਤਾਂ ਹੁਣ ਤੂੰ ਆਪਣੇ ਦਿਲ ਦੀ ਗੱਲ ਦੱਸ ਕਿ ਸੁਸ਼ੀਲਾ ਨੂੰ ਪਸੰਦ ਕਰਦਾ ਹੈ ਕਿ ਨਹੀਂ?"

"ਇਹੋ ਗੱਲ ਪੁੱਛਣ ਲਈ ਤੁਸੀਂ ਦੌਰੇ ਤੋਂ ਇੰਨੀ ਛੇਤੀ ਮੁੜ ਆਏ।" ਦਯਾਨਿਧੀ ਨੇ ਦਿਲੋ-ਦਿਲੀ ਕਿਹਾ ਅਤੇ ਪੁੱਛਿਆ—"ਕਿਉਂ, ਕੀ ਗੱਲ ਹੈ?"

"ਕੁਝ ਨਾ ਕੁਝ ਤਾਂ ਫ਼ੈਸਲਾ ਕਰਨਾ ਹੀ ਹੋਵੇਗਾ।"

"ਤੁਸੀਂ ਕਦੇ ਇਹ ਵੀ ਸੋਚਿਆ ਹੈ ਕਿ ਸੁਸ਼ੀਲਾ ਮੇਰੇ ਨਾਲ ਵਿਆਹ ਕਰਨ ਲਈ ਤਿਆਰ ਹੈ ਵੀ ਜਾਂ ਨਹੀਂ।"

"ਤੈਨੂੰ ਇਹ ਸ਼ੱਕ ਕਿਉਂ ਪਿਆ?"

"ਹੁਣੇ ਕੁਝ ਚਿਰ ਪਹਿਲਾਂ ਹੀ ਉਸਨੇ ਇਕ ਅਜਿਹੀ ਗੱਲ ਆਖੀ ਹੈ ਜਿਸ ਤੋਂ ਮੈਨੂੰ ਆਪਣੇ ਲਈ ਉਸਦੀ ਭਾਵਨਾ ਦਾ ਪਤਾ ਚਲਿਆ ਹੈ। ਮੈਨੂੰ ਜਾਪਦਾ ਹੈ ਕਿ ਸਾਡੇ ਦੋਹਾਂ ਵਿਚਕਾਰ ਬਿਲਕੁਲ ਨਹੀਂ ਬਣੇਗੀ।"

"ਕੀ ਕਿਹਾ ਸੀ ਉਹਨੇ?"

"ਮੈਂ ਘੜੀ-ਮੁੜੀ ਉਹਨਾਂ ਗੱਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਮੈਨੂੰ ਦੁਖ ਹੁੰਦਾ ਹੈ।"

"ਉਹਨਾਂ ਨੇ ਨਾਂਹ ਕਰ ਦਿਤੀ ਹੈ।"

"ਚਲੋ ਚੰਗਾ ਹੋਇਆ।"

"ਇਸੇ ਲਈ ਮੈਂ ਕਾਹਲੀ ਵਿਚ ਮੁੜ ਆਇਆ।"

"ਕੀ ਮਤਲਬ?"

"ਇਕ ਨਵੇਂ ਇੰਸਪੈਕਟਰ ਸਾਹਿਬ ਇਧਰ ਬਦਲੀ ਹੋ ਕੇ ਆਏ ਹਨ। ਚਾਰ ਹਜ਼ਾਰ ਤਕ ਦੇਣਗੇ। ਇਕੋ ਧੀ ਹੈ ਤੇ ਇਕੋ ਹੀ ਪੁੱਤਰ। ਕਲ ਤੈਨੂੰ ਕੁੜੀ ਵੇਖਣ ਤੁਰਨਾ ਪਵੇਗਾ।"

"ਹੁਣ ਮੇਰੇ ਵਿਆਹ ਦੀ ਇੰਨੀ ਕੀ ਕਾਹਲੀ ਹੈ ?"

"ਤੂੰ ਵੀ ਕਦੇ ਸੋਚਿਆ ਹੈ ਕਿ ਹੁਣ ਤਕ ਤੇਰੇ ਲਈ ਕੋਈ ਰਿਸ਼ਤਾ ਕਿਉਂ ਨਹੀਂ ਆਇਆ ?"

"ਨਹੀਂ ।"

"ਤਾਂ ਘਟੋ-ਘਟ ਹੁਣ ਸੋਚ ਕੇ ਵੇਖ । ਸਾਡੇ ਘਰ ਦੀਆਂ ਗੱਲਾਂ ਜਾਣਨ ਵਾਲਾ ਕੋਈ ਆਦਮੀ ਆਪਣੀ ਧੀ ਨਹੀਂ ਦੇਵੇਗਾ । ਹਾਲੇ ਉਹ ਨਵੇਂ ਨਵੇਂ ਆਏ ਹਨ । ਉਹਨਾਂ ਦੇ ਕੰਨਾਂ ਵਿਚ ਕੋਈ ਗੱਲ ਪੈਣ ਤੋਂ ਪਹਿਲਾਂ ਹੀ ਕੋਈ ਫ਼ੈਸਲਾ ਹੋ ਜਾਵੇ ਤਾਂ ਚੰਗਾ ਹੈ ਨਹੀਂ ਤਾਂ ਤੇਰਾ ਵਿਆਹ ਨਹੀਂ ਹੋਵੇਗਾ ।"

ਨਿਧੀ ਦੀਆਂ ਅੱਖਾਂ ਭਰ ਆਈਆਂ । ਪਿਉ ਤੋਂ ਲੁਕਾ ਕੇ ਹੰਝੂ ਪੂੰਝੇ ਤੇ ਆਖਿਆ—"ਮੇਰੇ ਵਿਆਹ ਦਾ ਉਹਦੇ ਨਾਲ ਕੀ ਵਾਸਤਾ ?"

"ਧੀ ਦੇਣ ਵਾਲਾ ਕੁਲ-ਵੰਸ਼ ਦੀ ਇੱਜ਼ਤ-ਆਬਰੂ ਵੀ ਤਾਂ ਵੇਖਦਾ ਹੈ । ਲੋਕੀਂ ਆਖਣਗੇ ਕਿ ਮੁੰਡੇ ਦੀ ਮਾਂ ਇੰਜ ਸੀ, ਉਂਜ ਸੀ ਤਾਂ...।"

"ਬਸ ਹੁਣ ਅੱਗੇ ਕੁਝ ਨਾ ਕਹੋ ਬਾਪੂ । ਹੁਣ ਇਹਨਾਂ ਗੱਲਾਂ ਦਾ ਰਹੱਸ ਕਿਤੇ ਖੁਲ੍ਹ ਨਾ ਜਾਵੇ ਇਸ ਡਰ ਨੂੰ ਲੈ ਕੇ ਮੈਂ ਕਿੰਨੇ ਕੁ ਦਿਨ ਗ੍ਰਿਹਸਤੀ ਤੋਰ ਸਕਾਂਗਾ । ਸਭ ਕੁਝ ਜਾਣ ਕੇ ਕੇਵਲ ਮੈਨੂੰ ਪਸੰਦ ਕਰਕੇ ਵਿਆਹ ਲਈ ਤਿਆਰ ਹੋਣ ਵਾਲੀ ਕੁੜੀ ਨਾਲ ਹੀ ਮੈਂ ਵਿਆਹ ਕਰਾਂਗਾ ।"

"ਇੰਜ ਤਾਂ ਕੋਈ ਵੀ ਕੁੜੀ ਨਾ ਅੱਗੇ ਵਧੇਗੀ ਤੇ ਨਾ ਹੀ ਵਧੀ ਹੈ ਅੱਜ ਤਕ ।"

"ਜਦੋਂ ਆਵੇਗੀ ਤਦ ਹੀ ਕਰਾਂਗਾ ।"

"ਕੋਮਲੀ ਨਾਲ...?"

"..............."

"ਬੋਲਦਾ ਕਿਉਂ ਨਹੀਂ ?"

"ਕੀ ਬੁਰਿਆਈ ਹੈ ?"

"ਮੈਨੂੰ ਜੀਉਣ ਦੇਵੇਂਗਾ ਕਿ ਨਹੀਂ ?"

ਨਿਧੀ ਕੋਲੋਂ ਹੰਝੂ ਰੋਕੇ ਨਾ ਗਏ । ਤੌਲੀਏ ਨਾਲ ਅੱਖਾਂ ਪੂੰਝ ਕੇ ਗੱਡੀ ਵਿਚ ਚੜ੍ਹ ਗਿਆ । ਦਸ਼ਰਥਰਾਮਈਆ ਵੀ ਚੜ੍ਹ ਗਏ । ਗੱਡੀ ਭਜ ਰਹੀ ਸੀ । ਸੂਰਜ ਥੱਕੇ ਹਾਰੇ ਯਾਤਰੂ ਵਰਗਾ ਲਾਲ ਚਿਹਰਾ ਲਏ ਹੌਲੇ ਹੌਲੇ ਡੁਬ ਰਿਹਾ ਸੀ । ਦੂਰ ਨਹਿਰ ਦੇ ਮੋੜ ਤੇ ਬੇੜੀਆਂ ਹਿਚਕੋਲੇ ਖਾਂਦੀਆਂ ਦਿਸ ਰਹੀਆਂ ਸਨ ।

ਸਾਰੇ ਦੇ ਸਾਰੇ ਘਰ ਪੁਜੇ । ਕਾਂਤਾਰਾਉ ਅਮ੍ਰਿਤਮ ਦੇ ਕੋਲ ਆਇਆ ।

"ਜੀਜਾ ਜੀ—ਛੁੱਟੀ ਦਿਉ, ਜਾ ਰਹੀ ਹਾਂ । ਇਹ ਨੇ ਸਾਡੇ ਉਹ—ਰਹਿਣਾ ਚਾਹੁੰਦੀ ਸੀ ਪਰ ਸੱਸ ਜੀ ਬੀਮਾਰ ਹਨ ।"

"ਕਿਉਂ ਕੀ ਬੀਮਾਰੀ ਹੈ ?"

"ਜ਼ੁਕਾਮ ਹੋ ਗਿਆ ਹੈ ਅਤੇ ਖਾਂਸੀ ਵੀ ।" ਕਾਂਤਾਰਾਉ ਨੇ ਕਿਹਾ । ਸੰਘਣੇ

ਵਾਲ ਤੇ ਸਿੱਧਾ ਚੀਰ, ਗੋਲ ਚਿਹਰਾ ਅਤੇ ਮੋਟੀ ਜਿਹੀ ਗਿੱਚੀ—ਕਾਂਤਾਰਾਉ ਦੇ ਬੁਲ੍ਹ ਮੋਟੇ ਤੇ ਭੱਦੇ ਲੱਗ ਰਹੇ ਸਨ।

"ਸਾਡੇ ਨਾਲ ਤੁਸੀਂ ਵੀ ਚਲੋ ਨਾ। ਸੱਸ ਜੀ ਨੂੰ ਤੁਸੀਂ ਦਵਾਈ ਦੇਉਗੇ ਤਾਂ ਉਹ ਜ਼ਰੂਰ ਚੰਗੇ ਹੋ ਜਾਣਗੇ।" ਅਮ੍ਰਿਤਮ ਨੇ ਕਿਹਾ।

ਗੱਲਬਾਤ ਦਾ ਸਿਲਸਿਲਾ ਅੱਗੇ ਨਾ ਵਧ ਸਕਿਆ। ਕਾਂਤਾਰਾਉ ਕਾਹਲਾ ਪੈ ਰਿਹਾ ਸੀ ਕਿ ਗੱਡੀ ਦਾ ਸਮਾਂ ਹੋ ਗਿਆ ਹੈ।

"ਸ਼ਾਇਦ ਫੁਫੜ ਜੀ ਦੇ ਨਾਲ ਕੁਝ ਜ਼ਰੂਰੀ ਗੱਲਾਂ ਕਰ ਰਹੇ ਸੀ। ਤਾਂ ਮੈਂ ਜਾਵਾਂ ਜੀਜਾ ਜੀ?"

"ਹੁਣ ਗੱਲ ਤਾਂ ਤੁਹਾਡੀ ਹੋਵੇਗੀ।" ਸੁਸ਼ੀਲਾ ਨੇ ਕਿਹਾ।

"ਸਾਡੀ ਸੁਸ਼ੀਲਾ ਨਾਸਮਝ ਬੱਚੀ ਹੈ। ਗੁਸੇ ਤੋਂ ਛੁਟ ਕੁਝ ਨਹੀਂ ਜਾਣਦੀ। ਚੰਗਾ ਤਾਂ ਸੁਸ਼ੀਲਾ ਜਾਵਾਂ? ਝੱਲੀਏ। ਨਿਕੀ ਨਿਕੀ ਗੱਲ ਦਾ ਬੁਰਾ ਨਹੀਂ ਮੰਨਦੇ।" ਆਖਦਿਆਂ ਅਮ੍ਰਿਤਮ ਨੇ ਸੁਸ਼ੀਲਾ ਨੂੰ ਗਲ ਨਾਲ ਲਾ ਲਿਆ।

ਜਗਨਾਥਮ ਵੀ ਆ ਗਿਆ। ਆਉਂਦਿਆਂ ਹੀ ਗਾਉਣ ਲੱਗਾ—"ਇਸ ਵਿਛੋੜੇ ਰੂਪੀ ਸਮੁੰਦਰ ਵਿਚ ਡੁਬ ਡੁਬ ਕੇ..." ਅਤੇ ਫੇਰ ਗਾਣਾ ਰੋਕ ਕੇ ਬੋਲਿਆ—"ਵਿਆਹ ਤੇ ਫੇਰ ਆਵਾਂਗਾ। ਤੁਹਾਨੂੰ ਛਡਾਂਗਾ ਨਹੀਂ ਜੀਜਾ ਜੀ।"

"ਕਮਲੇ, ਵਿਆਹ ਕਿਹਦਾ ਹੈ? ਅਮ੍ਰਿਤਮ ਨੇ ਪੁੱਛਿਆ।

"ਮੇਰਾ ਹੋਰ ਕਿਹਦਾ?" ਆਖ ਕੇ ਬਾਹਰ ਤੁਰ ਗਿਆ।

"ਸੁਸ਼ੀਲਾ ਹੁਣ ਜਾ ਰਹੀ ਹਾਂ, ਇਕ ਵੇਰ ਹੱਸ ਦੇ ਨਾ ਮੇਰੀ ਰਾਣੀ ਭੈਣ।"

ਸੁਸ਼ੀਲਾ ਨੇ ਇਕ ਫਿੱਕਾ ਜਿਹਾ ਹਾਸਾ ਹੱਸ ਦਿਤਾ।

"ਸ਼ਾਬਾਸ਼, ਹੁਣ ਆਪਣਾ ਚਿਹਰਾ ਇਕ ਵੇਰ ਸ਼ੀਸ਼ੇ ਵਿਚ ਤਾਂ ਵੇਖ। ਕਿੰਨਾ ਪਿਆਰਾ ਜਾਪ ਰਿਹਾ ਹੈ ਹਾਸਾ। ਹੈ ਨਾ ਜੀਜਾ ਜੀ?"

ਸੁਸ਼ੀਲਾ ਚਲੀ ਗਈ। ਦਯਾਨਿਧੀ ਵੀ ਉਠ ਖਲੋਤਾ। "ਮੈਂ ਸੁਫਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਤੁਹਾਨੂੰ ਏਨੀ ਛੇਤੀ ਜਾਣਾ ਪਵੇਗਾ।"

"ਕੀ ਕਰਾਂ? ਚਲੋ ਕੋਈ ਗੱਲ ਨਹੀਂ, ਦੇਸ਼ ਛਡ ਕੇ ਤਾਂ ਨਹੀਂ ਜਾ ਰਹੀ ਹਾਂ। ਮੈਨੂੰ ਯਾਦ ਰਖੋਗੇ ਨਾ?"

"ਤੁਸੀਂ ਜਾ ਰਹੇ ਹੋ ਤਾਂ ਮੇਰਾ ਦਿਲ ਉਦਾਸ ਹੋਣ ਲੱਗਿਆ ਹੈ।"

"ਵਾਹ...ਤੁਸੀਂ ਤਾਂ ਮਰਦ ਹੋ। ਪੜ੍ਹਨਾ-ਲਿਖਣਾ, ਨੌਕਰੀ ਜਿਹੇ ਬਹੁਤ ਸਾਰੇ ਕੰਮਾਂ ਵਿਚ ਤੁਹਾਡਾ ਦਿਲ ਪਰਚ ਜਾਣਾ ਚਾਹੀਦਾ ਹੈ। ਤੁਸੀਂ ਉਦਾਸ ਕਿਉਂ ਹੋਵੋਗੇ, ਰਤਾ ਕੁ ਮੈਂ ਵੀ ਤਾਂ ਸੁਣਾਂ?"

"ਸਾਰੇ ਚਲੇ ਜਾਣਗੇ ਤਾਂ ਘਰ ਕੱਟਣ ਨੂੰ ਦੌੜੇਗਾ। ਜਾ ਕੇ ਚਿੱਠੀ ਤਾਂ ਲਿਖੋਗੀ ਨਾ?" ਅਮ੍ਰਿਤਮ ਨੇ ਹੈਰਾਨੀ ਨਾਲ ਉਸ ਵਲ ਤੱਕਿਆ।

"ਚਿੱਠੀ ਦੀ ਕੀ ਲੋੜ ਹੈ, ਬਸ ਯਾਦਾਂ ਹੀ ਕਾਫ਼ੀ ਹਨ।"

"ਤੁਹਾਡੇ ਰੁਪਏ...।"

"ਤੁਹਾਡੇ ਕੋਲੋਂ ਕਿਥੇ ਜਾਣਗੇ ? ਸ਼ਾਇਦ ਇਸੇ ਬਹਾਨੇ ਤੁਸੀਂ ਮੈਨੂੰ ਯਾਦ ਰਖ ਸਕੋ। ਚੰਗਾ ਦੇ ਦੇਣਾ...ਜਦੋਂ ਤੁਹਾਡੇ ਕੋਲ ਹੋਣ।"

ਅਮ੍ਰਿਤਮ, ਜਗਨਾਥਮ ਅਤੇ ਕਾਂਤਾਰਾਉ ਚਲੇ ਗਏ।

ਰਾਤ ਅੱਠ ਵਜਦੇ ਸਾਰ ਸਾਰਿਆਂ ਨੇ ਖਾਣਾ ਖਾ ਲਿਆ। ਗੱਡੀ ਤਿਆਰ ਖੜੀ ਸੀ। ਨਾਰੱਈਆ ਉਸ ਵਿਚ ਸਾਮਾਨ ਰਖ ਰਿਹਾ ਸੀ। ਨਰਸੱਮਾ ਨੇ ਇਕ ਦੋ ਵਾਰ ਨਿਧੀ ਨਾਲ ਉਸਦੇ ਵਿਆਹ ਬਾਰੇ ਗੱਲਬਾਤ ਕੀਤੀ। ਪਰ ਗੋਬਿੰਦਰਾਉ ਨੇ ਕੋਈ ਖ਼ਾਸ ਦਿਲਚਸਪੀ ਨਾ ਵਿਖਾਈ। ਦਸ਼ਰਥਰਾਮਈਆ ਨੇ ਕਿਹਾ—"ਨਿਧੀ ਦਾ ਵਿਆਹ ਅਪ੍ਰੈਲ ਵਿਚ ਕਰਨ ਦੀ ਸੋਚ ਰਿਹਾ ਹਾਂ। ਨਰਸੱਮਾ ਨੂੰ ਰਤਾ ਕੁ ਦੋ ਮਹੀਨੇ ਪਹਿਲਾਂ ਹੀ ਭੇਜ ਦੇਣਾ।"

ਇਕ ਦਿਹਾੜੀ ਦਾ ਵਿਆਹ ਹੋਵੇਗਾ। ਲਾੜੇ ਵਾਲਿਆਂ ਨੂੰ ਕੀ ਕੰਮ ਹੋਵੇਗਾ ਭਲਾ।" ਗੋਬਿੰਦਰਾਉ ਨੇ ਪੁੱਛਿਆ।

"ਪ੍ਰੈਕਟਿਸ ਕਿੱਥੇ ਕਰੇਗਾ ?"

"ਪਤਾ ਨਹੀਂ ਉਂਜ ਹਾਲੇ ਪੜ੍ਹਾਈ ਵੀ ਕਿੱਥੇ ਪੂਰੀ ਹੋਈ ਹੈ ?"

ਇਹ ਗੱਲਾਂ ਘੜੀ ਵਲ ਤੱਕਦਿਆਂ ਕੀਤੀਆਂ ਜਾ ਰਹੀਆਂ ਸਨ। ਗੋਬਿੰਦਰਾਉ ਤੇ ਨਰਸੱਮਾ ਗੱਡੀ ਤੇ ਚੜ੍ਹੇ। ਗੱਡੀ ਤੁਰ ਪਈ।

ਦਸ਼ਰਥਰਾਮਈਆ ਨੇ ਬਿਸਤਰਾ ਵਿਛਾਇਆ ਤੇ ਅਖ਼ਬਾਰ ਪੜ੍ਹਨ ਲੱਗੇ। ਦਸ ਵਜ ਰਹੇ ਸਨ। ਨਾਰੱਈਆ ਚਟਾਈ ਲੱਭ ਰਿਹਾ ਸੀ। ਦਯਾਨਿਧੀ ਨੇ ਪਿਛਵਾੜੇ ਆ ਕੇ ਚੁਲ੍ਹਾ ਬਾਲਿਆ ਅਤੇ ਪਾਣੀ ਗਰਮ ਕੀਤਾ।

ਗਰਮ ਪਾਣੀ ਨਾਲ ਨਹਾ ਕੇ ਬਰੀਕ ਧੋਤੀ ਤੇ ਕੁਰਤਾ ਪਾਇਆ। ਉਹਨਾਂ ਵਿਚੋਂ ਧੋਬੀ ਦੇ ਘਰ ਦੇ ਧੂੰਏਂ ਦੀ ਬੋ ਆ ਰਹੀ ਸੀ। ਸਿਰ ਵਾਹ ਕੇ ਸ਼ਹਿਰੋਂ ਨਾਲ ਲਿਆਂਦਾ ਸੈਂਟ ਲਾਇਆ। ਮੋਢੇ ਤੇ ਪਰਨਾ ਪਾ ਕੇ ਬਾਹਰ ਨਿਕਲ ਆਇਆ। ਨਾਰੱਈਆ ਬਰਾਮਦੇ ਵਿਚ ਲੇਟਿਆ ਸੀ। ਬੂਹਾ ਢੋ ਕੇ ਨਿਧੀ ਸੜਕ ਤੇ ਆ ਗਿਆ। ਪੈਰਾਂ ਥੱਲੇ ਮਿੱਟੀ ਠੰਡੀ ਲੱਗ ਰਹੀ ਸੀ। ਜੋਗੱਪਾ ਨਾਇਡੂ ਦੇ ਘਰ ਦੀਆਂ ਬੱਤੀਆਂ ਬੁਝ ਚੁਕੀਆਂ ਸਨ। ਉਹ ਗਲੀ ਵਿਚ ਆਇਆ। ਦੋ ਬਕਰੀਆਂ ਗਲੀ ਵਿਚ ਇਕ ਪਾਸੇ ਖੜੀਆਂ ਮਿੰਮਿਆ ਰਹੀਆਂ ਸਨ। ਚਾਰ-ਚੁਫੇਰੇ ਸੁੰਨਸਾਨ ਠੰਡ ਫੈਲੀ ਹੋਈ ਸੀ। ਸਰਦੀ ਨੂੰ ਸਹਾਰ ਨਾ ਸਕਣ ਕਰਕੇ ਬੱਦਲ ਵੀ ਚੰਨ ਤੋਂ ਦੂਰ ਹੁੰਦੇ ਜਾ ਰਹੇ ਸਨ। ਕੱਲ੍ਹੇ ਚੰਨ ਨੇ ਅਥਾਹ ਆਸਮਾਨ ਨੂੰ ਰੌਸ਼ਨੀ ਬਖਸ਼ ਦਿਤੀ। ਤਾਰਿਆਂ ਨੇ ਚਮਕਣਾ ਬੰਦ ਕਰ ਦਿਤਾ।

ਕਾਮਾਕਸ਼ੀ ਦੇ ਘਰ ਦੇ ਪਿਛਵਾੜੇ ਦੇ ਬੂਹੇ ਬੰਦ ਸਨ। ਬੂਹੇ ਦੀ ਝੀਤ ਵਿਚੋਂ ਉਸਨੇ ਝਾਤੀ ਮਾਰੀ। ਖੂਹ ਦੇ ਕੋਲ ਇਕ ਘਟ ਰੌਸ਼ਨੀ ਵਾਲਾ ਦੀਵਾ ਬਲ ਰਿਹਾ ਸੀ। ਕੋਮਲੀ ਨੇ ਕਿਹਾ ਸੀ ਕਿ ਰਾਤੀਂ ਦੀਵਾ ਰੱਖੇਂਗੀ। ਇਸਦਾ ਮਤਲਬ ਹੈ ਕਿ ਕੋਈ ਨਹੀਂ ਹੈ। ਪਤਾ ਨਹੀਂ ਉਸਦੀ ਮਾਂ ਕਿਥੇ ਹੋਵੇਗੀ ? ਕਿਵੇਂ ਬੁਲਾਏ—ਖੰਘਾਰੇ ਜਾਂ

ਸੀਟੀ ਵਜਾਏ, ਬੂਹਾ ਖਟਖਟਾਏ ਜਾਂ ਫੇਰ ਹਿੰਮਤ ਕਰਕੇ ਬੂਹੇ ਖੋਲ੍ਹ ਕੇ ਇਕਦਮ ਅੰਦਰ ਵੜ ਜਾਵੇ ? ਕਾਮਾਕਸ਼ੀ ਹੋਈ ਤਾਂ ? ਉਸ ਤੋਂ ਡਰਨਾ ਕਿਸ ਲਈ। "ਮੈਨੂੰ ਜੀਉਣ ਨਹੀਂ ਦੇਵੇਂਗਾ ?" ਸਮਾਜ ਦੀ ਪਰੰਪਰਾ ਨੇ ਬਾਪੂ ਦੇ ਮੂੰਹੋਂ ਇਹ ਪ੍ਰਸ਼ਨ ਪੁੱਛਵਾਇਆ। ਉਸਦਾ ਨਾ ਤਾਂ ਕੋਈ ਜੁਆਬ ਹੈ ਤੇ ਨਾ ਹੀ ਕੋਈ ਉਸਨੂੰ ਸੁਣਦਾ ਹੈ। ਉਸ ਤੇ ਬਹਿਸ ਕਰਨਾ ਸੂਰਜ ਨੂੰ ਚੜ੍ਹਨ ਤੋਂ ਰੋਕਣ ਵਾਲੀ ਗੱਲ ਹੈ। "ਉਸ ਚੂਹੜੀ ਨਾਲ਼ ?" ਸੁੰਦਰਤਾ ਨੂੰ ਈਰਖਾ ਦੇ ਮੂੰਹੋਂ ਮਿਲਿਆ ਵਿਸ਼ੇਸ਼ਣ ਹੈ। "ਉਸ ਨਾਲ ਤੁਹਾਨੂੰ ਕੀ ਮਜ਼ਾ ਮਿਲੇਗਾ ਜੀਜਾ ਜੀ ?" ਸੁਖ ਦੀ ਪ੍ਰਾਪਤੀ ਤੋਂ ਇਨਸਾਨ ਕਿੰਨਾ ਡਰਦਾ ਹੈ। ਨਿਧੀ ਅੰਦਰ ਚਲਾ ਗਿਆ।

ਇਕ ਚੁੱਪ ਛਾਈ ਸੀ। ਇਧਰ-ਉਧਰ ਚੀਜ਼ਾਂ ਤੇ ਚਾਨਣੀ ਦੀ ਚਿੱਟੀ ਚਾਦਰ ਪਈ ਸੀ। ਖੂਹ ਦੀ ਮੁੰਡੇਰ ਤੇ ਇਕ ਮੰਜੀ ਦਾ ਅੱਧਾ ਹਿੱਸਾ ਬਰਾਮਦੇ ਵਿਚ ਤੇ ਅੱਧਾ ਬਾਹਰ ਵਿਹੜੇ ਵਿਚ ਦਿਸ ਰਿਹਾ ਸੀ। ਕੋਮਲੀ ਉਸ ਤੇ ਲੇਟੀ ਹੋਈ ਸੀ। ਮੰਜੀ ਦੀਆਂ ਰੱਸੀਆਂ ਟੁਟ-ਭਜ ਕੇ ਲਮਕ ਰਹੀਆਂ ਸਨ। ਉਪਰ ਚਾਦਰ ਵੀ ਨਹੀਂ ਸੀ। ਸਿਰ੍ਹਾਂਦੀ ਸਿਰਹਾਣੇ ਦੀ ਥਾਂ ਤੇ ਮੰਜੀ ਦੀ ਬਾਹੀ ਸੀ। ਖੁਲ੍ਹੇ ਵਾਲ ਉਸਦੇ ਪਿਛੋਂ ਦੀ ਮੰਜੀ ਦੇ ਥਲੇ ਲਮਕ ਰਹੇ ਸਨ। ਸੱਜਾ ਹਥ ਸਿਰ ਦੇ ਹੇਠਾਂ ਅਤੇ ਖੱਬਾ ਗੋਡਿਆਂ ਵਿਚ ਲੁਕ ਗਿਆ ਸੀ। ਸਾੜ੍ਹੀ ਦਾ ਪੱਲਾ ਖਿਸਕ ਕੇ ਹਵਾ ਦੇ ਕਾਰਣ ਲਹਿਰਾ ਰਿਹਾ ਸੀ। ਕੜੀਆਂ ਤੋਂ ਛਣ ਕੇ ਆਉਂਦੀ ਚਾਨਣੀ ਰੇਸ਼ਮ ਦੇ ਤਾਰਾਂ ਵਾਂਗ ਮੱਥੇ ਤੇ ਫੈਲੀ ਹੋਈ ਸੀ। ਉਸ ਦਿਨ ਦੀ ਸੁੰਦਰਤਾ ਆਪਣਾ ਸਫ਼ਰ ਮੁਕਾ ਕੇ ਆਰਾਮ ਕਰ ਰਹੀ ਸੀ।

ਖੁਸ਼ਬੂ ਦੇ ਭਾਰ ਨਾਲ ਦਬ ਕੇ ਡਿਗੀ ਜੰਗਲੀ ਜੂਹੀ ਪਹਾੜ ਦੀ ਚੋਟੀ ਤੋਂ ਫਿਸਲ ਕੇ ਡਿਗੀ ਬਰਫ਼ ਦੀ ਚਿਟਾਈ ਵਿਚ ਆਰਾਮ ਕਰ ਰਹੀ ਸੀ। ਨਿਧੀ ਦੇ ਅੰਦਰੋਂ ਇਕਠੀ ਹੋ ਗਈ ਅੱਗ ਦੀ ਇਕ ਲਪਟ ਨਿਕਲੀ। ਅੱਧੀ ਰਾਤ ਦਾ ਸਮਾਂ, ਮਨੁੱਖ ਜਾਤੀ ਦੇ ਵੇਖੇ ਸੁਫਨਿਆਂ ਦੀ ਮੂਕ ਭਾਸ਼ਾ ਸਭ ਜਗ੍ਹਾ ਛਾ ਗਈ।

ਮੰਜੀ ਦੇ ਸਿਰ੍ਹਾਂਦੀ ਬਹਿ ਕੇ ਦੋਵੇਂ ਹੱਥ ਦੋਵੇਂ ਲਕੜੀਆਂ ਤੇ ਟਿਕਾਏ ਨਿਧੀ ਨੇ ਪਿਛੋਂ ਦੀ ਕੋਮਲੀ ਦੇ ਚਿਹਰੇ ਵਲ ਤੱਕਿਆ। ਵਿਸ਼ਵ ਸੰਗੀਤ ਦੇ ਲੈਅ ਸੁਰ ਦੀ ਤਰ੍ਹਾਂ ਸਹਾਰਾ ਦੇ ਰਹੇ ਸਾਹ ਨੇ ਉਸਨੂੰ ਘੇਰ ਲਿਆ। ਅਚਨਚੇਤ ਜੀ ਉਠੀ ਸੁਫਨੇ ਦੀ ਰਾਣੀ ਦਾ ਸਰੀਰ ਤੇ ਉਸ ਸਰੀਰੋਂ ਉਠ ਰਹੀ ਗਰਮੀ, ਸਮੁੰਦਰ ਦੀਆਂ ਲਹਿਰਾਂ ਤੋਂ ਉਠਣ ਵਾਲੀ ਭਾਪ ਦੀ ਤੱਰ੍ਹਾਂ ਉੱਠ ਰਹੀ ਸੀ। ਉਸਦੀ ਉਹ ਗਰਮੀ। ਗਰਮੀ ਦੀ ਸ਼ਾਮ ਨੂੰ ਮੀਂਹ ਰੁਕਣ ਤੋਂ ਬਾਅਦ ਧਰਤੀ ਰਾਹੀਂ ਛੱਡੇ ਗਏ ਸਾਹ ਵਾਂਗ ਸੀ। ਉਸਨੂੰ ਹੱਥ ਟਿਕਾਉਣ ਲਈ ਥਾਂ ਨਹੀਂ ਲਭ ਰਹੀ ਸੀ। ਗਰਮੀ ਦੀ ਰੁੱਤੇ ਗੜੇ ਪੈਣ ਕਰਕੇ ਤਲਾਅ ਵਿਚ ਮੱਛੀਆਂ ਦੇ ਹਿਲਣ ਦੀ ਤਰ੍ਹਾਂ ਹਿਲ ਰਹੇ ਉਸਦੇ ਬੁਲ੍ਹਾਂ ਤੋਂ ਸਾਹ ਦੇ ਨਾਲ ਨਿਕਲਣ ਵਾਲੀ ਖੁਸ਼ਬੂ ਨੇ ਉਸਨੂੰ ਉੱਤੇਜਿਤ ਕਰ ਦਿਤਾ। ਕਿਸੇ ਇਕ ਤਾਕਤ ਨੇ ਉਸ ਵਿਚ ਦਾਖ਼ਲ ਹੋ ਕੇ ਉਸਨੂੰ ਅਹਿੱਲ ਕਰ ਦਿਤਾ। ਇਕ ਕੋਈ ਰੌਸ਼ਨੀ ਦੀ ਕਿਰਨ ਉਸਦੇ ਹਨੇਰੇ ਦਿਲ ਵਿਚ ਰੌਸ਼ਨੀ ਕਰ ਰਹੀ ਸੀ। ਜਾਪਿਆ ਕਿ ਕੋਮਲੀ ਨੇ ਉਸਦੇ

ਅੰਦਰ ਦਾਖ਼ਲ ਹੋ ਕੇ ਸਾਰੇ ਬੂਹੇ ਢੋ ਲਏ ਹਨ। ਜਿਥੇ ਵੀ ਛੂਹੋ, ਜਾਪਦਾ ਸੀ ਜਿਵੇਂ ਪੱਤੀਆ ਟੁੱਟ ਕੇ ਖਿਲਰ ਜਾਣਗੀਆਂ। ਉਂਗਲ ਨਾਲ ਸਹਿਲਾਏ ਤਾਂ ਵੀ ਪੱਤੀਆਂ ਦੇ ਅੰਦਰ ਜਾਣ ਦਾ ਡਰ ਸੀ। ਉਸਨੂੰ ਜਾਪਿਆ ਕਿ ਉਹਨੂੰ ਡਰ ਲਗ ਰਿਹਾ ਹੈ। ਉਹ ਸੁੰਦਰਤਾ ਨਾਲ ਟਕਰਾ ਸਕਦਾ ਸੀ ਪਰ ਚੰਗੀ ਸੁੰਦਰਤਾ ਕੇਵਲ ਅਹਿਸਾਸ ਹੀ ਨਹੀਂ ਹੈ, ਉਸਦਾ ਇਕ ਹੋ ਜਾਣਾ, ਘੁਲ-ਮਿਲ ਜਾਣਾ ਉਹ ਕਿਸੇ ਹਾਲਤ ਵਿਚ ਨਹੀਂ ਹੈ ਅਤੇ ਨਾ ਹੀ ਅੱਗੇ ਹੁੰਦਾ ਹੈ ਸਗੋਂ ਹੁੰਦੇ ਰਹਿਣ ਦੀ ਸਥਿਤੀ ਹੈ।

ਆਪਣੀ ਇਸ ਚੇਤਨਤਾ ਤੋਂ ਉਹ ਸੰਭਲਿਆ। ਇਹ ਇਕ ਅਜਿਹਾ ਨਵਾਂ ਅਹਿਸਾਸ ਸੀ ਕਿ ਉਸਦੇ ਜਿਸਮ ਵਿਚ ਪਰਵਰਿਸ਼ ਪਾ ਰਹੇ ਵੱਖੋ-ਵੱਖ ਰੂਪ ਪਾਗਲ ਤੇ ਭੱਦੇ ਲਗ ਰਹੇ ਸਨ। ਉਸਨੂੰ ਅਹਿਸਾਸ ਨਹੀਂ ਚਾਹੀਦਾ। ਨਿਧੀ ਨੇ ਝਟਪਟ ਉਠ ਕੇ ਲਿਫ਼ਾਫ਼ੇ ਵਿਚੋਂ ਕੱਢ ਕੇ ਪੰਜ ਨੋਟ ਕੋਮਲੀ ਦੇ ਸਿਰ੍ਹਾਂਦੀ ਰਖ ਦਿਤੇ ਅਤੇ ਉਠ੍ਹ ਕੇ ਬਾਹਰ ਤੁਰ ਆਇਆ।

# ਤਿੰਨ ਦਿਨ

ਰਾਜਭੂਸ਼ਣ ਸਿਗਰੇਟ ਮੂੰਹ ਵਿਚ ਪਾ ਕੇ ਮਾਚਿਸ ਲਈ ਬੋਝੇ ਫਰੋਲਦਿਆਂ ਬੋਲਿਆ—''ਕਿਉਂ ਭਈ, ਸਮਝੌਤੇ ਵਿਚ ਸ਼ਾਇਦ ਬਰਾਤੀਆਂ ਨੂੰ ਸਿਗਰੇਟ ਬਾਲਣ ਲਈ ਮਾਚਿਸ ਦੇਣ ਦੀ ਗੱਲ ਨਹੀਂ ਹੋਈ।''

ਨਿਧੀ ਦੇ ਭਰਾ ਰਾਮਾਨੰਦ ਨੇ ਕਿਹਾ—''ਤੁਹਾਡੇ ਵਰਗੇ ਭਾਰਤੀ ਦਰਸ਼ਨ ਸ਼ਾਸਤਰ ਦੇ ਵਿਦਵਾਨਾਂ ਦਾ ਸਿਗਰੇਟ ਜਲਾਉਣਾ ਅਜੀਬ ਜਿਹਾ ਜਾਪਦਾ ਹੈ। ਜੇ ਦੇਸੀ ਚੁਰਟ ਪੀਂਦੇ ਤਾਂ ਵੀ ਕੁਝ ਗੱਲ ਬਣਦੀ।''

ਸ਼ਾਇਦ ਤੁਸੀਂ ਨਹੀਂ ਜਾਣਦੇ ਕਿ ਚੁਰਟ ਭਾਰਤੀ ਵੇਦਾਂਤ ਦਾ ਚਿੰਨ੍ਹ ਨਹੀਂ ਹੈ ਸਗੋਂ ਬੁਢਾਪੇ ਦਾ ਚਿੰਨ੍ਹ ਹੈ ਅਤੇ ਬੁਢਾਪਾ ਵੇਦਾਂਤੀ ਬਣਨ ਦਾ। ਜੁਆਨੀ ਤੇ ਵੇਦਾਂਤੀ ਵਿਚ ਕੋਈ ਮੇਲ ਨਹੀਂ ਹੈ ਜਿਵੇਂ ਹਿੰਦੂ ਮੁਸਲਮਾਨ ਦੀ ਏਕਤਾ ਦਾ ਚਿੰਨ੍ਹ ਬੀੜੀ ਉਸੇ ਤਰ੍ਹਾਂ ਇਨ੍ਹਾਂ ਨੂੰ ਜੋੜਨ ਦਾ ਕੰਮ ਸਿਗਰੇਟ ਹੀ ਕਰ ਸਕਦੀ ਹੈ ਭਰਾ ਜੀ।'' ਰਾਜਭੂਸ਼ਣ ਨੇ ਵਿਸ਼ੇ ਨੂੰ ਚਮਤਕਾਰੀ ਤਰੀਕੇ ਨਾਲ ਸੁਲਝਾਉਣ ਦੀ ਕੋਸ਼ਿਸ਼ ਕੀਤੀ। ਰਾਜਭੂਸ਼ਣ ਨਿਧੀ ਦੇ ਨਾਲ ਸ਼ਹਿਰ ਵਿਚ ਦਰਸ਼ਨ ਸ਼ਾਸਤਰ ਦਾ ਵਿਦਿਆਰਥੀ ਸੀ। ਲੰਮਾ ਕੱਦ, ਚੌੜੀ ਛਾਤੀ ਅਤੇ ਮਜ਼ਬੂਤ ਮੋਢੇ। ਲੰਮੀਆਂ ਸਡੌਲ ਬਾਹਵਾਂ ਨੂੰ ਵਿਖਾਉਣ ਲਈ ਮਹੀਨ ਕੁੜਤਾ ਪਾਈ ਰਖਦਾ। ਦੁਨੀਆਂ ਨੂੰ ਵੰਗਾਰਦੀ ਅੱਗੇ ਨੂੰ ਵਧੀ ਹੋਈ ਉਸਦੀ ਠੋਡੀ, ਕਿਸੇ ਨੂੰ ਖਿਝਾਉਣ ਲਈ ਤਿਆਰ ਜਾਪਦੇ ਮੁੜੇ ਹੋਏ ਹੋਠ, ਤਿੱਖੀਆਂ ਅੱਖਾਂ, ਸਭ ਕੁਝ ਰਲਾ ਕੇ ਰਾਜਭੂਸ਼ਣ ਦਰਸ਼ਨ ਸ਼ਾਸਤਰ ਦਾ ਵਿਦਿਆਰਥੀ ਨਹੀਂ ਸੀ ਜਾਪਦਾ।

ਰਾਜਭੂਸ਼ਣ ਵਿਚ ਮਹੱਤਵਪੂਰਣ ਸਮੱਸਿਆਵਾਂ ਦਾ ਗੁੱਝਾ ਅਧਿਐਨ ਕਰਨ ਦੀ ਤਾਕਤ ਸੀ। ਤਾਸ਼ ਦੇ ਪੱਤਿਆਂ ਵਾਲੇ ਵਜੂਦ ਦੇ ਤਾਰਕਿਕ ਮਹਿਲਾਂ ਨੂੰ ਉਹ ਸਣੇ ਨੀਹਾਂ ਡੇਗ ਸਕਦਾ ਸੀ, ਇਸ ਵਿਸ਼ੇ ਵਿਚ ਉਹ ਬਹੁਤ ਹੀ ਹੋਣਹਾਰ ਸੀ। ਪਰ ਇਹਨਾਂ

ਮਹਿਲਾਂ ਨੂੰ ਡੇਗ ਕੇ ਉਸ ਨੀਂਹ ਤੇ ਮੁੜ ਬਣਾਉਣ ਦੀ ਤਾਕਤ ਉਸ ਵਿਚ ਨਹੀਂ ਸੀ ਹਾਲੇ।

ਵਿਚਾਰਾਂ ਦੀ ਆਜ਼ਾਦੀ ਵਿਚ ਰੁਕਾਵਟ ਪੈਦਾ ਹੋ ਜਾਣ ਦੇ ਡਰ ਤੋਂ ਵਿਆਹ ਨਾ ਕਰਕੇ ਕੁਆਰਾ ਰਹਿਣ ਦਾ ਫ਼ੈਸਲਾ ਕਰ ਚੁਕਾ ਸੀ।

"ਭਗਵਾਨ ਦੇ ਵਜੂਦ ਨੂੰ ਝੂਠਾ ਸਾਬਤ ਕੀਤਾ ਜਾ ਸਕਦਾ ਹੈ ਪਰ ਪਤਨੀ ਦੀ ਗੱਲ ਝੂਠੀ ਸਾਬਤ ਨਹੀਂ ਕੀਤੀ ਜਾ ਸਕਦੀ।"

ਪਿਆਰ ਨਾਂ ਦੀ ਭਾਵਨਾ ਦੇ ਪੂਰੀ ਤਰ੍ਹਾਂ ਨਸ਼ਟ ਹੋਣ ਮਗਰੋਂ ਹੀ ਮਨੁੱਖ ਨੂੰ ਵਿਆਹ ਕਰਨ ਦਾ ਅਧਿਕਾਰ ਮਿਲਣਾ ਚਾਹੀਦਾ ਹੈ।

ਸਭਿਅਤਾ ਤੇ ਸਮਾਜ ਮਨੁੱਖ ਨੂੰ ਗਿਰਾਵਟ ਤਕ ਪਹੁੰਚਾਣ ਵਾਲੀਆਂ ਸ਼ਕਤੀਆਂ ਦਾ ਪੂਰੀ ਤਰ੍ਹਾਂ ਨਾਸ ਕਰਕੇ ਪੁਰਸ਼ ਨੂੰ ਔਰਤ ਨਾਲ ਬੰਨ੍ਹ ਕੇ ਵਿਆਹ ਨਾਂ ਦੀ ਜੇਲ੍ਹ ਵਿਚ ਪਹੁੰਚਾ ਦਿੰਦੇ ਹਨ।

ਰਾਜਾ ਵਾਸਤੇ ਇਹ ਅਖਾਉਤਾਂ ਸਿਰਫ਼ ਆਚਰਣ ਲਈ ਹੀ ਆਦਰਸ਼ ਨਹੀਂ ਸਨ ਸਗੋਂ ਉਹ ਇਹਨਾਂ ਦਾ ਬੇਜੋੜ ਪ੍ਰਚਾਰਕ ਵੀ ਸੀ। ਰਾਜਾ ਦੀ ਇਸ ਬੀਮਾਰੀ ਨੂੰ ਛਡਾਉਣ ਲਈ ਉਸਦੇ ਕਈ ਦੋਸਤ ਤੇ ਸਰਪ੍ਰਸਤ ਜੀ ਜਾਨ ਤੋਂ ਕੋਸ਼ਿਸ਼ ਕਰ ਰਹੇ ਸਨ ਪਰ ਉਹਨਾਂ ਨੂੰ ਹਾਲੇ ਤਕ ਸਫ਼ਲਤਾ ਨਹੀਂ ਸੀ ਮਿਲੀ।

ਰਾਜਾ ਉਹਨਾਂ ਦੀਆਂ ਗੱਲਾਂ ਸੁਣ ਕੇ ਹੱਸ ਦਿੰਦਾ ਸੀ ਅਤੇ ਨਾ ਹੀ ਰਾਜਾ ਨੇ ਜ਼ਬਰਦਸਤੀ ਲੋਕਾਂ ਤੋਂ ਆਪਣੀ ਗੱਲ ਮਨਵਾਉਣ ਦੀ ਜ਼ਿੱਦ ਕੀਤੀ ਸੀ। ਰਾਜਾ ਦੇ ਵਿਚਾਰਾਂ ਨੇ ਉਸਦੇ ਕਈ ਦੁਸ਼ਮਨ ਪੈਦਾ ਕਰ ਦਿਤੇ ਸਨ ਪਰ ਨਿਧੀ ਇਹਨਾਂ ਦੁਸ਼ਮਨਾਂ ਦੇ ਹਮਲਿਆਂ ਤੋਂ ਰਾਜਾ ਨੂੰ ਬਚਾਉਂਦਾ ਆਇਆ ਸੀ।

ਦਰਸ਼ਨ ਸ਼ਾਸਤਰ ਦੇ ਵਿਦਿਆਰਥੀ ਨੂੰ ਸਿਗਰੇਟ ਬਾਲਣ ਦਾ ਸਮਰਥਨ ਨਾ ਦਿਵਾਉਣ ਦੀ ਰਾਜਾ ਦੀ ਗੱਲ ਸੁਣ ਕੇ ਦਸ਼ਰਥਰਾਮਈਆ ਨੇ ਕਿਹਾ—"ਨਿੱਕੀ ਜਿਹੀ ਮਾਚਿਸ ਲਈ ਤਾਂ ਤੂੰ ਪੂਰੀ ਰਾਮਾਇਣ ਸੁਣਾ ਦਿਤੀ।"

ਏਨੇ ਵਿਚ ਦਯਾਨਿਧੀ ਵੀ ਆ ਗਿਆ। ਉਸਦੇ ਮਗਰ ਆ ਰਹੇ ਇਕ ਮੁੰਡੇ ਨੇ ਅੱਧੀ ਦਰਜਨ ਮਾਚਿਸਾਂ ਤੇ ਦੋ ਪੈਕੇਟ ਸਿਗਰੇਟਾਂ ਦੇ ਲਿਆ ਕੇ ਰਖ ਦਿਤੇ।

ਰਾਜਾ ਨੇ ਸਿਗਰੇਟ ਲਗਾਉਂਦੇ ਹੋਏ ਕਿਹਾ—"ਵੇਖਿਆ ਤੁਸੀਂ ਲੋਕਾਂ ਨੇ, ਨਿਧੀ ਆਪਣੇ ਸਹੁਰੇ ਜੀ ਦੀ ਪੱਤ ਰਖਣ ਲਈ ਆਪਣੇ ਆਪ ਹੀ ਸਿਗਰੇਟ ਦਾ ਇੰਤਜ਼ਾਮ ਕਰ ਰਿਹਾ ਹੈ।"

"ਉਹਨਾਂ ਦੀ ਇਜ਼ਤ ਬਚਾਏ ਰਖਣਾ ਤਾਂ ਅੱਜ ਸਾਢੇ ਨੌਂ ਤੋਂ ਬਾਅਦ ਸ਼ੁਰੂ ਹੋਵੇਗਾ। ਉਸ ਸਮੇਂ ਤਕ ਮੇਰੇ ਜ਼ਿੰਮੇ ਕੁਝ ਵੀ ਨਹੀਂ ਹੈ। ਲਾਵਾਂ ਦਾ ਸਮਾਂ ਅੱਠ ਵਜ ਕੇ ਅਠੱਤੀ ਮਿੰਟ ਹੈ।" ਦਯਾਨਿਧੀ ਨੇ ਕਿਹਾ ਉਹਨੂੰ ਆਪਣੇ ਹੋਣ ਵਾਲੇ ਸਹੁਰੇ ਦਾ ਮਜ਼ਾਕ ਉਡਾਉਣਾ ਚੰਗਾ ਨਹੀਂ ਲੱਗਿਆ। ਫੇਰੇ ਹੋਣ ਤਕ ਦੋਵੇਂ ਪਾਸੇ ਦੇ ਲੋਕ ਲੜਾਈ ਲਈ ਤਿਆਰ ਖੜੇ ਸਿਪਾਹੀਆਂ ਵਾਂਗ ਦੁਸ਼ਮਣੀ ਵਿਖਾਉਂਦੇ ਹਨ। ਅਖੀਰ

ਵਿਚ ਕੁੜੀ ਵਾਲੇ ਹਾਰ ਜਾਂਦੇ ਹਨ । ਰਾਜਕੁਮਾਰ ਰਾਜਕੁਮਾਰੀ ਨੂੰ ਲੈ ਜਾਂਦਾ ਹੈ । "ਨਾ ਬਾਬਾ ਅਸੀਂ ਬਾਜ ਆਏ ਇਸ ਰਾਜ ਤੋਂ" ਵਾਲੀ ਅਦਾ ਨਾਲ ਦੋਵੇਂ ਇਕੱਲ ਦੀ ਭਾਲ ਵਿਚ ਉਡ ਜਾਂਦੇ ਹਨ । ਦੋਵੇਂ ਪਾਸੇ ਦੀਆਂ ਸੈਨਾਵਾਂ ਇਕ ਦੂਜੇ ਦਾ ਮੂੰਹ ਤੱਕਦੀਆਂ ਰਹਿ ਜਾਂਦੀਆਂ ਹਨ ਤੇ ਅਖ਼ੀਰ ਵਿਚ ਸਮਝੌਤਾ ਕਰ ਲੈਂਦੀਆਂ ਹਨ ਅਤੇ ਲੜਾਈ ਲਈ ਅਫ਼ਸੋਸ ਕਰਦੀਆਂ ਰਹਿੰਦੀਆਂ ਹਨ ।

ਇਸ ਵਿਆਹ ਵਾਲੇ ਘਰ ਵਿਚ ਆ ਕੇ ਰਹਿਣ ਵਾਲੇ ਰਾਜਕੁਮਾਰ ਨੂੰ ਜੰਝ ਘਰ ਦੀਆ ਔਰਤਾਂ ਨਵੇਂ ਨਵੇਂ ਬਹਾਨੇ ਬਣਾ ਕੇ ਵੇਖਣ ਆਉਂਦੀਆਂ ਹਨ । ਵੇਖ ਕੇ ਨੁਕਤਾਚੀਨੀ ਕਰਦੀਆਂ ਹਨ । ਦੂਲ੍ਹੇ ਦੀ ਹਾਲਤ ਉਸ ਵੇਲੇ ਪਸ਼ੂ-ਘਰ ਵਿਚ ਆਏ ਨਵੇਂ ਪਸ਼ੂ ਵਾਂਗ ਹੁੰਦੀ ਹੈ ।

"ਉਹ ਵੇਖੋ ਕਿੰਨੇ ਲੰਬੇ ਵਾਲ ਹਨ ?"

"ਪਤਲਾ ਲੰਮਾ-ਸਲੰਮਾ ਜਵਾਨ ਹੈ ।"

"ਪਤਾ ਨਹੀਂ ਕਿੰਨੇ ਵਿਚ ਆਇਆ ਹੈ ?"

"ਸੁਣਿਆ ਹੈ, ਬਹੁਤ ਦੂਰੋਂ ਲਿਆਂਦਾ ਗਿਆ ਹੈ ।"

"ਤਿੰਨ ਵਕਤ ਖਾਣਾ ਤੇ ਤਿੰਨ ਹਜ਼ਾਰ ਰੁਪਏ ਤੇ ਆ ਗਿਆ ਹੈ ।"

"ਬਹੁਤ ਸਸਤਾ ਮਿਲ ਗਿਆ ।"

"ਉਹ ਵੇਖੋ ਕਿਵੇਂ ਘੂਰ ਰਿਹਾ ਹੈ ।"

ਆਂਢ-ਗੁਆਂਢ ਦੀਆਂ ਔਰਤਾਂ ਦੀ ਘੁਸਮੁਸ ਕੁਝ ਇਸੇ ਕਿਸਮ ਦੀ ਹੁੰਦੀ ਹੈ ।

"ਕਿੰਨੇ ਵਜ ਗਏ ?" ਵੇਂਕਟਾਦਰੀ ਪੁਛਦੇ ਪੁਛਾਂਦੇ ਜਨੇਤੀਆਂ ਦੇ ਡੇਰੇ ਤੇ ਆਏ । ਦਸ਼ਰਥਰਾਮਈਆ ਨੇ ਉਹਨਾਂ ਦਾ ਸੁਆਗਤ ਕੀਤਾ । ਵੇਂਕਟਾਦਰੀ ਕੁੜੀ ਵਾਲਿਆਂ ਵਲੋਂ ਸਨ । ਪੁਲੀਸ ਵਿਚ ਸਬ-ਇੰਸਪੈਕਟਰੀ ਕਰਕੇ ਪਿਛਲੇ ਹੀ ਵਰ੍ਹੇ ਸੇਵਾ ਨਵਿਰਤ ਹੋਏ ਸਨ । ਕਾਰਜ ਸਮੇਂ ਵਿਚ ਹੀ ਆਪਣੇ ਨਿੱਕੇ ਭਰਾ ਨੂੰ ਸਰਕਲ-ਇੰਸਪੈਕਟਰ ਬਣਦੇ ਵੇਖਕੇ ਉਹਨਾਂ ਨੂੰ ਕੁਝ ਦੁੱਖ ਜ਼ਰੂਰ ਹੋਇਆ ਸੀ ਪਰ ਕਿਉਂਕਿ ਹੁਣ ਸੇਵਾ ਨਵਿਰਤ ਹੋ ਚੁਕੇ ਸਨ ਇਸ ਲਈ ਆਪਣੇ ਨਿੱਕੇ ਭਰਾ ਦੇ ਅਹੁਦੇ ਤੇ ਨਾਜ਼ ਕਰ ਰਹੇ ਸਨ । ਉਹਨਾਂ ਨੇ ਆਪਣੇ ਪਵਿੱਤਰ ਹੱਥਾਂ ਨਾਲ ਪਤਾ ਨਹੀਂ ਕਿੰਨੇ ਵਿਆਹ ਦੇ ਕੰਮ-ਕਾਜ ਸਿਰੇ ਚਾੜ੍ਹੇ ਸਨ । ਉਹਨਾਂ ਦੇ ਛੇ ਪੁੱਤਰ ਸਨ । ਲਗਾਤਾਰ ਛੇ ਪੁੱਤਰਾਂ ਦਾ ਵਿਆਹ ਕਰਵਾਉਣ ਦਾ ਸਾਮੰਤੀ ਘੁਮੰਡ ਹੁਣ ਵੀ ਉਹਨਾਂ ਵਿਚ ਮੌਜੂਦ ਸੀ । ਛੇ ਪੁੱਤਰਾਂ ਨੂੰ ਪੁਲਿਸ ਵਿਚ ਭਰਤੀ ਕਰਵਾ ਕੇ ਪੁਲਿਸ ਸੈਨਾ ਨੂੰ ਮਜ਼ਬੂਤ ਬਣਾਉਣ ਕਰਕੇ ਉਹ ਸਰਕਾਰ ਤੋਂ ਰਾਏ ਸਾਹਿਬ ਦੀ ਪਦਵੀ ਦੀ ਆਸ ਰਖਦੇ ਸਨ ਅਤੇ ਆਪਣੇ ਇਸ ਹੱਕ ਲਈ ਕਦੇ ਕਦੇ ਇਕ ਅੱਧੀ ਵਾਰ ਉਹਨਾਂ ਦੀ ਕਿਸੇ ਨਾਲ ਟੱਕਰ ਵੀ ਹੋ ਜਾਂਦੀ ਸੀ । ਧੀ ਦੀ ਥੁੜ੍ਹ ਨੂੰ ਨਿੱਕੇ ਭਰਾ ਦੀ ਧੀ ਨਾਲ ਪੂਰਾ ਕਰਦੇ ਸਨ । ਉਹਨਾਂ ਕੋਲ ਹੀ ਉਹ ਪਲੀ ਸੀ ਇਸ ਲਈ ਇਸ ਵਿਆਹ ਦਾ ਪੂਰਾ ਭਾਰ ਉਹਨਾਂ ਤੇ ਹੀ ਆ ਗਿਆ ਸੀ ।

ਦਸ਼ਰਥਰਾਮਈਆ ਨੇ ਕਿਹਾ—"ਮੇਰੀ ਘੜੀ ਰੁਕ ਗਈ ਹੈ ।"

"ਹੁਣੇ ਹੀ, ਨੌਂ ਵਜ ਗਏ ।" ਵੇਂਕਟਾਦਰੀ ਨੇ ਆਪਣੀ ਘੜੀ ਵੇਖਦਿਆਂ ਕਿਹਾ । ਉਥੇ ਮੌਜੂਦ ਸਾਰੇ ਜਣੇ ਸਮਝ ਗਏ ਕਿ ਵੇਂਕਟਾਦਰੀ ਕੁਝ ਉੱਚਾ ਸੁਣਦੇ ਹਨ ।

ਰਾਜਾ ਨੇ ਉਹਨਾਂ ਕੋਲ ਜਾ ਕੇ ਕਿਹਾ—"ਆਪਣੀ ਘੜੀ ਨੂੰ ਵੀ ਨੌਕਰੀ ਤੋਂ ਛੁੱਟੀ ਦਿਵਾਓ ।"

ਸੁਣਦਿਆਂ ਸਾਰ ਵੇਂਕਟਾਦਰੀ ਆਪਣੇ ਪੋਪਲੇ ਮੂੰਹ ਵਿਚ ਬਚੇ ਦੰਦਾਂ ਨੂੰ ਵਿਖਾਉਂਦੇ ਹੋਏ ਇਕ ਅਜੀਬ ਹਾਸਾ ਹੱਸ ਪਏ ।

"ਮੇਰੀ ਘੜੀ ਤੇ ਅੱਠ ਵਜੇ ਹਨ ।" ਨਿਧੀ ਦੇ ਭਰਾ ਨੇ ਕਿਹਾ ।

"ਜਵਾਈ ਦੀ ਘੜੀ ਕੀ ਆਖਦੀ ਹੈ ?"

"ਉਹਨਾਂ ਕੋਲ ਜਿਹੜੀ ਘੜੀ ਹੈ ਉਹ ਮੇਰੀ ਹੈ । ਉਸਨੇ ਵਿਆਹ ਵਾਸਤੇ ਉਧਾਰ ਲੈਕੇ ਪਾਈ ਹੈ, ਮਗਰੋਂ ਸਹੁਰੇ ਸਾਹਿਬ ਜਦੋਂ ਨਵੀਂ ਘੜੀ ਦੇਣਗੇ ਤਾਂ ਮੋੜ ਦੇਣਗੇ ।" ਰਾਜਾ ਨੇ ਕਿਹਾ ।

"ਬਸ । ਫ਼ਰਮਾਇਸ਼ ਕੋਈ ਬਹੁਤ ਵੱਡੀ ਨਹੀਂ ਹੈ ।"

ਵੇਂਕਟਾਦਰੀ ਤੇ ਉਹਨਾਂ ਦੇ ਭਰਾ ਮਾਧਵਈਆ ਵਿਚ ਕਈ ਗੱਲਾਂ ਇਕੋ ਜਿਹੀਆਂ ਸਨ । ਦੋਵੇਂ ਪੁਲਿਸ-ਮਹਿਕਮੇ ਵਿਚ ਨੌਕਰ ਸਨ । ਦੋਨਾਂ ਨੇ ਖ਼ੂਬ ਪੈਸਾ ਕਮਾਇਆ । ਚੋਰਾਂ-ਡਾਕੂਆਂ ਲਈ ਦੋਵੇਂ ਹੀ ਤਲਵਾਰ ਵਾਂਗ ਤਣੇ ਰਹੇ । ਔਖੇ ਵੇਲੇ ਦੋਵੇਂ ਹੀ ਸਰਕਾਰ ਦੀ ਮਦਦ ਕਰਕੇ ਉਸਦੇ ਪਿਆਰੇ ਬਣੇ ਰਹੇ । ਅੰਗ੍ਰੇਜ਼ੀ ਸ਼ਾਸਨ ਦੇ ਉਹ ਦੋ ਮੁਢਲੇ ਖੰਭਿਆਂ ਦੀ ਤਰ੍ਹਾਂ ਰਹੇ । ਪਰ ਦੋਨਾਂ ਵਿਚ ਇਕ ਬਹੁਤ ਵੱਡਾ ਫ਼ਰਕ ਸੀ । ਵੱਡੇ ਭਰਾ ਦੇ ਛੇ ਪੁੱਤਰ ਸਨ ਅਤੇ ਨਿੱਕੇ ਭਰਾ ਦੀਆਂ ਤਿੰਨ ਧੀਆਂ ਹੀ ਧੀਆਂ ਸਨ । ਦੁਲਹਨ ਮਾਧਵਈਆ ਦੀ ਜੇਠੀ ਧੀ ਸੀ । ਗੁੰਟੂਰ ਕ੍ਰਿਸ਼ਣਾ ਜ਼ਿਲਿਆਂ ਵਿਚ ਨੌਕਰੀ ਕਰਦੇ ਰਹਿਣ ਤੇ ਵੀ ਧੀ ਨੂੰ ਗੁਦਾਵਰੀ ਜ਼ਿਲੇ ਵਿਚ ਵਿਆਹੁਣ ਦੀ ਉਹਨਾਂ ਦੀ ਦਿਲੀ ਇੱਛਾ ਅੱਜ ਪੂਰੀ ਹੋ ਰਹੀ ਸੀ । ਵਿਆਹ ਦੀਆਂ ਸਾਰੀਆਂ ਤਿਆਰੀਆਂ ਬੜੀ ਸ਼ਾਨ ਨਾਲ ਕੀਤੀਆਂ ਗਈਆਂ ਸਨ ।

ਇੰਦਰਾ ਘਰ ਵਿਚ ਹੀ ਪੜ੍ਹੀ ਸੀ । ਉਸਦਾ ਸੰਗੀਤ ਵਲ ਰੁਝਾਨ ਵੇਖ ਕੇ ਮਾਧਵਈਆ ਨੇ ਵੀਣਾ-ਵਾਦਨ ਦੀ ਸਿਖਿਆ ਦਿਵਾਈ । ਜਵਾਈ ਉਹਨਾਂ ਨੂੰ ਹਰ ਪਾਸਿਉਂ ਪਸੰਦ ਆਇਆ । ਸੋਹਣਾ-ਸੁਨੱਖਾ ਸੀ, ਪੜ੍ਹਿਆ ਲਿਖਿਆ ਸੀ । ਸੱਸ ਦੀ ਟੋਕਾ-ਟਾਕੀ ਨਹੀਂ ਸੀ, ਨਣਾਨਾਂ ਨਹੀਂ ਸਨ, ਚੰਗਾ ਖਾਂਦਾ-ਪੀਂਦਾ ਘਰ ਸੀ । ਇਕੋ ਗੱਲ ਜਿਹੜੀ ਉਨ੍ਹਾਂ ਨੂੰ ਪਸੰਦ ਨਹੀਂ ਆਈ ਉਹ ਸੀ ਕਿ ਮੁੰਡਾ ਡਾਕਟਰੀ ਕਰ ਰਿਹਾ ਸੀ । ਬੀ.ਏ. ਪਾਸ ਕਰ ਲੈਂਦਾ ਤਾਂ ਪੁਲਿਸ ਮਹਿਕਮੇ ਵਿਚ ਲਗਵਾ ਕੇ 'ਰਾਉ ਸਾਹਿਬ' ਬਣਵਾ ਦੇਂਦੇ । ਹੁਣ ਇਸ ਤਮੰਨਾ ਦੇ ਪੂਰੇ ਹੋਣ ਦੀ ਕੋਈ ਆਸ ਨਹੀਂ ਸੀ । ਇਸ ਗੱਲ ਦਾ ਜ਼ਿਕਰ ਉਹਨਾਂ ਨੇ ਆਪਣੀ ਤੀਵੀਂ ਸਾਮ੍ਹਣੇ ਕੀਤਾ ਤਾਂ ਸੁਭੱਦ੍ਰਮਾ ਨੇ ਫਿਟਕਾਰਿਆ—ਤਾਂ ਕੀ ਹੋ ਗਿਆ । ਧੀ ਨੂੰ ਮੁੰਡਾ ਪਸੰਦ ਆ ਗਿਆ ਹੈ, ਬਸ ਉਸਦੀ ਇੱਛਾ ਪੂਰੀ ਕਰ ਦਿਉ । ਆਪਣੀ ਖ਼ੁਆਹਸ਼ ਦੂਜਾ ਜਵਾਈ ਲੱਭਣ ਵੇਲੇ ਪੂਰੀ ਕਰ ਲੈਣਾ ।

ਭਰਾ ਦੇ ਜਵਾਈ ਦੇ ਬਾਰੇ ਜਾਣ ਲੈਣ ਦੀ ਤਮੰਨਾ ਨੂੰ ਬਾਹਰ ਜ਼ਾਹਿਰ ਨਾ ਕਰਦੇ ਘੁੰਮਾ-ਫਿਰਾ ਕੇ ਸਭ-ਕੁਝ ਜਾਣ ਲੈਣ ਲਈ ਕੀਤੀਆਂ ਜਾਣ ਵਾਲੀਆਂ ਗੱਲਾਂ ਨੂੰ ਨਿਧੀ ਸਮਝ ਗਿਆ।

"ਫ਼ਰਮਾਇਸ਼। ਮੈਂ ਦੱਸਿਆ ਨਾ, ਬਹੁਤ ਵਡੀ ਨਹੀਂ ਹੈ। ਜੇ ਜਵਾਈ ਚਾਹੇ ਤਾਂ ਸਹੁਰੇ ਤੋਂ ਆਪਣੀ ਡਾਕਟਰੀ ਦੀ ਪ੍ਰੈਕਟਿਸ ਲਈ ਪੂਰਾ ਸਾਮਾਨ ਵੀ ਲੈ ਸਕਦਾ ਹੈ। ਮੇਰਾ ਭਰਾ ਕਦੇ ਇਨ੍ਹਾਂ ਗੱਲਾਂ ਵਿਚ ਨਾਂਹ-ਨੁਕਰ ਨਹੀਂ ਕਰਦਾ।" ਵੇਂਕਟਾਦ੍ਰਰੀ ਨੇ ਵੱਟਾ ਸੁੱਟ ਕੇ ਡੂੰਘਾਈ ਦਾ ਪਤਾ ਲਗਾਉਣ ਦੀ ਕੋਸ਼ਿਸ਼ ਕੀਤੀ।

"ਤਾਂ ਇੰਜ ਕਹੋ ਕਿ ਚਾਬੀ ਤੁਹਾਡੀ ਧੀ ਕੋਲ ਰਹੇਗੀ ਇਸ ਲਈ ਚਿੰਤਾ ਕਰਨ ਦੀ ਲੋੜ ਨਹੀਂ। ਕਿਉਂ, ਠੀਕ ਹੈ ਨਾ?" ਰਾਜਾ ਨੇ ਪੁੱਛਿਆ।

"ਕਿੱਥੇ ਪ੍ਰੈਕਟਿਸ ਕਰੋਗੇ?"

"ਤੁਹਾਡੀ ਕੀ ਸਲਾਹ ਹੈ?" ਨਿਧੀ ਨੇ ਪੁੱਛਿਆ।

"ਇਹ ਤਾਂ ਤੁਹਾਡੇ ਸਹੁਰੇ ਜਵਾਈ ਦੋਹਾਂ ਵਿਚਕਾਰ ਤਹਿ ਹੋਣ ਦੀ ਗੱਲ ਹੈ। ਮੇਰਾ ਕੀ ਹੈ?" ਵੇਂਕਟਾਦਰੀ ਨੇ ਬੇਰੁਖ਼ੀ ਨਾਲ ਕਿਹਾ।

"ਫੇਰ ਵੀ ਤੁਸੀਂ ਵੱਡੇ ਹੋ? ਤੁਹਾਡੇ ਵਿਚਾਰ ਜਾਣਨ ਵਿਚ ਕੋਈ ਬੁਰਿਆਈ ਤਾਂ ਨਹੀਂ ਹੈ।" ਰਾਜਾ ਨੇ ਨੱਕ ਵਿਚੋਂ ਧੂਆਂ ਛੱਡਦੇ ਹੋਏ ਕਿਹਾ।

ਏਨੇ ਵਿਚ ਮਾਧਵਈਆ ਦੇ ਦੂਰ ਦੇ ਰਿਸ਼ਤੇ ਦੇ ਭਰਾ ਲਕਸ਼ਮੱਈਆ ਨੇ ਆ ਕੇ ਨਿਧੀ ਨੂੰ ਖ਼ਬਰ ਦਿਤੀ ਕਿ ਉਹਨਾਂ ਦੇ ਕੋਈ ਰਿਸ਼ਤੇਦਾਰ ਆਏ ਹਨ। ਲਕਸ਼ਮਈਆ ਦੀ ਗੱਲ ਪੂਰੀ ਵੀ ਨਹੀਂ ਹੋਈ ਸੀ ਕਿ ਜਗਨਾਥਮ, ਅੰਮ੍ਰਿਤਮ ਦੀ ਨਣਾਨ ਵਿਸ਼ਾਲਾਕਸ਼ੀ ਤੇ ਉਸਦਾ ਪਤੀ ਭੁਜੰਗਰਾਉ ਅੰਦਰ ਆ ਗਏ।

"ਔਕੜਾਂ ਨਾਲ ਲੜ-ਝਗੜ ਕੇ, ਖੰਭ-ਟੁੱਟੇ ਪੰਛੀ ਵਾਂਗ ਅਸੀਂ ਆਏ ਤੇਰੇ ਬੂਹੇ ਤੇ। ਜੀਜਾ ਜੀ ਪਕਸ਼ੀ ਦਾ ਵਿਗੜਿਆ ਰੂਪ ਹੈ—ਪੰਛੀ। ਵੇਖਿਆ ਤੁਸਾਂ ਆਪਾਂ ਤਾਂ ਭਾਸ਼ਾ ਵਿਗਿਆਨ ਦੇ ਵਿਦਵਾਨ ਹੋ ਗਏ ਹਾਂ ਜੀਜਾ ਜੀ। ਸ਼ਾਬਾਸ਼ ਹੈ ਮੈਨੂੰ। ਚੰਗਾ ਤਤਾ ਕੁ ਚਾਹ-ਪਾਣੀ ਪੀ ਆਉਂਦੇ ਹਾਂ ਮਗਰੋਂ ਤੁਹਾਡਾ ਹਾਲ-ਚਾਲ ਪੁੱਛਾਂਗੇ।" ਆਖਦਿਆਂ ਜਗਨਾਥਮ ਵਿਸ਼ਾਲਾਕਸ਼ੀ ਤੇ ਉਸਦੇ ਪਤੀ ਨੂੰ ਬਾਹਰ ਲੈ ਗਿਆ।

ਨਵੇਂ ਪ੍ਰਾਹੁਣਿਆਂ ਲਈ ਜਿਹੜਾ ਕਮਰਾ ਦੱਸਿਆ ਗਿਆ ਉਹ ਦਸ਼ਰਥਰਾਮੱਈਆ ਦੇ ਕਮਰੇ ਦੇ ਨਾਲ ਲਗਦਾ ਸੀ। ਲਕਸ਼ਮੱਈਆ ਨੇ ਜਗਨਾਥਮ ਨੂੰ ਕਈ ਵਾਰ ਸਮਝਾਇਆ ਕਿ ਚਾਹ-ਨਾਸ਼ਤਾ ਇਥੇ ਹੀ ਮੰਗਵਾ ਦਿਤਾ ਜਾਵੇਗਾ ਪਰ ਜਗਨਾਥਮ ਨੂੰ ਦੁਲਹਨ ਵਲ ਇਕ ਝਾਤੀ ਮਾਰ ਲੈਣ ਦੀ ਜਲਦੀ ਸੀ।

"ਨਾਥ। ਤੁਹਾਡੀ ਭੈਣ ਕਿਉਂ ਨਹੀਂ ਆਈ?" ਨਿਧੀ ਨੇ ਪੁੱਛਿਆ।

"ਬਸ ਐਵੇਂ ਹੀ।"

"ਐਵੇਂ ਹੀ ਦਾ ਕੀ ਮਤਲਬ? ਬੱਚੇ! ਕੀ ਸੱਚ ਨੂੰ ਲੱਭ ਲੈਣਾ ਤੁਹਾਡਾ ਫ਼ਰਜ਼ ਨਹੀਂ ਸੀ?" ਰਾਜਾ ਨੇ ਪੁੱਛਿਆ।

"ਉਸਦੇ ਪਤੀ ਨੇ ਆਉਣ ਤੋਂ ਰੋਕ ਦਿਤਾ ਹੋਣਾ ?"

"ਨਹੀਂ ਤਾਂ । ਜੀਜਾ ਜੀ ਤਾਂ ਹਰ ਰੋਜ਼ ਪੁੱਛ-ਪੁੱਛ ਕੇ ਭੈਣ ਨੂੰ ਤੰਗ ਕਰਦੇ ਸਨ ਕਿ ਡਾਕਟਰ ਸਾਹਿਬ ਦਾ ਵਿਆਹ ਕਦੋਂ ਹੈ ?"

"ਉਹਨਾਂ ਦੀ ਸੱਸ ਦੀ ਤਬੀਅਤ ਕਿਹੋ ਜਿਹੀ ਹੈ ?"

"ਉਹ ਤਾਂ ਈਸਟ ਇੰਡੀਆ ਕੰਪਨੀ ਵਾਲਿਆਂ ਰਾਹੀਂ ਟਿਕਾਏ ਗਏ ਮੀਲ ਦੇ ਪੱਥਰ ਦੀ ਤਰ੍ਹਾਂ ਅਹਿੱਲ ਹੈ ।" ਵਿਸ਼ਾਲਾਕਸ਼ੀ ਨੇ ਕਿਹਾ ।

"ਬੇਚਾਰੀ ਦਾ ਦਿਲ ਆਉਣ ਵਾਸਤੇ ਕਰ ਰਿਹਾ ਸੀ ਪਰ ਮਜਬੂਰ ਹੋ ਗਈ ।" ਭੁਜੰਗਰਾਉ ਨੇ ਕਿਹਾ ।

"ਆਖ ਰਹੀ ਸੀ ਕਿ ਜੰਝ ਮੁੜਨ ਤਕ ਸ਼ਾਇਦ ਆ ਜਾਵੇ ।" ਅਤੇ ਫੇਰ ਸੜਕ ਵਲ ਤੱਕ ਕੇ ਕਿਹਾ—"ਬਾਹਰ ਬੂਹੇ ਤੇ ਕੁਝ ਬੁੱਧ-ਭਿਕਸ਼ੂ ਖੜੇ ਹਨ ।" ਵੇਂਕਟਾਦਰੀ ਨੇ ਬਾਹਰ ਜਾ ਕੇ ਤਿੰਨ ਸਾਧੂਆਂ ਨੂੰ ਆਦਰ ਨਾਲ ਨਮਸਤੇ ਕੀਤੀ ਅਤੇ ਉਹਨਾਂ ਨੂੰ ਅੰਦਰ ਲੈ ਆਇਆ । ਬਰਾਮਦੇ ਵਿਚ ਕਾਲੀਨ ਵਿਛਵਾ ਕੇ ਉਹਨਾਂ ਨੂੰ ਉਸ ਉਤੇ ਬੈਠਾਇਆ ਗਿਆ ।

ਖੰਭੇ ਨਾਲ ਲੱਗ ਕੇ ਪਾਲਥੀ ਮਾਰੇ ਬੜੀ ਸ਼ਾਨ ਨਾਲ ਬੈਠੇ ਸਨ ਅਪਰੂਪਾਨੰਦ ਸਵਾਮੀ । ਪੂਰਵ ਜ਼ਿਲ੍ਹੇ ਵਿਚ "ਮੁਕਤੀ ਸਾਧਨਾ ਆਸ਼ਰਮ" ਦੇ ਮੋਢੀ ਸਨ । ਇਧਰ ਇਸ ਦੌਰਾਨ ਮਾਧਵਈਆ ਨੂੰ ਪਰਲੋਕ ਦੀ ਫ਼ਿਕਰ ਤੇ ਭਗਵਾਨ ਦਾ ਡਰ ਜ਼ਿਆਦਾ ਤੰਗ ਕਰਨ ਲੱਗਾ ਸੀ । ਹਰ ਇਕ ਸ਼ਨਿਚਰਵਾਰ ਨੂੰ ਉਹ ਆਸ਼ਰਮ ਵਿਚ ਜਾਂਦੇ, ਉਥੇ ਗੋਸ਼ਟੀ ਕਰਕੇ ਅਧਿਆਤਮਿਕ ਚਿੰਤਨ ਚਲਾਉਂਦੇ ਜਾਂ ਫੇਰ ਕਿਸੇ ਸਵਾਮੀ ਜੀ ਨੂੰ ਘਰ ਵਿਚ ਸਦ ਕੇ ਉਹਨਾਂ ਤੋਂ ਗੀਤਾ ਦਾ ਰਹੱਸ ਜਾਣਨ ਦੀ ਕੋਸ਼ਿਸ਼ ਵਿਚ ਰੁੱਝੇ ਰਹਿੰਦੇ । ਧੀ ਦੇ ਵਿਆਹ ਤੇ ਉਹਨਾਂ ਨੇ ਗੀਤਾ-ਰਹੱਸ ਪ੍ਰਵਚਨ ਦਾ ਖ਼ਾਸ ਪ੍ਰੋਗਰਾਮ ਵੀ ਰਖਿਆ ਸੀ ਤਾਂ ਕਿ ਸਤਸੰਗ ਨਾਲ ਸੱਜ-ਵਿਆਹਿਆ ਜੋੜਾ ਭੋਗ ਦ੍ਰਿਸ਼ਟੀ ਦੇ ਨਾਲ ਨਾਲ ਕਰਮ ਅਤੇ ਯੋਗ ਦ੍ਰਿਸ਼ਟੀ ਦਾ ਗਿਆਨ ਵੀ ਪਾ ਸਕੇ ।

ਸਵਾਮੀ ਜੀ ਨੇ ਪੁਲਿਸ ਸਟੇਸ਼ਨ ਦੇ ਨੇੜੇ ਪਰਣਸ਼ਾਲਾ ਵਿਚ ਡੇਰਾ ਲਾਇਆ ਸੀ । ਲਾੜੇ ਨੂੰ ਆਸ਼ੀਰਵਾਦ ਦੇਣ ਆਏ ਸਨ । ਗੋਡਿਆਂ ਤਕ ਲੰਮੀਆਂ ਬਾਹਵਾਂ, ਚੌੜਾ ਮੱਥਾ, ਗੰਭੀਰ ਅੱਖਾਂ, ਲੰਮੀ ਨੱਕ, ਚੌੜਾ ਚਿਹਰਾ ਅਤੇ ਕਰਮ ਤੋਂ ਬਾਅਦ ਗੰਜੇ ਸਿਰ ਤੇ ਹਰਿਆਲੀ ਝਾਕ ਰਹੀ ਸੀ । ਤੰਦਰੁਸਤ ਸਰੀਰ ਉਤੇ ਬੇਂਗਣੀ ਰੰਗ ਦਾ ਕੁਰਤਾ ਸਜ ਰਿਹਾ ਸੀ । ਹਰ ਇਕ ਮਿੰਟ ਬਾਅਦ ਗੁੱਟ ਤੇ ਬੰਨ੍ਹੀ ਘੜੀ ਵੇਖਦੇ ਅਤੇ 'ਓਮ' ਮੰਤ੍ਰ ਦਾ ਜਾਪ ਕਰ ਰਹੇ ਸਨ । ਚੇਲੇ-ਚਾਂਟੇ ਵੈਰਾਗੀਆਂ ਵਰਗੀਆਂ ਜਟਾਵਾਂ ਵਧਾ ਕੇ, ਭਗਵੇ ਕਪੜੇ ਪਾਏ ਭਿੱਜੇ ਬਾਂਸ ਵਰਗੇ ਜਾਪ ਰਹੇ ਸਨ । ਆਸ਼ਰਮ ਵਿਚ ਇਹਨਾਂ ਦੇ 'ਜੀਵ-ਸਜੀਵ' ਨਾਂ ਰਖੇ ਗਏ ਸਨ ।

ਵਿਆਹ ਮਗਰੋਂ ਉਹਨਾਂ ਨੇ ਸੱਜ ਵਿਆਹੇ ਜੋੜੇ ਨੂੰ 'ਮੁਕਤੀ-ਸਾਧਨਾ' ਆਸ਼ਰਮ ਆਉਣ ਦਾ ਸੱਦਾ ਦਿਤਾ । ਉਹਨਾਂ ਨੇ ਦੱਸਿਆ ਕਿ ਇਥੋਂ ਪੰਝੀ ਮੀਲ ਦੂਰ ਹੈ ।

ਬਸ ਰਾਹੀਂ ਉਥੇ ਪਹੁੰਚਣ ਵਿਚ ਅੱਧਾ ਕੁ ਘੰਟਾ ਲਗੇਗਾ। ਦਯਾਨਿਧੀ ਨੇ ਵਾਅਦਾ ਕੀਤਾ ਕਿ ਉਹ ਵਿਆਹ ਪਿਛੋਂ ਜ਼ਰੂਰ ਆਸ਼ਰਮ ਆਵੇਗਾ।

ਰਾਜਾ ਨੇ ਪੁੱਛਿਆ—"ਸਵਾਮੀ ਜੀ, ਮੁਕਤੀ ਸਾਧਨਾਂ ਦਾ ਦਰਸ਼ਨ ਕਰਨਾ ਕੀ ਸਾਡੇ ਵਰਗੇ ਕੁਆਰਿਆਂ ਲਈ ਮਨ੍ਹਾ ਹੈ ?"

"ਬਿਲਕੁਲ ਨਹੀਂ ਕੀ ਮੈਂ ਬ੍ਰਹਮਚਾਰੀ ਨਹੀਂ।" ਸਵਾਮੀ ਜੀ ਨੇ ਕਿਹਾ।

ਰਾਜਾ ਨੇ ਫੇਰ ਪੁੱਛਿਆ, "ਰਤਾ ਕੁ ਖੋਹਲ ਕੇ ਦਸੋ। ਮੁਕਤੀ ਸਾਧਨਾਂ ਦਾ ਮਤਲਬ ਕੀ ਹੈ ?"

"ਤੁਸੀਂ ਕੀ ਸਮਝਦੇ ਹੋ।"

"ਮੁਕਤੀ ਤੇ ਮੋਕਸ਼ ਨੂੰ ਮੈਂ ਕੇਵਲ ਅਰਥਹੀਨ ਧੁਨੀ ਮੰਨਦਾ ਹਾਂ। ਕਿਸੇ ਵੇਲੇ ਇਹਨਾਂ ਦਾ ਉਚਾਰਣ ਕਰਨ ਵਾਲਿਆਂ ਨੂੰ ਇਕ ਅਰਥ ਮਿਲਦਾ ਸੀ, ਪਰ ਹੁਣ ਉਹ ਨਹੀਂ ਰਹਿ ਗਿਆ ਹੈ।" ਜੀਵਾਂ ਨੂੰ ਇਹ ਸੁਣ ਕੇ ਅਚਰਜ ਹੋਇਆ। ਨਾਰੱਈਆ ਇਕ ਕਦਮ ਅੱਗੇ ਵਧਿਆ। ਵੇਂਕਟਾਦਰੀ ਨੇ ਨਸਵਾਰ ਦੀ ਡੱਬੀ ਬੰਦ ਕਰ ਦਿਤੀ।

"ਮੁਕਤੀ ਤੇ ਮੋਕਸ਼ ਦਾ ਅਰਥ ਹੈ ਰੱਬ ਨਾਲ ਇਕ-ਮਿਕ ਹੋ ਜਾਣਾ।" ਸਵਾਮੀ ਜੀ ਨੇ ਧੀਰਜ ਨਾਲ ਕਿਹਾ।

"ਵਾਹ-ਵਾਹ।" ਮਹਿਫ਼ਲ ਵਿਚੋਂ ਇਕ ਹੁਲਸ ਦੀ ਅਵਾਜ਼ ਸੁਣਾਈ ਦਿਤੀ।

"ਨਿੱਕੀਆਂ ਨਦੀਆਂ ਜਾ ਕੇ ਸਮੁੰਦਰ ਵਿਚ ਰਲ ਜਾਂਦੀਆਂ ਹਨ ਨਾ, ਬਿਲਕੁਲ ਉਸੇ ਤਰ੍ਹਾਂ।" ਸੰਜੀਵ ਨੇ ਵਿਸ਼ੇ ਤੇ ਚਾਨਣਾ ਪਾਇਆ।

"ਰੱਬ ਇਕ ਵਿਅਕਤੀ ਹੈ, ਥਾਂ ਹੈ ਜਾਂ ਪਦਾਰਥ ?"

"ਰੱਬ—ਬ੍ਰਹਮਾ। ਉਸ ਵਿਚ ਇਕ-ਮਿਕ ਹੋ ਜਾਣ ਵਾਲਾ ਜਨਮ-ਮਰਨ ਦੇ ਚੱਕਰ ਤੋਂ ਛੁਟ ਜਾਂਦਾ ਹੈ। ਤੇ ਜਨਮ-ਮਰਨ ਤੋਂ ਛੁਟਕਾਰਾ ਹੀ ਮੁਕਤੀ ਹੈ।" ਸਵਾਮੀ ਜੀ ਨੇ ਦੱਸਿਆ।

"ਮਤਲਬ ਦੁਬਾਰਾ ਇਸ ਸੰਸਾਰ ਵਿਚ ਜਨਮ ਨਾ ਲੈਣਾ ਹੈ। ਸਾਨੂੰ ਅਜਿਹੀ ਮੁਕਤੀ ਨਹੀਂ ਚਾਹੀਦੀ। ਸਾਰਿਆਂ ਲੋਕਾਂ ਵਿਚੋਂ ਮਨੁੱਖ ਦਾ ਜਨਮ ਸਭ ਤੋਂ ਚੰਗਾ ਹੈ, ਮਨੁੱਖ ਦਾ ਜਨਮ ਪਾਉਣਾ ਉਚਤਮ ਸਥਿਤੀ ਹੈ। ਫ਼ਿਲਮ, ਰਾਜਨੀਤੀ, ਸੋਹਣੀ ਕੁਦਰਤ, ਭੌਤਿਕੀ ਆਨੰਦ ਦੀਆਂ ਪ੍ਰਾਪਤੀਆਂ, ਅਸੀਂ ਇਹਨਾਂ ਨੂੰ ਛੱਡ ਨਹੀਂ ਸਕਦੇ। ਸਾਡੀ ਇਹਨਾਂ ਨੂੰ ਮਹਿਸੂਸ ਕਰਨ ਲਈ ਕਈ ਵਾਰੀ ਇਥੇ ਤੇ ਇਸੇ ਧਰਤੀ ਤੇ ਜਨਮ ਲੈਣ ਦੀ ਇੱਛਿਆ ਹੁੰਦੀ ਹੈ। ਇਸ ਲਈ ਸਾਨੂੰ ਜਨਮ-ਮਰਨ ਤੋਂ ਛੁਟਕਾਰੇ ਦੀ ਸਥਿਤੀ ਨਹੀਂ ਚਾਹੀਦੀ।" ਨਿਧੀ ਦੇ ਇਸ਼ਾਰੇ ਨੂੰ ਵੀ ਅਣਦੇਖਿਆ ਕਰਕੇ ਰਾਜਾ ਕਹਿੰਦਾ ਜਾ ਰਿਹਾ ਸੀ।

"ਜਨਮ ਮਰਨ ਤੋਂ ਛੁਟਕਾਰਾ ਪਾਉਣਾ ਏਨਾ ਸੌਖਾ ਨਹੀਂ ਹੈ। ਅਧਿਆਤਮਕ ਸਾਧਨਾਂ ਪਿਛਲੇ ਜਨਮ ਦੇ ਚੰਗੇ ਕਰਮਾਂ ਦੇ ਸਿੱਟੇ ਵਜੋਂ ਹੀ ਸਿਰੇ ਚੜ੍ਹਦੀ ਹੈ। ਆਪਣੇ

ਕਰਮਾਂ ਦੇ ਫਲਾਂ ਮੁਤਾਬਿਕ ਹੀ ਮਨੁੱਖ ਦੇਵਪੁਣੇ ਨੂੰ ਹਾਸਿਲ ਕਰਦਾ ਹੈ ਅਤੇ ਉਹੋ ਮਨੁੱਖ ਸਤ-ਪੁਰਖ ਹੈ।''

''ਇਸਦਾ ਮਤਲਬ ਇਹ ਹੋਇਆ ਕਿ ਚੰਗੇ ਕਰਮਾਂ ਵਿਚ ਹੀ ਮੁਕਤੀ ਹੈ।''

''ਹੁਣ ਤੁਸੀਂ ਕੁਝ ਕੁਝ ਸਮਝ ਰਹੇ ਹੋ।''

''ਰੱਬ ਵਿਚ ਇਕ-ਮਿਕ ਹੋ ਜਾਣਾ ਕਿਉਂਕਿ ਕਰਮ ਫਲ ਤੇ ਅਧਾਰਿਤ ਹੈ ਇਸ ਲਈ ਮਨੁੱਖ ਨੂੰ ਫੇਰ ਸਾਧਨਾਂ ਦੀ ਕੀ ਲੋੜ ? ਅਤੇ ਇਸੇ ਲੋੜ ਦੀ ਅਣਹੋਂਦ ਕਰਕੇ ਅਰਦਾਸਾਂ ਤੇ ਪੂਜਾਵਾਂ ਵੀ ਵਿਅਰਥ ਹੋ ਜਾਂਦੀਆਂ ਹਨ।'' ਰਾਜਾ ਨੇ ਕਿਹਾ।

''ਤੁਹਾਡੀ ਗੱਲ ਮੇਰੀ ਸਮਝ ਵਿਚ ਨਹੀਂ ਆਈ।'' ਵੇਂਕਟਾਦਰੀ ਨੇ ਕਿਹਾ।

''ਇਹੋ ਕਿ ਤੁਹਾਡੀ ਕਿਸਮਤ ਵਿਚ ਲਿਖਿਆ ਹੈ ਕਿ ਤੁਸੀਂ ਰੱਬ ਨਾਲ ਇਕ-ਮਿਕ ਹੋ ਜਾਉਗੇ ਤਾਂ ਇਕ ਨਾ ਇਕ ਦਿਨ ਮੇਲ ਹੋ ਕੇ ਹੀ ਰਹੇਗਾ। ਅਜਿਹੀ ਹਾਲਤ ਵਿਚ ਭਾਵੇਂ ਮੈਂ ਕਿੰਨਾ ਵੀ ਚੀਕਾਂ-ਚਿੰਘਾੜਾਂ ਕਿ ਮੈਨੂੰ ਮੁਕਤੀ ਨਹੀਂ ਚਾਹੀਦੀ ਤਾਂ ਵੀ ਮੈਨੂੰ ਮੁਕਤੀ ਮਿਲ ਕੇ ਹੀ ਰਹੇਗੀ। ਇਹੋ ਤਾਂ ਕਰਮ-ਸਿਧਾਂਤ ਦਾ ਭੁਲੇਖਾ ਹੈ, ਉਹ ਮਨੁੱਖ ਦੀਆਂ ਕੋਸ਼ਿਸ਼ਾਂ ਨੂੰ ਬਿਲਕੁਲ ਸਹਿ ਨਹੀਂ ਸਕਦੀ ਅਤੇ ਲੋਕਾਂ ਨੂੰ ਕਰਮ ਅਤੇ ਮਿਹਨਤ ਕਰਨ ਤੋਂ ਰੋਕ ਕੇ ਉਹਨਾਂ ਨੂੰ ਆਲਸੀ ਤੇ ਸੁਸਤ ਬਣਾ ਦਿੰਦੀ ਹੈ। ਇਸੇ ਕਰਕੇ ਸਾਡੇ ਦੇਸ਼ ਵਿਚ ਸੰਨਿਆਸੀਆਂ ਤੇ ਵੈਰਾਗੀਆਂ ਵਰਗੇ ਨਿਕੰਮਿਆਂ ਦੀ ਗਿਣਤੀ ਵਧਦੀ ਜਾ ਰਹੀ ਹੈ ਅਤੇ ਨਿਕੰਮਿਆਂ ਨੂੰ ਤੁਸੀਂ ਇੱਜ਼ਤ ਬਖਸ਼ਣ ਦੀ ਮੰਗ ਕਰਦੇ ਹੋ। ਜੇ ਕਿਤੇ ਮੇਰਾ ਵਸ ਚਲਦਾ ਤਾਂ ਮੈਂ ਇਹਨਾਂ ਲੋਕਾਂ ਨੂੰ ਜੇਲ੍ਹ ਵਿਚ ਡੱਕ ਦਿੰਦਾ।''

ਨਿਧੀ ਦੇ ਇਸ਼ਾਰੇ ਨਾਲ ਮਨਾ ਕਰਨ ਤੇ ਵੀ ਰਾਜਾ ਨੇ ਭਾਸ਼ਣ ਜਾਰੀ ਰਖਿਆ— ''ਮੈਂ ਤਾਂ ਆਖਦਾ ਹਾਂ ਕਿ ਸਾਡੀ ਜਾਤੀ ਦੀ ਏਨੀ ਗਿਰਾਵਟ ਦਾ ਇਕੋ ਇਕ ਕਾਰਨ ਇਹ ਅਧਿਆਤਮਕ ਚਿੰਤਨ ਹੀ ਹੈ। ਹਾਰ, ਬੀਮਾਰੀ, ਅਨਪੜ੍ਹਤਾ ਸਾਰਿਆਂ ਦਾ ਕਾਰਨ ਉਹਨਾਂ ਦੇ ਪੂਰਵ ਜਨਮ ਦਾ ਪਾਪ ਮੰਨ ਕੇ ਜੀਵਨ ਦੇ ਪ੍ਰਤੀ ਮੋਹ ਨਾ ਰਖਦੇ ਹੋਏ ਆਪਣੇ ਢਿਡ ਲਈ ਕੰਮ ਤੋਂ ਜੀ ਚੁਰਾਉਣ ਵਾਲੇ ਇਹਨਾਂ ਕੰਮ ਚੋਰ ਲੋਕਾਂ ਨੇ ਸਮਾਜ ਨੂੰ ਗੰਦਾ ਕਰਕੇ ਮਨੁੱਖ ਜਾਤੀ ਨੂੰ ਘ੍ਰਿਣਾ ਦਾ ਪਾਤਰ ਬਣਾ ਦਿਤਾ ਹੈ।'' ਵੇਂਕਟਾਦਰੀ ਦੇ ਚਿਹਰੇ ਦੀ ਮੁਸਕਰਾਹਟ ਤੋਂ ਜਾਪ ਰਿਹਾ ਸੀ ਕਿ ਉਹ ਰਾਜਾ ਦੀਆਂ ਗੱਲਾਂ ਤੋਂ ਦਿਲ ਹੀ ਦਿਲ ਵਿਚ ਖ਼ੁਸ਼ ਹੋ ਰਹੇ ਹਨ। ਉਹਨਾਂ ਨੇ ਕਿਹਾ—''ਤਾਂ ਕੀ ਤੁਸੀਂ ਉਹਨਾਂ ਸਾਰਿਆਂ ਨੂੰ ਪਾਗਲ ਕਹਿੰਦੇ ਹੋ ਜਿਹਨਾਂ ਨੇ ਲਗਾਤਾਰ ਪੂਜਾ-ਅਰਦਾਸ ਨਾਲ ਰੱਬ ਨੂੰ ਹਾਸਲ ਕੀਤਾ ਸੀ। ਰਾਮਦਾਸ, ਕਬੀਰ, ਤਿਆਗਰਾਜ ਰਾਮਕ੍ਰਿਸ਼ਣ ਪਰਮਹੰਸ, ਵਿਵੇਕਾਨੰਦ...''

''ਬਹੁਤ ਸਾਰੇ ਲੋਕ ਹਨ...''

''ਇਹੋ ਤਾਂ ਮੈਂ ਪੁੱਛਦਾ ਹਾਂ ਕਿ ਕੀ ਉਹ ਸਾਰੇ ਪਾਗਲ ਜਾਂ ਬੇਵਕੂਫ ਸਨ ਅਤੇ ਸਿਰਫ ਤੁਸੀਂ ਸਾਹਿਬ ਲੋਕ ਹੀ ਹੁਸ਼ਿਆਰ ਤੇ ਵਿਦਵਾਨ ਹੋ ?''

"ਸਾਹਿਬ ਅਸੀਂ ਇਕੱਲੇ ਨਹੀਂ, ਤੁਸੀਂ ਲੋਕਾਂ ਨੇ ਵੀ ਅੰਗਰੇਜ਼ੀ ਪੜ੍ਹੀ ਹੈ ਅਤੇ ਇਹੋ ਸਾਹਿਬ ਬਣ ਕੇ ਨੌਕਰੀ ਕੀਤੀ ਹੈ।"

"ਮੁਆਫ਼ ਕਰਨਾ ਵੀਰਾ, ਬੁੱਢਾ ਹੋ ਗਿਆ ਹਾਂ ਨਾ।"

"ਇਸ ਵਿਚ ਕੋਈ ਸ਼ੱਕ ਨਹੀਂ ਪਰ ਤੁਸੀਂ ਵੀ ਮੰਨ ਲਓ ਕਿ ਮੈਂ ਕੁਝ ਬੱਚਿਆਂ ਵਾਲੀਆਂ ਗੱਲਾਂ ਆਖ ਦਿਤੀਆਂ...ਖ਼ੈਰ ਛੱਡੋ। ਹੁਣ ਆਪਣੇ ਵਲ ਪਰਤਦੇ ਹਾਂ। ਉਹਨਾਂ ਸਾਹਿਬਾਂ ਵਿਚ ਵੀ ਕੁਝ ਅਜਿਹੇ ਮਹਾਂਪੁਰਖ ਹਨ ਜਿਹਨਾਂ ਦਾ ਤੁਸੀਂ ਜ਼ਿਕਰ ਕੀਤਾ ਹੈ। ਉਹਨਾਂ ਨੇ ਦੁਨੀਆਂ ਨੂੰ ਵੇਖਿਆ ਤੇ ਸਹਿਮ ਗਏ। ਇਹ ਲੋਕ ਬੀਮਾਰੀ, ਗੰਦਗੀ, ਅਗਿਆਨ, ਪਸ਼ੂ ਵਿਰਤੀ, ਜ਼ੁਲਮ, ਯੁਧ ਅਤੇ ਮੌਤ ਇਹਨਾਂ ਨੂੰ ਸਹਿ ਨਹੀਂ ਸਨ ਸਕੇ ਅਤੇ ਨਾ ਹੀ ਇਹਨਾਂ ਨਾਲ ਜੂਝ ਸਕੇ। ਇਸ ਨਿਕਰਮੀ ਦੁਨੀਆਂ ਵਿਚ ਸੰਤੋਖ ਭਰਿਆ ਜੀਵਨ ਬਿਤਾਉਣ ਲਈ ਉਹਨਾਂ ਨੇ ਇਕ ਦੂਜੇ ਹੀ ਕਿਸਮ ਦਾ ਦ੍ਰਿਸ਼ਟੀਕੋਣ, ਇਕ ਸ਼ਾਂਤ ਨਜ਼ਰੀਆ ਅਪਣਾਇਆ ਅਤੇ ਜਿਉਂਦੇ ਰਹਿਣ ਦੀ ਸਥਿਤੀ ਨਾਲ ਸਮਝੌਤਾ ਕਰ ਲਿਆ। ਇਹੋ ਰਸਤਾ ਉਹਨਾਂ ਨੇ ਦੂਜਿਆਂ ਨੂੰ ਵੀ ਦੱਸਿਆ। ਮਨੁੱਖ ਸੁੱਖ ਦੀ ਆਸ ਰੱਖਦਾ ਹੈ ਇਹ ਉਸਦਾ ਜਨਮ ਸਿੱਧ ਸੁਭਾਉ ਹੈ। ਕਈ ਤਰੀਕਿਆਂ ਰਾਹੀਂ ਕਈ ਸੋਮਿਆਂ ਤੋਂ ਉਹ ਇਸ ਸੁੱਖ ਨੂੰ ਪ੍ਰਾਪਤ ਕਰਦਾ ਹੈ। ਕੁਝ ਸ਼ਰਾਬੀ ਬਣਦੇ ਹਨ ਕੁਝ ਦੁਰਾਚਾਰੀ ਬਣਦੇ ਹਨ, ਕੁਝ ਕਵਿਤਾ ਲਿਖਦੇ ਹਨ ਤਾਂ ਕੁਝ ਸੰਗੀਤ ਦੀ ਸਾਧਨਾ ਵਿਚ ਰੁਝ ਜਾਂਦੇ ਹਨ। ਕੁਝ ਦੇਸ਼ ਭਗਤੀ ਵਿਚ ਪੈ ਕੇ ਸਭ ਕੁਝ ਤਿਆਗ ਦਿੰਦੇ ਹਨ। ਚਿਤ੍ਰਕਾਰ ਚਿਤ੍ਰ ਖਿਚਦੇ ਹਨ। ਕੁਦਰਤ ਦੇ ਪੁਜਾਰੀ ਸੁੰਦਰਤਾ ਦੇ ਉਪਾਸ਼ਕ ਸਭ ਆਪਣੀ ਸਥਿਤੀ ਸੁਭਾਉ ਤੇ ਪ੍ਰਾਪਤ ਸੰਸਕਾਰਾਂ ਮੁਤਾਬਕ ਆਨੰਦ ਦੀ ਸਾਧਨਾ ਕਰਦੇ ਹਨ। ਅਧਿਆਤਮਿਕ ਜੀਵਨ ਰਾਹੀਂ ਆਨੰਦ ਨੂੰ ਪ੍ਰਾਪਤ ਕਰਦੇ ਹਨ, ਤੁਹਾਡੇ ਵਰਗੇ ਕੁਝ ਮਹਾਂਪੁਰਖ। ਉਹਨਾਂ ਦੀਆਂ ਗੱਲਾਂ ਤੇ ਆਚਰਣ ਵਿਚ ਦੂਜਿਆਂ ਨੂੰ ਨੁਕਸਾਨ ਪਹੁੰਚਾਉਣ ਦੀ ਭਾਵਨਾ, ਹਸਦ ਜਾਂ ਦੂਜਿਆਂ ਦੀ ਖ਼ੁਸ਼ੀ ਵਿਚ ਰੋਕ ਪਾਉਣ ਜਿਹੀਆਂ ਗੱਲਾਂ ਨਹੀਂ ਹੁੰਦੀਆਂ, ਤਾਂ ਹੀ ਉਹਨਾਂ ਨੂੰ ਮਹਾਂਪੁਰਖ ਆਖ ਕੇ ਉਹਨਾਂ ਦੇ ਰਸਤੇ ਨੂੰ ਉੱਚਾ ਤੇ ਆਦਰਸ਼ ਮੰਨਿਆ ਜਾਂਦਾ ਹੈ। ਇਕ ਮਿਸਾਲ ਲੈ ਕੇ ਇਹ ਗੱਲ ਖੋਹਲ ਕੇ ਦੱਸ ਦਿਆਂ। ਸੁੰਦਰਤਾ ਦੇ ਪੁਜਾਰੀ ਨੂੰ ਹੀ ਲੈ ਲਉ, ਉਹ ਇਕ ਸੋਹਣੀ ਮੁਟਿਆਰ ਵਲ ਤਕਦਾ ਹੈ, ਉਹਨੂੰ ਚਾਹੁੰਦਾ ਹੈ। ਉਸੇ ਮੁਟਿਆਰ ਨੂੰ ਕੋਈ ਹੋਰ ਵੀ ਚਾਹੁਣ ਵਾਲਾ ਹੋ ਸਕਦਾ ਹੈ, ਉਹ ਔਰਤ ਵਿਆਹੀ ਹੋਈ ਵੀ ਹੋ ਸਕਦੀ ਹੈ ਜਾਂ ਫੇਰ ਉਹ ਔਰਤ ਹੀ ਆਪਣੇ ਪ੍ਰੇਮੀਆਂ ਨੂੰ ਜੁਆਬ ਨਾ ਦੇ ਕੇ ਫਿਟਕਾਰ ਵੀ ਸਕਦੀ ਹੈ, ਇਹਨਾਂ ਸਾਰੀਆਂ ਗੱਲਾਂ ਵਿਚ ਦੂਜਿਆਂ ਲਈ ਰੋੜਾ ਬਣਨ ਜਾਂ ਉਹਨਾਂ ਨੂੰ ਦੁਖ-ਦੇਣ ਜਿਹਾ ਆਚਰਣ ਕਰਦਾ ਹੈ ਮਨੁੱਖ। ਪਰ ਰੱਬ ਦੇ ਪਿਆਰ ਵਿਚ ਅਜਿਹੀਆਂ ਰੁਕਾਵਟਾਂ ਪੈਦਾ ਨਹੀਂ ਹੁੰਦੀਆਂ। ਪ੍ਰਕ੍ਰਿਤੀ ਵਿਚ ਜੰਗਲ ਤੇ ਜੰਗਲਾਂ ਵਿਚ ਕੰਡੇ ਤੇ ਭਿਆਨਕ ਪਸ਼ੂ ਹੁੰਦੇ ਹਨ। ਕਵਿਤਾ ਵਿਚ ਕਠੋਰ ਸ਼ਬਦ ਅਤੇ ਆਖ ਸਕਣ ਵਾਲੀ ਛਟਪਟਾਹਟ ਤੇ ਪੀੜਾ ਹੁੰਦੀ ਹੈ ਅਤੇ ਸਮਝ ਵਿਚ ਨਾ ਆਉਣ ਵਾਲੀਆਂ ਆਵਾਜ਼ਾਂ ਹੁੰਦੀਆਂ ਹਨ। ਸੁੰਦਰਤਾ ਨਸ਼ਟ ਹੋ

ਜਾਂਦੀ ਹੈ, ਜੁਆਨੀ ਖ਼ਤਮ ਹੋਣ ਲਗਦੀ ਹੈ। ਆਮ ਲੋਕਾਂ ਦੀ ਸੇਵਾ ਲਈ ਕਾਫ਼ੀ ਧਨ ਅਧਿਕਾਰ ਤੇ ਨਾਉਂ ਦੀ ਲੋੜ ਹੁੰਦੀ ਹੈ। ਚਿਤ੍ਰਕਾਰ ਨੂੰ ਉਸਦੇ ਚਿਤ੍ਰ ਵੇਖਣ, ਸਮਝਣਯੋਗ ਅਜਿਹੇ ਦਰਸ਼ਕਾਂ ਦੀ ਲੋੜ ਹੁੰਦੀ ਹੈ ਜਿਹਨਾਂ ਕੋਲ ਕਾਫ਼ੀ ਸਮਾਂ ਹੋਵੇ। ਰੱਬ ਨੂੰ ਪਾਉਣ ਲਈ ਸਾਰੀਆਂ ਗੱਲਾਂ ਲੋੜੀਂਦੀਆਂ ਨਹੀਂ। ਉਂਜ ਤਾਂ ਉਹ ਦਿਸਦਾ ਹੀ ਨਹੀਂ, ਦਿਸਦਾ ਵੀ ਹੈ ਤਾਂ ਸੁਫ਼ਨੇ ਵਿਚ ਜਾਂ ਕਿਸੇ ਭੂਤ ਪ੍ਰੇਤ ਦੀ ਸ਼ਕਤੀ ਦੇ ਰੂਪ ਵਿਚ ਜਲ ਥਲ ਵਿਚ, ਇਥੇ-ਉਥੇ ਉਹ ਕਿਥੇ ਨਹੀਂ ਹੈ ਕਿਤੇ ਵੀ ਨਹੀਂ ਹੈ। ਸਭ ਥਾਂ ਹੈ, ਸਭ ਦੇ ਦਿਲਾਂ ਵਿਚ ਵਾਸ ਕਰਨ ਵਾਲਾ ਹੈ, ਉਹ ਨਿਰਾਕਾਰ ਹੈ। ਜਿੰਨੀ ਮਰਜ਼ੀ ਪੂਜਾ ਕਰੋ ਉਹ ਥਕਦਾ ਨਹੀਂ ਹੈ, ਨਾ ਹੀ ਮੁਰਝਾਉਂਦਾ ਹੈ ਅਤੇ ਨਾ ਹੀ ਕੋਈ ਜੁਆਬ ਦਿੰਦਾ ਹੈ। ਕੋਈ ਆਪਣੇ ਆਪ ਨੂੰ ਚਿਤੇਰਾ ਕਹੇ ਤਾਂ ਦੁਨੀਆਂ ਉਸ ਕੋਲੋਂ ਪੁੱਛਦੀ ਹੈ ਕਿ ਤੂੰ ਆਪਣੇ ਚਿਤ੍ਰ ਵਿਖਾ ਕੇ ਸਾਬਤ ਕਰ। ਕਵੀ ਨੂੰ ਕਿਹਾ ਜਾਂਦਾ ਹੈ ਕਿ ਉਹ ਕਵਿਤਾ ਸੁਣਾਵੇ ਤਾਂ ਹੀ ਉਸਦਾ ਮੁਲਾਂਕਣ ਕੀਤਾ ਜਾਵੇਗਾ। ਰੱਬ ਦੇ ਭਗਤ ਨੂੰ ਇਹਨਾਂ ਸਾਰੀਆਂ ਗੱਲਾਂ ਦੀ ਲੋੜ ਨਹੀਂ ਹੈ। ਉਸਦੇ ਕੰਮ ਨੂੰ ਵੇਖਣ ਪਰਖਣ ਵਾਲਾ ਕੋਈ ਨਹੀਂ। ਉਸ ਰੱਬ ਨੂੰ ਵਿਖਾਉਣ ਜਾਂ ਸਾਬਤ ਕਰਨ ਦੀ ਗੱਲ ਕੋਈ ਆਖ ਹੀ ਨਹੀਂ ਸਕਦਾ। ਹੋਂਦ ਜਾਂ ਅਣਹੋਂਦ ਨੂੰ ਸਾਬਤ ਨਾ ਕਰ ਸਕਣ ਦੇ ਕਾਰਨ ਵਕੀਲ ਦੀ ਤਰ੍ਹਾਂ ਉਹ ਭਗਤ ਵੀ ਉੱਕਾ ਹੀ ਮੂਰਖ ਹੈ।

ਕਿਸੇ ਸੂਝਵਾਨ ਨੇ ਕਿਹਾ ਸੀ ਕਿ ਉਚੇ ਤੇ ਚੰਗੇ ਮਨੁੱਖਾਂ ਰਾਹੀਂ ਰੱਬ ਦੀ ਸਿਰਜਨਾ ਕਰਨਾ ਹੀ ਮਨੁੱਖਾਂ ਦੇ ਇਸ ਲੋਕ ਵਿਚ ਪੂਰਾ ਕੀਤਾ ਜਾਣ ਵਾਲਾ ਇਕ ਅਹਿਮ ਕੰਮ ਹੈ।

"ਸਾਰੇ ਪ੍ਰਾਣੀਆਂ ਦਾ ਪ੍ਰਾਣ, ਮਨੁੱਖ ਜ਼ਾਤ ਦਾ ਮੂਲ ਪੁਰਖ ਹੈ ਉਹ ਰੱਬ 'ਓਮ' ਦੇਵੋਪਾਸਨਾ ਪ੍ਰਾਰਥਨਾ...।"

ਸਵਾਮੀ ਜੀ ਨੇ ਕੁਝ ਆਖਣ ਦੀ ਕੋਸ਼ਿਸ਼ ਕੀਤੀ ਤਾਂ ਰਾਜਾ ਨੇ ਵਿਚੇ ਹੀ ਗੱਲ ਟੁਕ ਦਿਤੀ—"ਇਸਦਾ ਸਿੱਟਾ ?"

"ਦੁੱਖ, ਦਰਦ, ਪਾਪ ਸਾਰਿਆਂ ਉਪਰੋਂ ਪਰਦਾ ਹਟਦਾ ਹੈ, ਗਿਆਨ ਪਾ ਕੇ ਆਤਮ-ਵਿਕਾਸ ਵਲ ਵਧਦਾ ਹੈ ਅਤੇ ਜੀਵ ਰੱਬ ਨਾਲ ਇਕ-ਮਿਕ ਹੋ ਜਾਂਦਾ ਹੈ। ਜੀਵਨ ਦਾ ਚਰਮ ਲਕਸ਼ ਵੀ ਤਾਂ ਇਹੋ ਹੈ। ਇਸਦੇ ਲਈ ਗੀਤਾ ਦਾ ਅਧਿਐਨ ਯੋਗ-ਸਾਧਨਾ, ਪੂਜਾ, ਪ੍ਰਾਰਥਨਾ, ਯਾਤਰਾ, ਜੱਗ ਇਹ ਸਾਰੇ ਸਾਧਨ ਹਨ।"

"ਮੈਨੂੰ ਤਾਂ ਇੰਜ ਜਾਪਦਾ ਹੈ ਕਿ ਤੁਹਾਡੇ ਉਪਦੇਸ਼ਾਂ ਸਦਕੇ ਤੁਹਾਡੇ ਦੁਆਰਾ ਦੱਸੇ ਰਸਤਿਆਂ ਤੋਂ ਦੁਖ-ਦਰਦ, ਪਾਪ ਆਦਿ ਤੋਂ ਛੁਟਕਾਰਾ ਪਾਉਣ ਦਾ ਅਹਿਸਾਸ ਹਰ ਕੋਈ ਆਪਣੇ ਜੀਵਨ ਵਿਚ ਨਹੀਂ ਕਰ ਸਕੇਗਾ। ਇਹੋ ਪ੍ਰਚਾਰ ਹਿੰਦੂ ਜਾਤੀ ਦੇ ਪ੍ਰਤੀ ਬੇਇਨਸਾਫ਼ੀ ਕਰ ਰਿਹਾ ਹੈ ਅਤੇ ਇਹੋ ਕਹਾਣੀਆਂ ਜਾਂ ਨਜ਼ਰੀਏ ਉੱਤੇਜਨਾਵਾਂ, ਚੰਗੇ-ਮੰਦੇ ਕਰਮਾਂ ਦੀਆਂ ਗੱਲਾਂ ਉਸ ਰੱਬ ਨੂੰ ਘੇਰ ਕੇ ਬੰਨ੍ਹ ਲੈਣ ਜਿਹਾ ਰਸਤਾ ਵਿਖਾਉਂਦੀਆਂ ਹਨ। ਰੱਬ ਨੂੰ ਅਰਦਾਸ ਵੀ ਇਕ ਰਿਸ਼ਵਤ ਦੇਣ ਵਰਗੀ ਹੁੰਦੀ ਹੈ।

ਮੈਨੂੰ ਪਾਸ ਕਰ ਦਿਉ, ਭਾਰੀ ਦਾਜ ਲਿਆਉਣ ਵਾਲੀ ਇਕ ਸੋਹਣੀ ਜਿਹੀ ਕੁੜੀ ਨਾਲ ਵਿਆਹ ਕਰਵਾ ਦਿਉ...ਇਕ ਬੱਚਾ ਝੋਲੀ ਵਿਚ ਪਾ ਦਿਉ ਤਾਂ ਤੁਹਾਨੂੰ ਨਾਰੀਅਲ ਚੜ੍ਹਾਵਾਂ, ਘਿਉ ਦਾ ਦੀਵਾ ਬਾਲਾਂ ਜਾਂ ਤੁਹਾਡੇ ਵਾਸਤੇ ਸੋਨੇ ਦੇ ਗਹਿਣੇ ਬਣਵਾ ਦਿਆਂ, ਅਜਿਹੀਆਂ ਮਨੌਤਾਂ ਮੰਗਦਿਆਂ ਅਰਦਾਸ ਪੂਰੀ ਹੁੰਦੀ ਹੈ। ਸਭ ਰੱਬ ਦਾ ਆਸਰਾ ਲੈਂਦੇ ਹਨ ਅਤੇ ਉਹ ਰੱਬ ਆਖਦਾ ਹੈ—"ਤੁਸੀਂ ਜਿੰਨੇ ਮਰਜ਼ੀ ਪਾਪ ਕਰੋ, ਡਰੋ ਨਹੀਂ, ਮੈਂ ਹਾਂ। ਬਸ ਜੀਵਨ ਦੇ ਅਖ਼ੀਰਲੇ ਦਿਨਾਂ ਵਿਚ ਰਤਾ ਕੁ ਆਪਣੇ ਭੈੜੇ ਕਰਮਾਂ ਦਾ ਪਛਤਾਵਾ ਕਰ ਲੈਣਾ। ਸਭ ਕੁਝ ਠੀਕ ਹੋ ਜਾਵੇਗਾ।" ਇਹੋ ਨਜ਼ਰੀਆ ਪਾਪੀ ਦੀ ਪਿੱਠ ਤੇ ਹੱਥ ਰਖਦਾ ਹੈ। ਸੱਚ ਪੁੱਛੋ ਤਾਂ ਅਜਿਹੇ ਰੱਬ ਦੀ ਅਣਹੋਂਦ ਹੀ ਚੰਗੀ ਹੈ। ਸਾਨੂੰ ਉਹ ਨਹੀਂ ਚਾਹੀਦਾ।"

"ਚਲੋ ਠੀਕ ਹੈ।" ਸਵਾਮੀ ਜੀ ਨੇ ਗਲ ਦਾ ਲੜ ਫੜਿਆ—"ਤੁਸੀਂ ਨਹੀਂ ਵੀ ਚਾਹੋਗੇ ਤਾਂ ਉਹ ਆਪੇ ਤੁਹਾਡੇ ਕੋਲ ਭੱਜਿਆ ਆਵੇਗਾ। ਇਹੋ ਤਾ ਉਸਦੀ ਖ਼ਾਸੀਅਤ ਹੈ।"

ਸੰਜੀਵ ਆਪਣੀ ਖ਼ੁਸ਼ੀ ਨੂੰ ਕਾਬੂ ਨਾ ਕਰ ਸਕਿਆ ਤੇ ਬੋਲ ਪਿਆ—"ਓਮ ਸ਼੍ਰੀ ਨਾਰਾਇਣਮ ਨਮਾ।" ਸਮੁੰਦਰ ਦੀ ਲਹਿਰ ਤੇ ਵਗਦੇ ਜਾ ਰਹੇ ਤੀਲੇ ਵਾਂਗ ਰਾਜਭੂਸ਼ਣ ਉਤੇਜਿਤ ਹੋ ਰਿਹਾ ਸੀ। ਦਯਾਨਿਧੀ ਨੇ ਮਹਿਸੂਸ ਕੀਤਾ ਕਿ ਉਹ ਆਪਣੇ ਮਕਸਦ ਤੋਂ ਭਟਕ ਗਿਆ ਹੈ। ਨਿਧੀ ਨੇ ਪੁੱਛਿਆ—"ਰਾਜਾ ਤੂੰ ਕਿਸ ਗੱਲ ਦਾ ਖੰਡਨ ਕਰ ਰਿਹਾ ਹੈਂ। ਰੱਬ ਦੇ ਵਜੂਦ ਦਾ, ਧਰਮ ਦਾ ਜਾਂ ਅਧਿਆਤਮ ਦਾ। ਸਮਝ ਵਿਚ ਨਹੀਂ ਆ ਰਿਹਾ ਹੈ।"

"ਇਹਨਾਂ ਤਿੰਨਾਂ ਦੀ ਗੰਢ ਦਾ...ਤਿੰਨੋ ਇਕੋ ਚੀਜ਼ ਹਨ।"

"ਨਹੀਂ। ਮੈਂ ਤੇਰੀ ਗੱਲ ਨਹੀਂ ਮੰਨਦਾ। ਇਕ ਵਾਰੀ ਮੈਂ ਬਰਹਾਮਪੁਰ ਗਿਆ। ਉਥੇ ਸ਼੍ਰੀ ਗਿਆਨਾਨੰਦ ਸਵਾਮੀ ਨਾਲ ਮੇਰੀ ਮੁਲਾਕਾਤ ਹੋਈ। ਉਹਨਾਂ ਨੇ ਦੱਸਿਆ ਕਿ ਧਰਮ ਵਿਚ ਆਪਸੀ ਭੇਦ ਦਾ ਮੂਲ ਕਾਰਨ ਇਹਨਾਂ ਤਿੰਨਾਂ ਨੂੰ ਸਮਝ ਲੈਣਾ ਹੈ। ਅਜੋਕਾ ਵਿਗਿਆਨ ਸ਼ਾਸਤਰ ਇਸ ਰੱਬ ਦਾ ਖੰਡਨ ਨਹੀਂ ਕਰਦਾ ਕਿਉਂਕਿ ਕੋਈ ਵੀ ਵਿਸ਼ਾ ਇਕ ਨੈਤਿਕ ਮੁੱਲ ਬਣ ਕੇ ਰਹਿ ਜਾਂਦਾ ਹੈ। ਇਹਨਾਂ ਨੈਤਿਕ ਮੁੱਲਾਂ ਨੂੰ ਪਹਿਚਾਨਣਾ ਹੀ ਅਧਿਆਤਮ ਹੁੰਦਾ ਹੈ। ਤਿੰਨੇ ਇਕ ਹੋ ਹੀ ਨਹੀਂ ਸਕਦੇ।" ਨਿਧੀ ਨੇ ਨੋਟ ਕੀਤਾ ਸੀ ਕਿ ਜਦੋਂ ਗਿਆਨਾਨੰਦ ਸਵਾਮੀ ਦਾ ਨਾਂ ਲਿਆ ਗਿਆ ਸੀ ਤਾਂ ਇਕ ਅਦ੍ਰਿਸ਼ ਈਰਖਾ ਸਵਾਮੀ ਜੀ ਦੇ ਚਿਹਰੇ ਤੇ ਝਲਕ ਆਈ ਸੀ। ਨਿਧੀ ਨੇ ਪ੍ਰਸੰਗ ਨੂੰ ਸਪੱਸ਼ਟ ਕੀਤਾ—"ਸ੍ਰਿਸ਼ਟੀ ਨਾਲੋਂ ਨਿਖੜਿਆ ਹੋਣਾ ਹੀ ਨੈਤਿਕ ਕੀਮਤਾਂ ਦਾ ਸਾਬਤ ਹੋਣਾ ਹੈ। ਇਸ ਅਸੰਤੋਸ਼ ਦੇ ਕਾਰਨਾਂ ਨੂੰ ਜੜ੍ਹੋਂ ਉਖੇੜ ਸੁਟਣਾ ਹੀ ਅਧਿਆਤਮਿਕ ਸਾਧਨਾ ਹੈ। ਜਦੋਂ ਬਹੁਤ ਜ਼ਿਆਦਾ ਗਿਣਤੀ ਵਿਚ ਲੋਕ ਇਸ ਰਸਤੇ ਨੂੰ ਅਪਣਾਉਂਦੇ ਹਨ ਤਾਂ ਉਹ ਧਰਮ ਬਣ ਜਾਂਦਾ ਹੈ। ਧਰਮ ਦੁਆਰਾ ਦੱਸੇ ਗਏ ਕਈ ਰਸਤਿਆਂ ਵਿਚੋਂ ਮੋਕਸ਼ ਸਾਧਨਾ ਪਰਮਾਤਮਾ ਵੀ ਇਕ ਹੈ...।"

"ਅਸੀਂ ਖ਼ੁਸ਼ ਹੋਏ ਕਿ ਤੁਸੀਂ ਗਿਆਨਾਨੰਦ ਸਵਾਮੀ ਜੀ ਦੀਆਂ ਗੱਲਾਂ ਦੀ ਸ਼ਲਾਘਾ ਕੀਤੀ ਹੈ ਪਰ ਕੀ ਤੁਸੀਂ ਜਨਤਾ ਦੀ ਸੇਵਾ ਨੂੰ ਰੱਬ ਦੀ ਸੇਵਾ ਤੋਂ ਵੀ ਜ਼ਿਆਦਾ ਜ਼ਰੂਰੀ ਸਮਝਦੇ ਹੋ ?" ਸਵਾਮੀ ਜੀ ਨੇ ਨਿਧੀ ਤੋਂ ਪੁੱਛਿਆ। ਗਿਆਨਾਨੰਦ ਸਵਾਮੀ ਜੀ ਦੇ ਮੋਕਸ਼ ਪਾ ਲੈਣ ਨਾਲ ਸਵਾਮੀ ਜੀ ਨੂੰ ਉੱਨੀ ਈਰਖਾ ਨਹੀਂ ਸੀ ਪਰ ਉਹਨਾਂ ਨੂੰ ਫ਼ਿਕਰ ਇਸ ਗੱਲ ਦੀ ਸੀ ਕਿ ਇਕ ਪੜ੍ਹੇ-ਲਿਖੇ ਮਨੁੱਖ ਨੂੰ ਗਿਆਨਾਨੰਦ ਸਵਾਮੀ ਪ੍ਰਭਾਵਿਤ ਕਰ ਸਕੇ ਸਨ।

ਦਯਾਨਿਧੀ ਨੇ ਉੱਤਰ ਦਿਤਾ—"ਨਵੀਂ ਰੌਸ਼ਨੀ ਦੇ ਲੋਕ ਧਰਮ ਅਤੇ ਰੱਬ ਦੀ ਥਾਂ ਤੇ ਕੁਦਰਤ ਅਤੇ ਕਲਾ ਦੀ ਪੂਜਾ ਕਰਨ ਲੱਗੇ ਹਨ ਅਤੇ ਕੁਝ ਜਨਤਾ ਦੀ ਸੇਵਾ ਕਰਕੇ ਖ਼ੁਸ਼ ਹੋ ਲੈਂਦੇ ਹਨ ਪਰ ਇਹ ਸਭ ਕੁਝ ਅਧਿਆਤਮਕ ਦ੍ਰਿਸ਼ਟੀ ਤੋਂ ਰੱਬ ਦੇ ਬਦਲ ਜਿਹੇ ਨਹੀਂ ਹੋਣੇ ਚਾਹੀਦੇ। ਰਾਧਾਕ੍ਰਿਸ਼ਣਨ ਆਖਦੇ ਹਨ 'ਅਜਿਹੇ ਵਟਾਂਦਰੇ ਨਾਲ ਹੀ ਅੱਜ ਦੀ ਨਾਗਰਿਕਤਾ ਖ਼ਤਰੇ ਵਿਚ ਪੈ ਗਈ ਹੈ।' ਰੱਬ ਦੀ ਪੂਜਾ ਅਰਦਾਸ ਨਾਲ ਇਕ ਬਹੁਤ ਵੱਡਾ ਅਧਿਆਤਮਕ ਅਹਿਸਾਸ ਹੁੰਦਾ ਹੈ। ਉਸ ਅਹਿਸਾਸ ਦੇ ਤ੍ਰਿਪਤ ਹੋ ਜਾਣ ਤੇ ਉਸ ਰੌਸ਼ਨੀ ਨੂੰ ਇਕ ਵਾਰ ਵੇਖ ਲੈਣ ਵਾਲੇ ਨੂੰ ਹੋਰ ਕਿਸੇ ਗੱਲ ਦੀ ਲੋੜ ਨਹੀਂ ਰਹਿੰਦੀ। ਅਜਿਹੇ ਵਿਅਕਤੀ ਨੂੰ ਕਿਸੇ ਹੋਰ ਚੀਜ਼ ਨੂੰ ਪਾਉਣ ਲਈ ਇੱਛਿਆ, ਆਸ਼ਾ, ਲੋੜ ਤੇ ਮੋਹ ਨਹੀਂ ਰਹਿ ਜਾਂਦਾ। ਉਸ ਵਿਚ ਦਵੰਦ, ਅਨਿਸ਼ਚੈ, ਅਸੰਤੁਸ਼ਟੀ, ਅਸੰਤੋਖ ਨਹੀਂ ਰਹਿੰਦਾ, ਮਨੁੱਖ ਸਾਰਿਆਂ ਤੋਂ ਬੇਲਾਗ ਪਰ੍ਹੇ ਹੋ ਜਾਂਦਾ ਹੈ ਅਤੇ ਉਹ ਇਕ ਨਿਸ਼ਚਲ ਆਨੰਦ ਪ੍ਰਾਪਤ ਕਰਦਾ ਰਹਿੰਦਾ ਹੈ ਜਿਸਦੇ ਸਾਹਮਣੇ ਰਾਜਨੀਤੀ ਖੇਤਰ ਵਿਚ ਪ੍ਰਾਪਤ ਕੀਤੀ ਗਈ ਮਹਾਨ ਜਿੱਤ ਤੇ ਕਲਾ ਦੀ ਮਹਾਨ ਸੁੰਦਰਤਾ ਦਾ ਅਹਿਸਾਸ ਵੀ ਫਿੱਕਾ ਪੈ ਜਾਂਦਾ ਹੈ।

"ਸਾਡੇ ਵਿਚੋਂ ਕਿਸੇ ਵਿਚ ਵੀ ਅਜਿਹੀ ਭੁਖ ਨਹੀਂ ਹੈ ਅਤੇ ਅਸੀਂ ਇਸਦੇ ਯੋਗ ਵੀ ਨਹੀਂ ਹਾਂ ਅਤੇ ਨਾ ਹੀ ਸਾਨੂੰ ਉਹਦਾ ਮੋਹ ਹੈ। ਭੋਜਨ ਵੀ ਠੀਕ ਤਰ੍ਹਾਂ ਖਾਣਾ ਨਹੀਂ ਆਉਂਦਾ। ਇਸ ਲਈ ਇਸ ਸੁਕੀਆਂ ਹੱਡੀਆਂ ਦੀ ਮੁਠ ਲਈ ਇਸ ਮਹਾਨ ਆਨੰਦ ਨੂੰ ਪਾਉਣ ਦੀ ਨਾਂਹ ਹੈ।" ਰਾਜਾ ਆਖ ਰਿਹਾ ਸੀ।

"ਮੈਨੂੰ ਤਾਂ ਭੁਖ ਲੱਗ ਰਹੀ ਹੈ ਭਰਾਵੋ।" ਜਗਨਾਥਮ ਬਹਿਸ ਦੌਰਾਨ ਚਿੱਲਾਇਆ। ਜੀਵ ਸੰਜੀਵ ਦੋਵੇਂ ਮੁਸਕਰਾਏ।

"ਪੱਤਲਾਂ ਵਿਛ ਗਈਆਂ ਹਨ। ਚਲ ਕੇ ਬੈਠੋ ਤਾਂ ਖਾਣਾ ਵਰਤਾਇਆ ਜਾਵੇ।" ਲਕਸ਼ਮੱਈਆ ਨੇ ਕਿਹਾ। ਸਾਰਿਆਂ ਨੇ ਕਪੜੇ ਬਦਲੇ, ਹੱਥ-ਪੈਰ ਧੋਤੇ ਅਤੇ ਖਾਣਾ ਖਾਣ ਲਈ ਜੰਞ ਘਰ ਵਿਚ ਗਏ। ਉਸ ਵਿਚ ਨਿਧੀ ਵੀ ਸੀ। ਵੇਂਕਟਾਦਰੀ ਨੇ ਕਿਹਾ—"ਤੁਹਾਡੇ ਲਈ ਇਥੇ ਹੀ ਭੇਜ ਦਿਤਾ ਜਾਵੇਗਾ।"

ਕਿਤੇ ਵੀ ਹੋਵੇ ਕੀ ਫ਼ਰਕ ਪੈਂਦਾ ਹੈ। ਮੈਂ ਵੀ ਸਾਰਿਆਂ ਨਾਲ ਹੀ ਖਾਵਾਂਗਾ।" ਨਿਧੀ ਨੇ ਕਿਹਾ।

ਵੇਂਕਟਾਦਰੀ ਨੇ ਹੱਸ ਕੇ ਕਿਹਾ—"ਇਹਦੀ ਮਨਾਹੀ ਹੈ। ਲਾਵਾਂ ਦੀ ਰਸਮ

ਪੂਰੀ ਹੋਣ ਮਗਰੋਂ ਹੀ ਸਾਡੇ ਘਰ ਖਾ ਸਕਦੇ ਹੋ।"

"ਜੇ ਹੁਣੇ ਖਾਵਾਂ ਤਾਂ ਕੀ ਹੋਵੇਗਾ ?"

"ਸਾਡਾ ਰਿਵਾਜ ਹੈ।"

"ਬੇਤੁਕਾ ਰਿਵਾਜ ਹੈ। ਮੈਂ ਤਾਂ ਅੱਜ ਉਥੇ ਹੀ ਖਾਵਾਂਗਾ।"

ਦੁਲਹਨ ਦੇ ਘਰ ਦੇ ਵਿਹੜੇ ਵਿਚ ਲੰਮੇ-ਲੰਮੇ ਪਟੇ ਵਿਛਾਏ ਗਏ ਸਨ। ਸੌ ਤੋਂ ਵੀ ਜ਼ਿਆਦਾ ਲੋਕ ਖਾਣ ਵਾਸਤੇ ਬੈਠੇ ਸਨ। ਸਵਾਮੀ ਜੀ ਵਿਚਕਾਰਲੇ ਖੰਭੇ ਨਾਲ ਢੋਹ ਲਾ ਕੇ ਬੈਠ ਗਏ। ਸਾਮ੍ਹਣੇ ਦਸ਼ਰਥਰਾਮਈਆ ਤੇ ਰਾਮਾਨੰਦਮ ਸਨ। ਪਾਣੀ ਵਰਤਾਉਣ ਵਾਲੇ ਬ੍ਰਾਹਮਣ ਇਧਰ-ਉਧਰ ਘੁੰਮ ਰਹੇ ਸਨ। ਲਾੜੇ ਦੇ ਰਿਸ਼ਤੇਦਾਰਾਂ ਨੂੰ ਵੇਖਣ ਲਈ ਕੰਮ ਦੇ ਪੱਜ ਔਰਤਾਂ ਇਧਰ-ਉਧਰ ਘੁੰਮ ਰਹੀਆਂ ਸਨ। ਵਰਤਾਉਣ ਵਿਚ ਦੇਰ ਲੱਗ ਰਹੀ ਸੀ। ਕੁੜੀ ਵਾਲੇ ਜਨੇਤੀਆਂ ਨੂੰ ਗੱਲਾਂ ਵਿਚ ਪਰਚਾ ਰਹੇ ਸਨ ਤਾਂ ਕਿ ਉਹਨਾਂ ਨੂੰ ਦੇਰੀ ਮਹਿਸੂਸ ਨਾ ਹੋਵੇ।

"ਲਾੜਾ ਵੀ ਸਾਰਿਆਂ ਨਾਲ ਬਹਿ ਕੇ ਖਾਵੇਗਾ, ਜੇ ਉਸ ਲਈ ਇੰਤਜ਼ਾਮ ਨਹੀਂ ਕੀਤਾ ਗਿਆ ਤਾਂ ਉਸਦੇ ਯਾਰ-ਦੋਸਤ ਵੀ ਖਾਣ ਨਹੀਂ ਆਉਣਗੇ ਅਤੇ ਭੁੱਖ ਹੜਤਾਲ ਕਰਨਗੇ।" ਇਸ ਖ਼ਬਰ ਨੂੰ ਸੁਣ ਕੇ ਮਾਧਵੱਈਆ ਦੇ ਗੁੱਸੇ ਹੋ ਜਾਣ ਦੀ ਸੰਭਾਵਨਾ ਤੇ ਵੇਂਕਟਾਦਰੀ ਤੇ ਦੂਜੇ ਹੋਰ ਲੋਕ ਆਪਸ ਵਿਚ ਗੱਲਾਂ ਕਰ ਰਹੇ ਸਨ। ਪਰ ਜਦੋਂ ਮਾਧਵੱਈਆ ਨੇ ਪੂਰੀ ਗੱਲ ਸੁਣੀ ਤਾਂ ਕਿਹਾ—"ਬਸ ਇੰਨੀ ਹੀ ਗੱਲ ਹੈ, ਚਲੋ ਸਾਰੇ ਰਲ ਕੇ ਖਾਣਗੇ।" ਇਸ ਤੇ ਫੇਰ ਇਕ ਵਾਰ ਸਾਰਿਆਂ ਵਿਚ ਘੁਸਰ-ਮੁਸਰ ਹੋਣ ਲੱਗੀ। ਇਕ ਬੁੱਢੀ ਔਰਤ ਨੇ ਆ ਕੇ ਪੱਟੀ ਪੜ੍ਹਾਈ—"ਸਾਡੇ ਘਰ ਵਿਚ ਤਾਂ ਅਜਿਹੀਆਂ ਗੱਲਾਂ ਨਹੀਂ ਵਾਪਰਦੀਆਂ। ਅਸੀਂ ਵੀ ਤਾਂ ਕੀਤੇ ਹਨ ਮੁੰਡਿਆਂ ਦੇ ਵਿਆਹ। ਅਜਿਹੀਆਂ ਜ਼ਿੱਦਾਂ ਕਰਨਾ ਸਾਡੇ ਮੁੰਡੇ ਤਾਂ ਜਾਣਦੇ ਹੀ ਨਹੀਂ ਸਨ।" ਮੁੰਡੇ ਹੱਸ ਪਏ। ਬੁੱਢੀ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ।

"ਇਹ ਕਿਵੇਂ ਇਥੇ ਖਾਣਾ ਖਾਂਦਾ ਹੈ, ਮੈਂ ਵੀ ਵੇਖਾਂਗੀ। ਆਉਣ ਦਿਉ, ਉਹਨੂੰ ਖੜ੍ਹਾ ਕਰਕੇ ਮੈਂ ਵੀ ਪੁੱਛਾਂਗੀ ਕਿ ਵਿਆਹ ਤੋਂ ਪਹਿਲਾਂ ਤੈਨੂੰ ਇਥੇ ਖਾਣ ਵਿਚ ਸ਼ਰਮ ਨਹੀਂ ਆਉਂਦੀ ?"

"ਹੁਣ ਹੋਰ ਕਿਹਦੇ ਕੋਲੋਂ ਪੁੱਛੇਂਗੀ ? ਖਾਣ ਵਾਲੇ ਤਾਂ ਆ ਕੇ ਅੱਧਾ ਖਾਣਾ ਖਾ ਵੀ ਚੁਕੇ ਹਨ।" ਤ੍ਰਿਵਿਕ੍ਰਮਦਾਸ ਨੇ ਕਿਹਾ।

ਇਸੇ ਸਮੇਂ ਵੇਂਕਟਾਦਰੀ ਦੇ ਮਗਰ ਮਗਰ ਦਯਾਨਿਧੀ, ਜਗਨਾਥਮ, ਰਾਜਭੂਸ਼ਣਮ ਤੇ ਹੋਰ ਤਿੰਨ ਬੰਦੇ ਅੰਦਰ ਆਏ। ਲੋਕ ਆਪਸ ਵਿਚ ਗੱਲਾਂ ਕਰਨ ਲਗੇ। ਜੰਞ ਘਰ ਦੀਆਂ ਇਕ ਦਰਜਨ ਔਰਤਾਂ ਲਾਗਲੇ ਕਮਰੇ ਵਿਚ ਬੂਹੇ ਦੇ ਓਹਲੇ ਹੋ ਕੇ ਤਮਾਸ਼ਾ ਵੇਖਣ ਲੱਗੀਆਂ। ਬੁੱਢੀ ਨੇ ਅੱਖਾਂ ਤੇ ਤਲੀ ਰਖ ਕੇ ਨਿਧੀ ਵਲ ਤੱਕਿਆ ਤੇ ਆਖਿਆ—"ਪੁੱਤਰ ਤੂੰ ਹੀ ਹੈਂ ਨਾ ਸਾਡੀ ਇੰਦਰਾ ਧੀ ਦਾ ਘਰਵਾਲਾ। ਇੰਦਰਾ

ਸਚਮੁੱਚ ਹੀ ਬੜੀ ਭਾਗਵਾਨ ਹੈ। ਭਾਗਵਾਨ ਤਾਂ ਮੈਂ ਵੀ ਹਾਂ। ਇਸ ਦੌਰਾਨ ਮੈਨੂੰ ਖੰਘ ਲੱਗ ਗਈ। ਦਿਨੇ ਰਾਤੀ ਖੰਘਦੀ ਰਹਿੰਦੀ ਹਾਂ, ਖਸਮਾਂ ਨੂੰ ਖਾਣੀ ਨੀਂਦ ਹੀ ਨਹੀਂ ਆਉਂਦੀ। ਤੇਰੇ ਜਿਹਾ ਮੁਆਇਨਾ ਕਰਨ ਵਾਲਾ ਜਵਾਈ ਪਾਉਣਾ ਮੇਰੇ ਧੰਨਭਾਗ ਨਹੀਂ ਤਾਂ ਹੋਰ ਕੀ ਹਨ ? ਤਾਂ ਪੁੱਤਰ, ਇਥੇ ਰੋਟੀ ਖਾਣੀ ਠੀਕ ਨਹੀਂ ਹੈ। ਤੇਰੇ ਡੇਰੇ ਤਕ ਸਾਰਾ ਖਾਣਾ ਪੁਚਾ ਦਿਤਾ ਜਾਵੇਗਾ। ਉਥੇ ਹੀ ਖਾਈਂ ਨਹੀਂ ਤਾਂ ਬ੍ਰਾਹਮਣ ਨਾਰਾਜ਼ ਹੋ ਜਾਵੇਗਾ ਪੁੱਤਰ।"

ਇਸੇ ਦੌਰਾਨ ਰੋਟੀ ਖਾਣ ਲਈ ਸੱਦਾ ਭੇਜਦੀ ਗੋਬਿੰਦਾ ਦੀ ਆਵਾਜ਼ ਚਾਰੇ ਪਾਸਿਉਂ ਸੁਣਾਈ ਦੇਣ ਲੱਗੀ।

"ਚੰਗਾ ਤਾਂ ਤੇਰੀ ਸੱਸ ਨੂੰ ਬੁਲਾ ਦਿਆਂ।" ਬੁੱਢੀ ਨੇ ਪੁੱਛਿਆ।

"ਤੁਸੀਂ ਵੀ ਸਾਡੇ ਨਾਲ ਬਹਿ ਜਾਉ ਮਾਤਾ ਜੀ। ਸਾਰੇ ਰਲ ਕੇ ਖਾਵਾਂਗੇ।" ਤ੍ਰਿਵਿਕ੍ਰਮਦਾਸ ਨੇ ਛੇੜਿਆ। ਸਾਰੇ ਹੱਸ ਪਏ। ਬੁੱਢੀ ਨੂੰ ਕੁਝ ਸਮਝ ਨਾ ਪਈ। ਇਹ ਸਮਾਂ ਠੀਕ ਨਾ ਸਮਝ ਕੇ ਫੇਰ ਕਦੇ ਮੌਕਾ ਲੱਭ ਕੇ ਸਮਝਾਉਣ ਦੀ ਗੱਲ ਸੋਚ ਕੇ ਉਹ ਅੰਦਰ ਤੁਰ ਗਈ ਅਤੇ ਘਿਉ ਦੀ ਗੜਵੀ ਲਿਆ ਕੇ ਵਰਤਾਉਣ ਲੱਗੀ। ਸਬਜ਼ੀ ਚੌਲ ਖਾ ਕੇ ਲੋਕ ਚਟਨੀ ਚੌਲਾਂ ਤਕ ਪੁਜੇ ਤਾਂ ਗੀਤ ਗਾਉਣ ਦੀ ਫਰਮਾਇਸ਼ ਕੀਤੀ ਗਈ। ਕੁਝ ਆਵਾਜ਼ਾਂ ਨੇ ਲਾੜੇ ਦਾ ਗਾਣਾ ਸੁਣਨ ਦੀ ਫਰਮਾਇਸ਼ ਕੀਤੀ। ਨਿਧੀ ਨੇ ਕਿਹਾ ਕਿ ਉਹ ਗਾਉਣਾ ਨਹੀਂ ਚਾਹੁੰਦਾ। "ਹੁਣ ਕਿਉਂ ਗਾਓਗੇ, ਤੀਵੀਂ ਦੇ...।" ਬੁੱਢੀ ਦੀ ਗੱਲ ਨੂੰ ਅਣਸੁਣਿਆ ਕਰਕੇ ਇਕ ਸ਼ਾਸਤਰੀ ਜੀ ਨੇ ਸ਼ਲੋਕ ਪੜ੍ਹਨਾ ਸ਼ੁਰੂ ਕਰ ਦਿਤਾ।

ਕਾਫ਼ੀ ਦੂਰੋਂ ਬੂਹੇ ਦੇ ਛੇਕ ਵਿਚੋਂ ਇਕ ਚਿੱਟੀ ਪੱਗ ਨੇ ਤੇ ਦੁੱਧ ਦੇ ਭਾਂਡੇ ਨੇ ਅੰਦਰ ਮੂੰਹ ਵਾੜ ਕੇ ਝਾਤੀ ਮਾਰੀ। ਮਾਧਵਈਆ ਤੁਰੰਤ ਉਠ ਕੇ ਗਿਆ ਤੇ ਦੁੱਧ ਵਾਲੇ ਸਿਰ ਨੂੰ ਪਿਛਾਂਹ ਵਲ ਧਕ ਦਿਤਾ ਅਤੇ ਲਾਗੇ ਪਈ ਇਕ ਲਕੜੀ ਲੈ ਕੇ ਉਹਨੂੰ ਕੁਟ ਛੱਡਿਆ। ਪੱਗ ਵੇਖਦੇ ਸਾਰ ਹੀ ਖਾਣਾ ਖਾ ਰਹੇ ਸ਼ਾਸਤਰੀ ਜੀ ਉਠ ਕੇ ਬਾਹਰ ਨਿਕਲ ਗਏ। ਉਹਨਾਂ ਦੀ ਜ਼ਿੰਦਗੀ ਅਪਵਿਤਰ ਹੋ ਗਈ। ਦੁੱਧ ਵਾਲਾ ਨਾਰੱਨਾ ਲਾਗਲੇ ਪਿੰਡ ਤੋਂ ਦੁੱਧ ਦਾ ਡੋਲ ਲਿਆਇਆ ਸੀ। ਉਸਨੂੰ ਪਤਾ ਨਹੀਂ ਸੀ ਕਿ ਵੱਡੀਆਂ ਜਾਤਾਂ ਦੇ ਲੋਕ ਬੈਠੇ ਲੰਗਰ ਛਕ ਰਹੇ ਹਨ। ਅਣਜਾਣੇ ਵਿਚ ਹੀ ਉਸਨੇ ਝਾਤੀ ਮਾਰ ਕੇ ਸਭ ਕੁਝ ਅਪਵਿੱਤਰ ਕਰ ਦਿਤਾ ਸੀ। ਮਾਧਵੱਈਆ ਨੂੰ ਅਜਿਹੀ ਕਿਸੇ ਘਟਨਾ ਦੇ ਵਾਪਰਨ ਦਾ ਪਹਿਲਾਂ ਹੀ ਸ਼ੱਕ ਸੀ ਇਸੇ ਲਈ ਉਸਨੇ ਦੋ ਚੌਕੀਦਾਰਾਂ ਨੂੰ ਬੂਹੇ ਤੇ ਤੈਨਾਤ ਕਰ ਦਿਤਾ ਸੀ ਪਰ ਉਹ ਮੂੰਹ ਵਿਚ ਬੀੜੀ ਪਾਏ ਘੁਰਾੜੇ ਮਾਰ ਰਹੇ ਸਨ। ਪਰੋਸੀ ਹੋਈ ਪੱਤਲ ਨੂੰ ਛੱਡ ਕੇ ਉਠ ਖਲੋਤੇ ਸ਼ਾਸਤਰੀ ਜੀ ਦੇ ਮੂਹਰੇ ਹੱਥ-ਪੈਰ ਜੋੜ ਕੇ ਮਾਧਵਈਆ ਮੁਆਫ਼ੀ ਮੰਗਣ ਲੱਗਿਆ।

"ਦੁੱਧ ਵਾਲਾ ਜੇ ਕੱਲਾ ਹੁੰਦਾ ਤਾਂ ਵੀ ਕੋਈ ਗੱਲ ਸੀ, ਉਸਦੇ ਮਗਰ ਘਾਹ ਢੋਣ ਵਾਲੇ ਨੇ ਵੀ ਝਾਕ ਕੇ ਵੇਖਿਆ ਸੀ।" ਸ਼ਾਸਤਰੀ ਜੀ ਕਹਿ ਰਹੇ ਸਨ। ਮਾਧਵਈਆ ਉਸ ਬੇਚਾਰੇ ਨੂੰ ਕੁੱਟਣ ਲਈ ਮੁੜੀ ਸੋਟੀ ਚੁਕ ਹੀ ਰਹੇ ਸਨ ਕਿ ਦਯਾਨਿਧੀ ਨੇ

ਅਗਾਂਹ ਵਧ ਕੇ ਉਹਨਾਂ ਦੇ ਹੱਥੋਂ ਸੋਟੀ ਖੋਹ ਲਈ। ਨਾਰੱਨਾ ਤੇ ਉਹ ਦੂਜਾ ਬੰਦਾ ਧੁੱਪ ਵਿਚ ਕਈ ਮੀਲ ਤੁਰ ਕੇ ਆਉਣ ਕਰਕੇ ਆਬਨੂਸ ਵਰਗੇ ਕਾਲੇ ਸਿਆਹ ਜਾਪ ਰਹੇ ਸਨ ਤੇ ਪਸੀਨੋ-ਪਸੀਨੀ ਹੋ ਰਹੇ ਸਨ। ਹੱਕੇ-ਬੱਕੇ ਖੜੇ ਸਨ। "ਅਸੀਂ ਨਹੀਂ ਵੇਖਿਆ। ਜੇ ਜਾਣਦੇ ਹੁੰਦੇ ਕਿ ਜਨੇਤੀ ਲੰਗਰ ਛਕ ਰਹੇ ਹਨ ਤਾਂ ਕਿਉਂ ਝਾਕਦੇ ਬਾਬੂ।" ਮਾਧਵੱਈਆ ਦੇ ਪੈਰੀਂ ਪੈ ਕੇ ਦੋਵੇਂ ਗਿੜਗਿੜਾ ਰਹੇ ਸਨ। ਦਯਾਨਿਧੀ ਨੇ ਸੋਟੀ ਪਰ੍ਹਾਂ ਸੁਟ ਦਿਤੀ। ਸ਼ਾਸਤਰੀ ਜੀ ਗੁਸੇ ਵਿਚ ਆ ਗਏ। ਉਹਨਾਂ ਉਠ ਕੇ ਚਲਣ ਦਾ ਬਹਾਨਾ ਕੀਤਾ ਤੇ ਕਿਹਾ ਕਿ ਹੁਣ ਉਹ ਖਾਣਾ ਨਹੀਂ ਖਾ ਸਕਦੇ।

"ਮੈਂ ਵੀ ਨਹੀਂ ਖਾਵਾਂਗਾ।" ਨਿਧੀ ਨੇ ਕਿਹਾ। ਜਗਨਾਥਮ ਤੇ ਰਾਜਾ ਵੀ ਮਗਰ ਮਗਰ ਤੁਰ ਪਏ।

"ਸੁਣਿਆ ਹੈ ਕਿ ਲਾੜਾ ਫੇਰ ਰੁੱਸ ਗਿਆ...।" ਬੁੱਢੀ ਨੇ ਮੁੜ ਆਣ ਪੁਛਿਆ। ਵੇਂਕਟਾਦਰੀ ਤੇ ਮਾਧਵੱਈਆ ਨੇ ਨਿਧੀ ਨੂੰ ਲੰਗਰ ਛਕਣ ਲਈ ਬੇਨਤੀ ਕੀਤੀ। ਨਾਰੱਨਾ ਕਾਪੂ ਨੇ ਵੀ ਕਿਹਾ, "ਸਾਡੇ ਵਾਸਤੇ ਤੁਸੀਂ ਕਿਉਂ ਪਰੇਸ਼ਾਨ ਹੁੰਦੇ ਹੋ ਦੂਲ੍ਹੇ ਬਾਬੂ—ਅਜਿਹੀਆਂ ਗੱਲਾਂ ਤੇ ਮਾਰ ਖਾਣਾ ਸਾਡੀ ਆਦਤ ਹੋ ਗਈ ਹੈ।"

ਨਿਧੀ ਤੇ ਰਾਜਾ ਆਪਣੇ ਡੇਰੇ ਤੇ ਚਲੇ ਗਏ।...

ਸ਼ਾਮ ਦੇ ਛੇ ਵਜੇ ਸਨ। ਜਗਨਾਥਮ ਕੁਝ ਬੱਚਿਆਂ ਨਾਲ ਬਾਹਰ ਖੇਡ ਰਿਹਾ ਸੀ। ਦਸ਼ਰਥਰਾਮਈਆ ਤੇ ਰਾਮਾਨੰਦ ਨਵੇਂ ਕਪੜੇ ਪਾ ਕੇ ਸਾਮਾਨ ਚੁਕ ਕੇ ਵਿਆਹ ਦੇ ਹਵਨਕੁੰਡ ਕੋਲ ਪੁਜੇ। ਦੂਰੋਂ ਸ਼ਹਿਨਾਈ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਸਿੰਦੂਰੀ ਪਾਣੀ ਦੇ ਛਿੜਕਾਵ ਨਾਲ ਲਾਲ ਪਏ ਆਸਮਾਨੀ ਖੂੰਡ ਵਿਚੋਂ ਇਕ ਸਿਤਾਰਾ ਬਾਹਰ ਝਾਤੀ ਮਾਰ ਰਿਹਾ ਸੀ। ਪੱਛਮ ਦਾ ਆਸਮਾਨ ਆਪਣੀ ਸਿੰਦੂਰੀ ਚਾਦਰ ਲਾਹ ਕੇ ਹੁਣ ਤਾਰਿਆਂ ਨਾਲ ਰਲ ਕੇ ਹੱਸ ਰਿਹਾ ਸੀ। ਨਿਧੀ ਦੀਆਂ ਝਿੰਮਣੀਆਂ ਦੇ ਕੋਨਿਆਂ ਵਿਚੋਂ ਲਾਲ ਹੋ ਕੇ ਚਮਕੀ ਨਮੀ ਹੁਣ ਨੀਲੀ ਪੈ ਗਈ ਸੀ। ਰਾਜਾ ਨੇ ਉਸਦੇ ਮੋਢੇ ਤੇ ਹੱਥ ਰਖ ਕੇ ਕਿਹਾ—"ਉਠੋ ਯਾਰ—ਚਲ ਕੇ ਕਪੜੇ ਪਾਉ। ਮਹੂਰਤ ਦਾ ਵੇਲਾ ਆ ਗਿਆ ਹੈ। ਤੂੰ ਰੋ ਰਿਹਾ ਹੈਂ ? ਸ਼ੁਭ ਘੜੀ ਆ ਜਾਣ ਦੀ ਖ਼ੁਸ਼ੀ ਵਿਚ ਖ਼ੁਸ਼ੀ ਦੇ ਅੱਥਰੂ ਤਾਂ ਨਹੀਂ ਹਨ ਕਿਤੇ ਇਹ ?"

ਨਿਧੀ ਨੇ ਆਪਣੇ ਹੰਝੂ ਪੂੰਝੇ ਜਿਹੜੇ ਆਪ ਮੁਹਾਰੇ ਹੀ ਅੰਦਰ ਦਬਾ ਕੇ ਰਖੇ ਕਿਸੇ ਦੁੱਖ ਕਰਕੇ ਵਗ ਨਿਕਲੇ ਸਨ।

"ਇਹ ਨਾਟਕ ਤਾਂ ਕੁੜੀ ਆਪਣੀ ਡੋਲੀ ਉਠਣ ਵੇਲੇ ਕਰਦੀ ਹੈ, ਤੈਨੂੰ ਕਰਨ ਦੀ ਕੀ ਲੋੜ ਪੈ ਗਈ ?"

"ਕੁਝ ਨਹੀਂ ਐਵੇਂ ਹੀ ਕੁਝ ਚੇਤੇ ਆ ਗਿਆ।"

"ਕੋਮਲੀ ਤਾਂ ਨਹੀਂ ?"

ਪੱਛਮੀ ਆਸਮਾਨ ਵਲ ਤੱਕਦਿਆਂ ਨਿਧੀ ਨੇ ਕਿਹਾ—"ਪੱਕਾ ਨਹੀਂ ਕਹਿ ਸਕਦਾ

ਕਿ ਮੈਨੂੰ ਫਲਾਂ ਗੱਲ ਦਾ ਦੁੱਖ ਹੈ।" ਕੁਝ ਸੋਚ ਕੇ ਨਿਧੀ ਨੇ ਅਚਨਚੇਤ ਪੁੱਛਿਆ— "ਕੋਮਲੀ ਦੀ ਗੱਲ ਤੈਨੂੰ ਕਿਵੇਂ ਪਤਾ ਚਲੀ ?"

"ਇਹੋ ਜਿਹੀਆਂ ਗੱਲਾਂ ਵੀ ਭਲਾ ਲੁਕੀਆਂ ਰਹਿੰਦੀਆਂ ਹਨ। ਕਿਹੋ ਜਿਹੀ ਅਜੀਬ ਗੱਲ ਹੈ ਕਿ ਅਸੀਂ ਆਪਣੇ ਸਾਰੇ ਰਹੱਸ ਦੋਸਤਾਂ-ਯਾਰਾਂ ਨੂੰ ਛੱਡ ਕੇ ਹੋਰਨਾਂ ਸਾਰਿਆਂ ਨੂੰ ਦੱਸਦੇ ਹਾਂ ਅਤੇ ਯਾਰ-ਦੋਸਤ ਬੇਚਾਰੇ ਔਕੜਾਂ ਸਹਿ ਕੇ ਰਹੱਸ ਦੀ ਭਾਲ ਕਰਦੇ ਹਨ।"

"ਇਸ ਵਿਚ ਰਹੱਸ ਆਖਣ ਯੋਗ ਕੁਝ ਵੀ ਤਾਂ ਨਹੀਂ ਹੈ। ਇਕ ਮਰਦ ਰਾਹੀਂ ਇਕ ਔਰਤ ਦੀ ਚਾਹਤ ਤੋਂ ਛੁਟ ਇਸ ਵਿਚ ਕਿਹੜੀ ਖ਼ਾਸੀਅਤ ਭਰੀ ਹੈ ਕਿ ਇਸਦਾ ਢਿੰਡੋਰਾ ਪਿਟਿਆ ਜਾਵੇ ?"

"ਪਰ ਜਦੋਂ ਕੋਈ ਔਰਤ ਕਿਸੇ ਮਰਦ ਦੀ ਚਾਹ ਰਖਦੀ ਹੈ ਤਾਂ ਉਸਦਾ ਜ਼ਰੂਰ ਢਿੰਡੋਰਾ ਪਿਟਿਆ ਜਾਂਦਾ ਹੈ। ਮੈਨੂੰ ਤਾਂ ਪਹਿਲਾਂ ਹੀ ਜਾਪਦਾ ਸੀ ਕਿ ਇਹ ਵਿਆਹ ਤੈਨੂੰ ਬਿਲਕੁਲ ਪਸੰਦ ਨਹੀਂ ਹੈ। ਮੇਰਾ ਅੰਦਾਜ਼ਾ ਗ਼ਲਤ ਤਾਂ ਨਹੀਂ ?"

"ਤੇਰੇ ਦਿਲ ਵਿਚ ਅਜਿਹਾ ਭਰਮ ਪੈਦਾ ਕਿਵੇਂ ਹੋਇਆ ?"

"ਲਗਦਾ ਹੈ ਕਿ ਤੂੰ ਜ਼ਬਰਦਸਤੀ ਆਪਣੇ ਉਪਰ ਸੰਤੋਖ ਲੱਦਣ ਦੀ ਕੋਸ਼ਿਸ਼ ਕਰ ਰਿਹਾ ਹੈਂ। ਨਿੱਕੀਆਂ ਨਿੱਕੀਆਂ ਗੱਲਾਂ ਤੇ ਜੇਕਰ ਕੋਈ ਬੰਦਾ ਖਿਝ ਜਾਂਦਾ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਹਨੂੰ ਕਿਤੇ ਕੋਈ ਸੱਟ ਵਜੀ ਹੈ। ਹੁਣ ਵਿਆਹ ਤੋਂ ਪਹਿਲਾਂ ਹੀ ਕੁੜੀ ਵਾਲਿਆਂ ਦੇ ਘਰ ਖਾਣ ਦੀ ਜ਼ਿੱਦ ਕਰਨਾ ਪਾਗਲਪੁਣਾ ਨਹੀਂ ਤਾਂ ਕੀ ਹੈ। ਚੂਹੜੇ-ਹਰੀਜਨ ਨੂੰ ਸਹੁਰੇ ਨੇ ਕੁਟਿਆ ਤਾਂ ਤੁਸੀਂ ਜਨਾਬ ਹੋਰੀਂ ਰੁਸ ਕੇ ਉਠ ਖਲੋਤੇ, ਇਹ ਬੇਵਕੂਫ਼ੀ ਨਹੀਂ ਤਾਂ ਹੋਰ ਕੀ ਹੈ ? ਉਏ ! ਕਿੰਨੇ ਸਬੂਤ ਚਾਹੀਦੇ ਹਨ ਤੈਨੂੰ ਆਪਣੇ ਪਾਗਲਪੁਣੇ ਦੇ।" ਨਿਧੀ ਦੇ ਬੁਲ੍ਹ ਹਾਸੇ ਨਾਲ ਖਿਲ ਉਠੇ। ਅੱਖ ਹੇਠ ਗਲ੍ਹ ਤੇ ਇਕ ਨਿੱਕਾ ਜਿਹਾ ਟੋਇਆ ਪੈ ਗਿਆ। ਉਸਨੇ ਕਿਹਾ—"ਕੀੜੀ ਦੇ ਕੱਟਣ ਤੇ, ਤਰੱਕੀ ਨਾ ਮਿਲਣ ਤੇ, ਸਿਨੇਮਾ ਦੇ ਟਿਕਟ ਨਾ ਮਿਲਣ ਕਰਕੇ, ਮਸ਼ੂਕ ਨੂੰ ਚਿੱਠੀ ਲਿਖ ਕੇ ਟਿਕਟ ਲਾਉਣਾ ਭੁਲ ਕੇ ਡਾਕ ਵਿਚ ਪਾ ਆਉਣ ਤੇ ਦੁੱਖੀ ਹੋ ਜਾਣ ਦੀ ਆਦਤ ਪਾ ਲੈਣ ਵਾਲੇ ਲੋਕ ਅਸਲੀ ਦੁੱਖ ਦਾ ਕਾਰਨ ਨਾ ਤਾਂ ਸਮਝ ਸਕਦੇ ਹਨ ਅਤੇ ਨਾ ਹੀ ਉਸਦੇ ਗੁੱਝੇਪਨ ਤੇ ਗੰਭੀਰਤਾ ਦਾ ਠੀਕ ਠੀਕ ਅੰਦਾਜ਼ਾ ਲਗਾ ਸਕਦੇ ਹਨ। ਆਸਮਾਨ ਵਿਚ ਡੁਬਦੇ ਸੂਰਜ ਨੂੰ ਵੇਖ ਕੇ ਕੀ ਦੁੱਖੀ ਨਹੀਂ ਹੋਇਆ ਜਾ ਸਕਦਾ। ਸਮਾਂ ਬੀਤ ਰਿਹਾ ਹੈ, ਡਿੱਗੇ ਦੰਦਾਂ, ਝੜੇ ਵਾਲਾਂ, ਪੋਪਲੇ ਮੰਹ ਵਾਲੀ ਬੁੱਢੀ ਨੂੰ ਦੇਖ ਕੇ ਹੱਸਣਾ ਬੰਦ ਕਰ ਦਿੰਦਾ ਹੈ। ਵਰਖਾ ਦੀਆਂ ਵਾਛੜਾਂ ਨਾਲ ਕੰਬ ਉਠਣ ਵਾਲਾ ਫੁੱਲ ਹੱਸਣ ਲਗਦਾ ਹੈ—ਇਹਨਾਂ ਸਾਰਿਆਂ ਨਜ਼ਾਰਿਆਂ ਦੀ ਕਲਪਨਾ ਕਰਕੇ ਕੀ ਦੁੱਖ ਨਹੀਂ ਹੁੰਦਾ ? ਮੇਰਾ ਦੁੱਖ ਵੀ ਕੁਝ ਇਸੇ ਕਿਸਮ ਦਾ ਹੈ।"

"ਓਏ ! ਇਹ ਕਵਿਤਾ ਕਦੋਂ ਤੋਂ ਲਿਖਣੀ ਸ਼ੁਰੂ ਕਰ ਦਿਤੀ ਤੂੰ। ਕਿਤੇ ਕੋਮਲੀ ਦੇਵੀ ਤੇਰੀ ਕਵਿਤਾ ਦੀ ਪ੍ਰੇਰਨਾ ਤਾਂ ਨਹੀਂ ਹੈ। ਉਸੇ ਨਾਲ ਵਿਆਹ ਕਿਉਂ ਨਾ ਕਰ

ਲਿਆ । ਹੂੰ ! ਤਾਂ ਕਹਾਣੀ ਕਿਥੇ ਤਕ ਪੁਜੀ ? ਹੁਣ ਉਹ ਕਿਥੇ ਹੈ ?'' ਰਾਜਾ ਨੇ ਇਕੋ ਸਾਹ ਏਨੇ ਸਾਰੇ ਸੁਆਲ ਪੁੱਛ ਲਏ। ਨਿਧੀ ਨੇ ਕਿਹਾ—''ਦੂਜਿਆਂ ਦੀਆਂ ਪ੍ਰੇਮ-ਕਹਾਣੀਆਂ ਸੁਣਨ ਜਿੰਨੀ ਬੋਰੀਅਤ ਹੋਰ ਕਿਸੇ ਚੀਜ਼ ਨਾਲ ਨਹੀਂ ਹੁੰਦੀ ਇਸ ਲਈ ਸੁਣਨ ਦੀ ਜ਼ਿਦ ਨਾ ਕਰ ।'' ਪਰ ਰਾਜਾ ਨੇ ਕਿਹਾ ਕਿ ਉਹ ਤਾਂ ਸੁਣ ਕੇ ਹੀ ਰਹੇਗਾ ਅਤੇ ਕਸਮਾਂ ਚੁੱਕਣ ਲੱਗਿਆ ਕਿ ਉਹ ਕਿਸੇ ਨੂੰ ਦੱਸੇਗਾ ਨਹੀਂ ।

''ਰਾਜਾ ਤੂੰ ਯਕੀਨ ਕਰੇਂਗਾ ?''

''ਸੱਚ ਦਸੇਂਗਾ ਤਾਂ ਜ਼ਰੂਰ ਕਰਾਂਗਾ ।''

''ਤਾਂ ਸੁਣ । ਮੈਂ ਕੋਮਲੀ ਨੂੰ ਪਿਆਰ ਨਹੀਂ ਕੀਤਾ, ਮੈਂ ਉਹਨੂੰ ਚਾਹਿਆ ਸੀ ।''

''ਹੂੰ ! ਤਾਂ ਅੱਗੇ ਕੀ ਹੋਇਆ ?''

''ਤੂੰ ਤਾਂ ਨਾਵਲ-ਕਹਾਣੀ ਦੀ ਤਰ੍ਹਾਂ ਪੰਜਾਂ ਮਿੰਟਾਂ ਵਿਚ ਅਖੀਰ ਤਕ ਸੁਣਨਾ ਚਾਹੁੰਦਾ ਹੈਂ । ਮੈਂ ਉਹਨੂੰ ਪਿਆਰ ਕੀਤਾ ਤੇ ਉਹਨੂੰ ਮੁਆਫ਼ ਕਰ ਦਿਤਾ। ਉਹਨੂੰ ਉਸਦੇ ਕੋਲੋਂ ਖੋਹਿਆ ਨਹੀਂ । ਮੇਰੇ ਲਈ ਚੰਨ, ਸੂਰਜ, ਤਾਰੇ, ਬੱਦਲ, ਹਿਮਾਲਾ ਦੀਆਂ ਚੋਟੀਆਂ ਤੇ ਕੋਮਲੀ ਸਾਰੇ ਬਰਾਬਰ ਹਨ। ਇਹਨਾਂ ਤੋਂ ਬਿਨਾਂ ਮੈਂ ਜੀ ਨਹੀਂ ਸਕਦਾ । ਇਹਨਾਂ ਦੀ ਮੈਂ ਚਾਹ ਨਹੀਂ ਰਖਦਾ, ਉਹਨਾਂ ਨੂੰ ਮੈਂ ਪਿਆਰ ਕਰਦਾ ਹਾਂ, ਸਮਝ ਗਿਐਂ ?''

''ਤੂੰ ਆਖਦਾ ਹੈਂ ਕਿ ਇਕ ਸਦਾਚਾਰੀ ਬੱਚੇ ਵਾਂਗ ਤੂੰ ਉਹਨੂੰ ਹੱਥ ਵੀ ਨਹੀਂ ਲਾਇਆ ਤੇ ਉਸਨੂੰ ਛਡ ਕੇ ਤੁਰ ਆਇਆ ਹੈਂ ਅਤੇ ਆਖਦਾ ਹੈਂ ਕਿ ਮੈਂ ਤੇਰੀ ਗੱਲ ਤੇ ਯਕੀਨ ਕਰ ਲਵਾਂ ।''

''ਤਾਂ ਤੈਨੂੰ ਯਕੀਨ ਨਹੀਂ ਆਇਆ ?''

''ਊ ਹੂੰ ! ਮੈਂ ਤਾਂ ਮੰਨਦਾ ਹਾਂ ਕਿ ਤੂੰ ਡਰ ਗਿਐਂ ਕਿ ਜੇਕਰ ਕੁਝ ਕਰੇਂਗਾ ਤਾਂ ਵਿਆਹ ਕਰਨਾ ਪਵੇਗਾ । ਉਸ ਨਾਲ ਵਿਆਹ ਕਰਨ ਦੀ ਤੇਰੇ ਵਿਚ ਹਿੰਮਤ ਨਹੀਂ ਸੀ । ਤੂੰ ਡਰਪੋਕ ਬਣ ਗਿਆ ਤੇ ਫੇਰ ਮੈਂ ਇਹ ਕਦੇ ਨਹੀਂ ਮੰਨ ਸਕਦਾ ਕਿ ਤੂੰ ਸੁਫਨੇ ਵਿਚ ਵੀ ਕੋਮਲੀ ਨੂੰ ਪਤੀਵ੍ਰਤਾ, ਅਬਕ, ਦੇਵਕੰਨਿਆ ਨਹੀਂ ਸਮਝਿਆ। ਕੁਝ ਉਸ ਪਾਸੇ ਤੋਂ ਆਸ਼ਾਜਨਕ ਸ਼ਹਿ ਨਾ ਮਿਲਣਾ, ਇਹਨਾਂ ਗੱਲਾਂ ਨੇ ਤੈਨੂੰ ਦੁੱਖੀ ਕਰ ਦਿਤਾ ! ਉਸ ਰਾਤੀਂ ਕੀ ਹੋਇਆ ਸੀ, ਉਸ ਸਭ ਕੁਝ ਨੂੰ ਲੁਕਾ ਕੇ ਹੁਣ ਇਹ ਸਦਾਚਾਰ ਦਾ ਢੋਂਗ ਕਰ ਰਿਹਾ ਏਂ ।''

''ਤੇਰੀਆਂ ਗੱਲਾਂ ਕੁਝ ਹੱਦ ਤਕ ਠੀਕ ਹੋ ਸਕਦੀਆਂ ਹੰਨ ਪਰ ਉਸ ਰਾਤੀਂ ਮੈਂ ਕੋਮਲੀ ਨਾਲ ਕੁਝ ਨਹੀਂ ਕੀਤਾ । ਆਪਣੀ ਚਾਹਤ ਦਾ ਤਿਆਗ ਕਰਕੇ ਮੈਂ ਪਰਤ ਆਇਆ, ਇੰਨੀ ਗੱਲ ਤੇ ਜੇ ਤੂੰ ਯਕੀਨ ਕਰੇਂ ਤਾਂ ਕਾਫ਼ੀ ਹੈ ।''

''ਇਸ ਗੱਲ ਦਾ ਸਬੂਤ ਕੀ ਹੈ ?''

''ਉਹ ਦੂਜੇ ਦਿਨ ਸਾਡੀ ਬਸਤੀ ਨੂੰ ਛਡ ਕੇ ਚਲੀ ਗਈ। ਨਿਧੀ ਨੇ ਦੱਸਿਆ ਤਾਂ ਰਾਜਾ ਹੱਸਦਿਆਂ ਹੱਸਦਿਆਂ ਪੁੱਠਾ ਹੋ ਗਿਆ। ਹੱਸਣ ਕਰਕੇ ਸਿਗਰੇਟ ਦਾ ਧੂੰਆਂ

ਨੱਕ ਵਿਚ ਗਿਆ ਫੇਰ ਵੀ ਸਾਹ ਰੋਕ ਕੇ ਉਹ ਹੱਸਣ ਲੱਗਿਆ। "ਕੋਈ ਬਹੁਤ ਅਮੀਰ ਬੰਦਾ ਸੀ, ਉਸਦੇ ਬਾਰੇ ਵਿਚ ਪੂਰਾ ਵੇਰਵਾ ਤਾਂ ਮੈਨੂੰ ਪਤਾ ਨਹੀਂ ਪਰ ਉਹ ਕੋਮਲੀ ਨੂੰ ਲੈ ਕੇ ਚਲਿਆ ਗਿਆ। ਉਸਦੀ ਮਾਂ ਵੀ ਚਲੀ ਗਈ ਪਰ ਮੈਨੂੰ ਪਤਾ ਹੈ ਅਤੇ ਯਕੀਨ ਵੀ ਹੈ ਕਿ ਕੋਮਲੀ ਮੈਨੂੰ ਚਾਹੁੰਦੀ ਸੀ, ਮੇਰਾ ਦਿਲ ਤੇ ਇਹ ਖ਼ੂਨ ਇਹ ਸਭ ਕੁਝ ਮੈਨੂੰ ਦੱਸ ਰਹੇ ਹਨ।"

ਰਾਜਾ ਨੇ ਪੁੱਛਿਆ—"ਜੇਕਰ ਮੈਂ ਇਥੇ ਪਾਨ ਦੀ ਦੁਕਾਨ ਖੋਲ੍ਹ ਕੇ ਉਸ ਵਿਚ ਬੈਠ ਕੇ ਪਾਨ ਲਗਾਉਂਦਿਆਂ ਕਹਾਂ ਕਿ ਗ੍ਰੇਟਾ ਗਾਰਬੋ ਨੇ ਮੈਨੂੰ ਪਿਆਰ ਕੀਤਾ ਸੀ ਤਾਂ ਤੈਨੂੰ ਕਿਹੋ ਜਿਹਾ ਮਹਿਸੂਸ ਹੋਵੇਗਾ ?"

"ਕੋਮਲੀ ਦਾ ਜਿਸਮ ਮੇਰਾ ਪਿਆਰ ਪਾ ਕੇ ਖਿੜਿਆ ਹੈ। ਦਿਲ ਹੁਣੇ ਹੁਣੇ ਵਿਕਸਿਤ ਹੋਣਾ ਸ਼ੁਰੂ ਹੋਇਆ ਹੈ। ਉਸ ਦਿਨ ਉਸਨੇ ਪਿਆਰ ਨਾਲ ਮੇਰੇ ਵਲ ਤੱਕਿਆ। ਮੈਨੂੰ ਇੰਜ ਜਾਪਿਆ ਜਿਵੇਂ ਤਾਰਿਆਂ ਦੀ ਲੜੀ ਟੁਟ ਕੇ ਮੇਰੇ ਤੇ ਆ ਡਿੱਗੀ ਹੋਵੇ। ਉਸ ਨਜ਼ਰ ਵਿਚ ਚੁੱਪ ਸੱਦਾ, ਆਸ, ਪ੍ਰੇਰਣਾ, ਉਤਸ਼ਾਹ, ਮਿੱਠੀ ਝਿੜਕੀ, ਪੱਥਰ ਨਾਲ ਸਹਿਲਾਣ ਦਾ ਭਾਵ, ਇਨਸਾਨੀਅਤ ਪ੍ਰਤੀ ਅੰਤਰਦ੍ਰਿਸ਼ਟੀ ਦੇਣ ਦਾ ਭਰਮ ਸਭੋ ਕੁਝ ਸੀ। ਉਹ ਪ੍ਰੇਮ ਸੀ, ਗਰਮੀ ਨਾਲ ਬਲਦਾ ਮੱਥਾ, ਤੱਤੇ ਬੁਲ੍ਹ, ਤਲਵਾਰਾਂ ਵਾਂਗ ਕੱਟ-ਵੱਢ ਦੇਣ ਵਾਲੀਆਂ ਛਾਤੀਆਂ। ਥੱਕੀ-ਟੁਟੀ ਆਵਾਜ਼, ਸੁਭਾਵਕ ਹੰਝੂ— ਅਜਿਹੀਆਂ ਗੱਲਾਂ ਕੋਮਲੀ ਦੇ ਪ੍ਰੇਮ ਨੂੰ ਪਰਖਣ ਦਾ ਚਿੰਨ੍ਹ ਕਦੇ ਵੀ ਨਹੀਂ ਹੋ ਸਕਦੀਆਂ। ਉਹ ਕਿਤੇ ਵੀ ਜਾਵੇ, ਕਿਸੇ ਦੇ ਵੀ ਹੱਥਾਂ ਰਾਹੀਂ ਮਸਲ ਦਿਤੀ ਜਾਵੇ, ਉਸ ਮੰਦਭਾਗੇ ਦੇ ਹੱਥਾਂ ਵਿਚ ਪੈ ਕੇ ਜਿਸਮ ਦਾ ਕਸਾਉ ਗੁਆ ਦੇਵੇ, ਉਹ ਆਪਣਾ ਦਿਲ, ਆਪਣੀ ਦ੍ਰਿਸ਼ਟੀ, ਮਾਨਸਿਕ ਮੋਹ ਸਭ ਕੁਝ ਮੇਰੇ ਲਈ ਅਤੇ ਕੇਵਲ ਮੇਰੇ ਲਈ ਸਾਂਭ ਕੇ ਰੱਖੇਗੀ।"

"ਜਦੋਂ ਏਨਾ ਸਭ ਕੁਝ ਵਾਪਰ ਗਿਆ ਤਾਂ ਹੁਣ ਇਹ ਦੁੱਖ ਕਿਸ ਗੱਲ ਤੇ ਹੈ ?"

"ਤਾਂ ਹੀ ਤਾਂ ਪਹਿਲਾਂ ਹੀ ਆਖ ਚੁਕਾ ਹਾਂ ਕਿ ਇਸ ਦੁੱਖ ਦਾ ਕੋਈ ਕਾਰਨ ਮੈਂ ਨਹੀਂ ਦੱਸ ਸਕਦਾ। ਯਕੀਨ, ਆਦਰਸ਼ ਤੇ ਮੋਹ ਦਾ ਜਦੋਂ ਦੁਨੀਆਂ ਮਖ਼ਲ ਉਡਾਉਂਦੀ ਹੈ ਤਾਂ ਉਸ ਦੁਨੀਆਂ ਦੇ ਪ੍ਰਤੀ ਦੁੱਖੀ ਹੋ ਕੇ ਉਸ ਤੋਂ ਅਣਛੋਹ ਰਹਿ ਜਾਣ ਵਿਚ ਹੀ ਕਿਹੜੀ ਖ਼ਾਸੀਅਤ ਹੈ। ਪ੍ਰੇਮ ਨਾਲ ਜਦੋਂ ਸਾਰਾ ਅੰਦਰਲਾਂ ਭਰ ਗਿਆ ਹੋਵੇ ਤਾਂ ਫੇਰ ਅੱਧੇ-ਅਧੂਰੇ ਲੋਕਾਂ ਨੂੰ ਅਤੇ ਉਹਨਾਂ ਦੇ ਟੁਟੇ ਭੱਜੇ ਅਹਿਸਾਸਾਂ ਨੂੰ ਵੇਖਣ ਵਾਲਾ ਮਨੁੱਖ ਦੁੱਖੀ ਨਾ ਹੋਵੇ ਤਾਂ ਕੀ ਕਰੇ ?" ਦੋਵੇਂ ਕੁਝ ਚਿਰ ਚੁਪ ਰਹੇ ਫੇਰ ਰਾਜਾ ਨੇ ਕਿਹਾ—"ਤੇਰੇ ਦੁੱਖ ਦਾ ਕਾਰਨ ਮੈਂ ਜਾਣਦਾ ਹਾਂ। ਤੂੰ ਗੁੱਸੇ ਨਾ ਹੋਵੇਂ ਤਾਂ ਤੈਨੂੰ ਦਸਾਂ ?"

"ਤੇਰੀਆਂ ਗੱਲਾਂ ਕੁਝ ਹੱਦ ਤਕ ਕਾਰਨ ਦੱਸ ਸਕਦੀਆਂ ਹਨ ਪਰ ਜੇਕਰ ਠੀਕ ਠੀਕ ਕਾਰਨ ਮੈਂ ਦੱਸਾਂ ਵੀ ਤਾਂ ਕੋਈ ਉਸ ਤੇ ਯਕੀਨ ਨਹੀਂ ਕਰੇਗਾ। ਇਸ ਢਾਂਚੇ ਵਿਚ ਪਿਆਰ ਲਈ ਕੋਈ ਥਾਂ ਨਹੀਂ ਹੈ।"

"ਉਹੋ ਪਿਆਰ ਜੇ ਆਪਣੀ ਤੀਵੀਂ ਨਾਲ ਕਰੇਂਗਾ ਤਾਂ ਤੈਨੂੰ ਕੌਣ ਰੋਕ ਸਕਦਾ ਹੈ ?"

"ਪਿਆਰ ਰਹਿਤ ਵਿਆਹ ਅਤੇ ਵਿਆਹ ਰਹਿਤ ਪਿਆਰ ਦੋਵਾਂ ਵਿਚੋਂ ਪਹਿਲੀ ਗੱਲ ਤਾਂ ਉਸ ਮਨੁੱਖ ਨੂੰ ਖਾ ਜਾਂਦੀ ਹੈ ਤੇ ਦੂਜੀ ਨਾਲ ਸਮਾਜ ਨੂੰ ਫ਼ਿਕਰ ਹੋਣ ਲੱਗਦਾ ਹੈ।"

"ਇਸਦਾ ਮਤਲਬ ਹੈ ਕਿ ਇੰਦਰਾ ਨੂੰ ਤੂੰ ਪਿਆਰ ਨਹੀਂ ਕਰਦਾ। ਜੇਕਰ ਪਸੰਦ ਨਹੀਂ ਸੀ ਤਾਂ ਵਿਆਹ ਲਈ ਹਾਮੀ ਕਿਉਂ ਭਰੀ ?"

"ਦੂਜਿਆਂ ਵਾਂਗ ਜਿਸਮ ਨੂੰ ਇਕ ਥਾਂ ਤੇ ਅਤੇ ਦਿਲ ਨੂੰ ਦੂਜੀ ਥਾਂ ਤੇ ਰਖਣਾ ਮੈਨੂੰ ਨਹੀਂ ਆਉਂਦਾ। ਬਹੁਤ ਸਾਰੇ ਜਆਨਾਂ ਵਾਂਗ ਮੈਨੂੰ ਵੀ ਜਾਪਦਾ ਹੈ ਕਿ ਕਾਮਯਾਬ ਬਣਾਉਣ ਲਈ ਪਤੀ-ਪਤਨੀ ਨੂੰ ਆ ਨੈ ਵਿਚ ਮਾਹਿਰ ਹੋਣਾ ਚਾਹੀਦਾ ਹੈ। ਮੇਰੇ ਵਿਚ ਇਹ ਲਿਆਕਤ ਨਹੀਂ ਹੈ। ਕੋਈ ਵੀ ਮਨੁੱਖ ਆਪਣੀ ਉੱਤੇਜਨਾ ਤੇ ਵਜੂਦ ਭਵਿੱਖ ਨੂੰ ਸੌਂਪ ਕੇ ਚੁਪ ਨਹੀਂ ਬਹਿ ਸਕਦਾ ਅਤੇ ਨਾ ਹੀ ਉਸਨੂੰ ਇੰਜ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਪਤਨੀ ਲਈ ਵੀ ਆਪਣੇ ਪਤੀਵਰਤਾ ਧਰਮ ਦਾ ਵਿਖਾਵਾ ਕਰਨਾ ਲਾਜ਼ਮੀ ਹੈ। ਕਲਪਨਾ, ਸ਼ਕਤੀ, ਆਦਰਸ਼ ਅਤੇ ਸ਼ਖ਼ਸੀਅਤ ਤੋਂ ਅਣਜਾਣ ਔਰਤਾਂ ਸ਼ਾਇਦ ਪਤੀਵਰਤਾ ਬਣੀਆਂ ਰਹਿ ਸਕਦੀਆਂ ਹਨ। ਵਿਆਹ ਨਟ-ਨਟਣੀਆਂ ਲਈ ਸਵਰਗ ਹੈ। ਸਾਡਾ ਆਪਣਾ ਆਰਾਮ ਸੁਖ ਸ਼ਾਇਦ ਆਪਣੇ ਆਪ ਨੂੰ ਧੋਖਾ ਦੇਣ ਦੀ ਤਾਕਤ ਤੇ ਅਧਾਰਿਤ ਹੈ, ਮੇਰੇ ਵਿਚ ਇਹ ਤਾਕਤ ਨਹੀਂ ਹੈ।"

"ਵਿਆਹ ਕੀ ਹੈ, ਇਸਦੇ ਅਹਿਸਾਸ ਤੋਂ ਪਹਿਲਾਂ ਹੀ ਤੂੰ ਇਸਦੀ ਕਲਪਨਾ ਕਰਕੇ ਡਰ ਰਿਹਾ ਹੈਂ, ਇਹ ਬਹੁਤ ਖ਼ਰਾਬ ਗੱਲ ਹੈ। ਹਰ ਇਕ ਮਨੁੱਖ ਆਪਣੇ ਵਿਆਹ ਨੂੰ ਆਦਰਸ਼ ਬਣਾਉਣ ਲਈ ਮੋਹ ਰਖਦਾ ਹੈ ਜੇਕਰ ਏਦਾਂ ਨਾ ਕਰੇ ਤਾਂ ਉਸਨੂੰ ਕਿਸੇ ਗੱਲ ਦਾ ਡਰ ਹੀ ਨਾ ਰਹੇ। ਤੂੰ ਜੀਉਣ ਦੀ ਥਾਂ ਤੇ ਜੀਉਂਦੇ ਰਹਿਣ ਦੀਆਂ ਗੱਲਾਂ ਸੋਚ ਰਿਹਾ ਹੈਂ ਅਤੇ ਇਹੋ ਤੇਰੇ ਦੁਖਾਂ ਦਾ ਕਾਰਨ ਹੈ। ਕੋਮਲੀ ਵਿਚ ਸਤੀਤ੍ਵ ਨਹੀਂ ਹੈ ਅਤੇ ਤੂੰ ਉਸ ਨਾਲ ਵਿਆਹ ਨਹੀਂ ਕਰਨਾ ਚਾਹੁੰਦਾ। ਜੇਕਰ ਚਾਹੁੰਦਾ ਵੀ ਹੈਂ ਤਾਂ ਆਪਣੇ ਪਿਤਾ ਨੂੰ ਨਾਰਾਜ਼ ਨਹੀਂ ਕਰ ਸਕਦਾ। ਤੈਨੂੰ ਸਮਾਜ ਤੋਂ ਡਰ ਲਗਦਾ ਹੈ। ਆਉਣ ਵਾਲੀ ਜ਼ਿੰਦਗੀ ਦੇ ਬਾਰੇ ਵਿਚ ਸੋਚਦੇ ਰਹਿਣਾ ਅਤੇ ਦੁੱਖੀ ਹੁੰਦੇ ਰਹਿਣਾ ਤੇਰਾ ਸੁਭਾਅ ਬਣ ਗਿਆ ਹੈ। ਹੁਣ ਇਹ ਸੋਚਣਾ ਛਡ ਦੇ ਅਤੇ ਨਵੇਂ ਸਿਰੇ ਤੋਂ ਜ਼ਿੰਦਗੀ ਸ਼ੁਰੂ ਕਰ ਦੇ। ਚੰਗਾਂ, ਇਕ ਗੱਲ ਦੱਸ, ਜਿਵੇਂ ਤੂੰ ਆਖਿਆ ਕਿ ਵਿਆਹ ਤਾਂ ਤੂੰ ਸਮਾਜ ਲਈ ਕਰ ਰਿਹਾ ਹੈਂ ਤਾਂ ਫੇਰ ਇੰਦਰਾ ਵਿਚ ਸਾਰੇ ਚੰਗੇ ਗੁਣਾਂ ਦੀ ਆਸ ਕਿਉਂ ਕਰਦਾ ਏਂ। ਇਹ ਗੱਲ ਨਹੀਂ ਕਿ ਉਸ ਵਿਚ ਕੋਈ ਕਮੀ ਹੈ। ਚੰਗਾ ਖਾਂਦਾ-ਪੀਂਦਾ ਘਰਾਣਾ, ਆਮ ਸੁੰਦਰਤਾ, ਸੰਗੀਤ ਦਾ ਗਿਆਨ ਆਦਿਕ ਇਕ ਪਤਨੀ ਲਈ ਲੋੜੀਂਦੇ ਸਭੋ ਗੁਣ ਹਨ। ਮੈਨੂੰ ਤਾਂ ਯਕੀਨ ਹੈ ਕਿ ਤੈਨੂੰ ਜ਼ਰੂਰ ਸੁਖੀ ਬਣਾ

ਸਕੇਗੀ।" ਆਖਦਿਆਂ ਨਿਧੀ ਨੂੰ ਹੱਥ ਫੜ ਕੇ ਉਠਾਇਆ ਅਤੇ ਉਸਦੇ ਮੂੰਹ ਵਿਚ ਸਿਗਰੇਟ ਰਖ ਕੇ ਬਾਲਿਆ।

ਨਿਧੀ ਨੇ ਅੱਖਾਂ ਪੂੰਝੀਆਂ ਤੇ ਉਸਨੂੰ ਆਖਿਆ—"ਰਾਜਾ ! ਇਕ ਨਵੇਂ ਤੇ ਬਿਲਕੁਲ ਅਣਜਾਣ ਬੰਦੇ ਨਾਲ ਜੀਉਣਾ ਪਵੇਗਾ, ਇਸ ਸੋਚ ਤੋਂ ਹੀ ਡਰ ਲਗਦਾ ਹੈ। ਆਪਣੀ ਆਜ਼ਾਦੀ ਗੁਆਚ ਜਾਣ ਦੇ ਡਰ ਤੋਂ ਹੀ ਤਾਂ ਤੂੰ ਵੀ ਬ੍ਰਹਮਚਾਰੀ ਬਣੇ ਰਹਿਣ ਦੀ ਕਸਮ ਖਾਧੀ ਹੋਈ ਹੈ।"

"ਮੇਰੀ ਗੱਲ ਹੋਰ ਏ, ਮੇਰੇ ਵਿਚਾਰ ਉੱਕਾ ਹੀ ਵੱਖਰੇ ਹਨ। ਮੈਂ ਤਾਂ ਆਖਦਾ ਹਾਂ ਕਿ ਔਰਤ ਨੂੰ ਪਿਆਰ ਕਰਨਾ ਆਉਂਦਾ ਹੀ ਨਹੀਂ ਅਤੇ ਦੋ ਆਦਮੀਆਂ ਵਿਚਕਾਰ ਇਹ ਹੋ ਨਹੀਂ ਸਕਦਾ। ਔਰਤ ਤੇ ਮਰਦ ਵਿਚਕਾਰ ਪ੍ਰੇਮ ਜਿਸਮਾਨੀ ਖਿੱਚ ਦੇ ਰੂਪ ਵਿਚ ਹੁੰਦਾ ਹੈ ਜਿਸਨੂੰ ਮੈਂ ਪਿਆਰ ਨਹੀਂ ਮੰਨਦਾ।"

"ਹੁਣ ਉਠ। ਫੇਰ ਤੋਂ ਨਵਾਂ ਵਿਸ਼ਾ ਤੇ ਨਵੀਂ ਬਹਿਸ ਸ਼ੁਰੂ ਨਾ ਕਰ।"

ਦੋਵੇਂ ਉਠ ਖਲੋਤੇ ਤੇ ਆਪਣੇ ਡੇਰੇ ਵਲ ਤੁਰ ਪਏ। ਹਵਨ-ਕੁੰਡ ਦੇ ਅੱਗੇ ਜਾ ਬੈਠੇ। ਸੁਹਣੇ ਕੱਪੜਿਆਂ ਵਿਚ ਸਜੇ ਲਾੜਾ-ਲਾੜੀ ਵਿਆਹ-ਮੰਡਪ ਵਿਚ ਬੈਠੇ ਬਹੁਤ ਸੁੰਦਰ ਲੱਗ ਰਹੇ ਸਨ। ਦਯਾਨਿਧੀ ਨੇ ਡਰਦੇ ਡਰਦੇ ਇੰਦਰਾ ਵਲ ਤੱਕਿਆ। ਉਸਨੇ ਪਲਕਾਂ ਝੁਕਾ ਲਈਆਂ। ਕਮਾਨ ਦੀ ਸ਼ਕਲ ਵਿਚ ਭਵਾਂ, ਮੱਥੇ ਤੇ ਸੁਹਾਗ ਦਾ ਖ਼ਾਸ ਚਿੰਨ੍ਹ ਬਿੰਦੀ, ਟੋਏ ਪੈਂਦੀਆਂ ਗਲ੍ਹਾਂ, ਸਿਰ ਧੋਣ ਕਰਕੇ ਬਾਹਵਾਂ ਤੇ ਫੈਲੇ ਸੁਕਦੇ ਗੁੱਛੇਦਾਰ ਵਾਲ—ਬਸ ਉਹ ਇੰਨਾ ਹੀ ਵੇਖ ਸਕਿਆ। ਸ਼ਰਮ ਤੇ ਡਰ ਨਾਲ ਉਸਦੇ ਬੁਲ੍ਹ ਕੰਬ ਰਹੇ ਸਨ। ਹਵਾ ਦਾ ਰੁੱਖ ਨਾ ਪਹਿਚਾਣ ਸਕਣ ਕਰਕੇ ਚੱਪੂ ਉਠਾਉਣ ਤੋਂ ਡਰ ਰਹੇ ਮਲਾਹ ਵਾਂਗ ਦਯਾਨਿਧੀ ਦੁਚਿੱਤੀ ਵਿਚ ਖ਼ਾਲੀ ਖ਼ਾਲੀ ਨਜ਼ਰਾਂ ਨਾਲ ਇਧਰ ਉਧਰ ਵੇਖਣ ਲੱਗਿਆ। ਉਹ ਬਹੁਤ ਪਵਿਤ੍ਰ ਵੇਲਾ ਸੀ। ਨਿਧੀ ਕੋਈ ਖ਼ਾਸ ਆਦਮੀ ਨਹੀਂ ਸੀ। ਸਮਾਜ ਦੀਆਂ ਪਰੰਪਰਾਵਾਂ ਤੇ ਰਸਮਾਂ ਉਸ ਰਾਹੀਂ ਆਪਣਾ ਰਸਤਾ ਤਹਿ ਕਰ ਰਹੀਆਂ ਸਨ। ਬ੍ਰਾਹਮਣ ਅਜੀਬ ਸੁਰਾਂ ਵਿਚ ਅਣਜਾਣੀ ਭਾਸ਼ਾ ਵਿਚ ਕੁਝ ਪੜ੍ਹ ਰਹੇ ਸਨ : ਕੁਝ ਲੋਕੀ ਸ਼ਹਿਨਾਈ ਵਜਾਉਣ ਲਈ ਆਖ ਰਹੇ ਸਨ ਤਾਂ ਕੁਝ ਉਹਨਾਂ ਨੂੰ ਰੋਕ ਰਹੇ ਸਨ। ਕਾਫ਼ੀ ਚਿਰ ਤਕ ਇਹਨਾਂ ਆਵਾਜ਼ਾਂ ਤੇ ਸ਼ੋਰ-ਸ਼ਰਾਬੇ ਦਾ ਆਲਮ ਰਿਹਾ ਕਿ ਅਚਨਚੇਤ ਮੰਡਪ ਨੂੰ ਇਕ ਭਿਆਨਕ ਚੁੱਪੀ ਨੇ ਘੇਰ ਲਿਆ। ਰੇਸ਼ਮੀ ਸਾੜੀਆਂ ਦੀ ਸਰਸਰਾਹਟ ਗਹਿਣਿਆਂ-ਵੰਗਾਂ ਦੀ ਖਨਖਨਾਹਟ, ਅਗਰਬੱਤੀ, ਚੰਦਨ, ਕਸਤੂਰੀ ਦੀ ਖ਼ੁਸ਼ਬੂ, ਦੀਵੇ ਦੇ ਤੇਲ ਵਿਚ ਬਲਦੀ ਅੱਗ ਦੀ ਚੁੱਪ ਆਵਾਜ਼, ਸੁੰਗੜੀ-ਸਿਮਟੀ ਦੁਲਹਨ, ਚੌਲ-ਫੁੱਲਾਂ ਦੀਆਂ ਵਰ੍ਹਦੀਆਂ ਪੱਤੀਆਂ, ਬ੍ਰਾਹਮਣਾਂ ਦੀਆਂ ਗੱਲਾਂ, ਪੈਸਿਆਂ ਦੀ ਖਨਖਨਾਹਟ—ਸਾਰੀਆਂ ਆਵਾਜ਼ਾਂ ਇਕ ਇਕ ਕਰਕੇ ਕਟਦੇ ਉਭਰਦੇ ਹੱਥ—ਅਸਪੱਸ਼ਟ ਪਾਰਮਲ ਸੱਪ ਦਾ ਫਨ ਚੁਕ ਕੇ ਪਹਾੜ ਤੇ ਪਟਕਣ ਨਾਲ ਹਜ਼ਾਰਾਂ ਟੋਟਿਆਂ ਵਿਚ ਖਿਲਰ ਜਾਣ ਦੀ ਤਰ੍ਹਾਂ ਇਹਨਾਂ ਸਾਰਿਆਂ ਹੱਥਾਂ ਦੀ ਇਕ ਵਡੀ ਜਿਹੀ ਲਹਿਰ ਉਠੀ ਅਤੇ ਉਸ ਸਾਰੇ ਪਸਾਰ ਵਿਚ ਲੁਕ ਗਈ। ਜਾਪਦਾ ਸੀ ਜਿਵੇਂ ਚੰਨ-ਸੂਰਜ ਆਪਣੀ

ਥਾਂ ਛੱਡ ਕੇ ਨੇੜੇ ਆ ਗਏ ਹਨ ਜਿਸ ਦੇ ਨਤੀਜੇ ਵਜੋਂ ਅੱਖਾਂ ਚੁੰਧਿਆਣ ਲੱਗੀਆਂ ਹਨ।

ਵਿਆਹ ਦਾ ਵੇਲਾ ਆਪਣੇ ਜੋਬਨ ਤੇ ਸੀ। ਲੱਖਾਂ ਧਾਰਾਵਾਂ ਨੂੰ ਆਪਣੇ ਵਿਚ ਸਮੇਟ ਕੇ ਇਕ ਵੱਡੀ ਲਹਿਰ ਦੀ ਤਰ੍ਹਾਂ, ਡੂੰਘਾਈਆਂ ਨੂੰ ਚੀਰਦਿਆਂ ਅਗਾਂਹ ਨੂੰ ਵਧ ਰਹੇ ਸਮੁੰਦਰ ਦੇ ਜਵਾਰ ਦੀ ਤਰ੍ਹਾਂ ਹੁੰਦਾ ਹੈ ਇਹ ਵੇਲਾ। ਇਸ ਲਹਿਰ ਨੂੰ ਕੋਈ ਰੋਕ ਨਹੀਂ ਸਕਦਾ ਜਿਹੜਾ ਨਾ ਰੋਕ ਪਾਉਣ ਵਾਲੇ ਹਾਸੇ ਜਾਂ ਰੋਣ ਵਰਗਾ ਹੁੰਦਾ ਹੈ। ਸਾਰੇ ਆਪਣੀਆਂ ਆਪਣੀਆਂ ਘੜੀਆਂ ਵਲ ਤੱਕ ਰਹੇ ਸਨ। ਕੁਝ ਘੜੀਆਂ ਅੱਗੇ ਸਨ ਤੇ ਕੁਝ ਪਿਛੇ। ਕੁਝ ਲੋਕਾਂ ਦੀਆਂ ਘੜੀਆਂ ਤਾਂ ਖਿਝ ਕੇ ਚੁਪ ਹੋ ਗਈਆਂ ਸਨ। ਸ਼ਾਇਦ ਮਨੁੱਖ ਕਾਲ ਦਾ ਫ਼ੈਸਲਾ ਨਹੀਂ ਕਰ ਸਕਦਾ। ਲਗਨ ਦੀ ਘੜੀ ਨੌਂ ਵਜ ਕੇ ਤਿੰਨ ਮਿਨਟ ਤੇ ਸੀ ਪਰ ਕੌਣ ਉਸ ਪਲ ਨਾਲ ਆਹਮੋ-ਸਾਹਮਣੇ ਹੋ ਸਕਦਾ ਸੀ। ਕੌਣ ਉਹਨੂੰ ਪਛਾਣ ਸਕਦਾ ਸੀ। ਬ੍ਰਾਹਮਣ ਉਂਗਲਾਂ ਤੇ ਗਿਣ ਕੇ ਕੁਝ ਹਿਸਾਬ ਲਾ ਰਹੇ ਸਨ। ਇਕ ਵਾਰ ਫੇਰ ਪਹਿਲਾਂ ਤੋਂ ਵੀ ਜ਼ਿਆਦਾ ਉੱਚੀ ਆਵਾਜ਼ ਵਿਚ ਮੰਤ੍ਰਾਂ ਦਾ ਜਾਪ ਹੋਣ ਲੱਗਾ—ਖ਼ੁਸ਼ਬੂ, ਹਾਸੇ ਦੀਆਂ ਝੜੀਆਂ—ਆਪਣੇ ਆਪਣੇ ਵਿਆਹ ਦੀਆਂ ਯਾਦਾਂ ਵਿਚ ਡੁਬੀਆਂ ਅੱਖਾਂ ਵਿਚ ਹੰਝੂ ਆ ਜਾਣ ਤੇ ਉਹਨਾਂ ਨੂੰ ਪੂੰਝਦੀਆਂ ਔਰਤਾਂ, ਆਦਮੀ, ਖ਼ੁਸ਼ੀ ਦੇ ਅੱਥਰੂ; ਸਮਾਜ ਦੇ ਇਕ ਬੰਦੇ ਨੂੰ ਇਕ ਪੂਰਾ ਆਦਮੀ ਬਣਾ ਦੇਣ ਦਾ ਹੰਕਾਰ ਭਰਿਆ ਅਹਿਸਾਸ—"ਅਹਾ-ਹਾ-ਹਾ, ਆਪਣੇ ਮਨਮੌਜੀਪੁਣੇ ਨੂੰ ਛੱਡ ਕੇ ਸਾਡੇ ਹੁਕਮ ਮੁਤਾਬਕ ਚਲਣਾ ਪਵੇਗਾ।" ਵਿਆਹ ਦਾ ਉਹ ਪਲ ਸਾਰਿਆਂ ਨੂੰ ਧਕਦਾ ਹੋਇਆ ਅੱਗੇ ਆ ਪੁਜਾ। ਕਿਸੇ ਨੇ ਦਯਾਨਿਧੀ ਦਾ ਹੱਥ ਖਿਚ ਕੇ ਖੜਾ ਕੀਤਾ, ਅਗਾਂਹ ਵਲ ਧਕਿਆ, ਬਿਠਾਇਆ ਤੇ ਫੇਰ ਉਠਾਇਆ, ਫਿਰਕੀ ਵਾਂਗ ਘੁਮਾਇਆ, ਸ਼ਹਿਨਾਈ ਦੀ ਤਿੱਖੀ ਆਵਾਜ਼ ਵਿਚ ਡੁਬਦੇ ਯੰਤਰ, ਪਾਨ-ਸੁਪਾਰੀ, ਜੀਰਾ ਗੁੜ ਸਿਰ ਤੇ ਚੌਲਾਂ ਦੀ ਵਰਖਾ, ਹਵਨ ਦਾ ਧੂੰਆਂ, ਆਵਾਜ਼, ਕਿਸੇ ਦੇ ਗਲ ਵਿਚ ਮੰਗਲਸੂਤਰ ਬੰਨ੍ਹਵਾ ਕੇ ਪੰਚਾਂ ਨੇ ਪਰਦਾ ਪਾਇਆ—ਬਸ ਵਿਆਹ ਹੋ ਗਿਆ।

(ਸ਼ਨਿਚਰਵਾਰ)

ਵਿਆਹ ਹੁੰਦੇ ਸਾਰ ਹੀ ਗੋਬਿੰਦਰਾਉ ਪਤਨੀ ਤੇ ਸੁਸ਼ੀਲਾ ਨੂੰ ਉਥੇ ਹੀ ਛੱਡ ਕੇ ਚਲੇ ਗਏ ਕਿਉਂਕਿ ਸਾਕ-ਸਬੰਧੀਆਂ ਨੂੰ ਮਹੂਰਤ ਪਿਛੋਂ ਪਲ ਭਰ ਲਈ ਵੀ ਠਹਿਰਣਾ ਨਹੀਂ ਚਾਹੀਦਾ। ਸੁਸ਼ੀਲਾ ਆਪਣੇ ਕਮਰੇ ਵਿਚ ਬਿਸਤਰਬੰਦ ਖੋਲ੍ਹੇ ਨਵੀਂ ਸਾੜੀ ਪਾਏ ਕੰਘੀ ਫੇਰ ਰਹੀ ਸੀ। ਨੌਂ ਵਜੇ ਸਜ ਵਿਆਹੇ ਲਾੜੇ ਲਈ ਮੁੜ ਕਾਫ਼ੀ ਭੇਜੀ ਗਈ। ਨਿਧੀ ਨੇ ਸੁਸ਼ੀਲਾ ਨੂੰ ਖਿਡਾਉਣ ਲਈ ਬੁਲਾਇਆ। ਸੁਸ਼ੀਲਾ ਆ ਕੇ ਨਿਧੀ ਨੂੰ ਦਾਜ ਵਿਚ ਮਿਲੀ ਸਾਮਾਨ ਵਾਲੀ ਪੇਟੀ ਤੇ ਬੈਠ ਗਈ।

ਸੁਸ਼ੀਲਾ ਦਾ ਚਿਹਰਾ ਮੁਰਝਾਇਆ ਹੋਇਆ ਸੀ, ਪਹਿਲੇ ਵਾਲੀ ਰੌਣਕ ਨਹੀਂ ਸੀ ਰਹੀ। ਪਿਛਲੇ ਅੱਠ ਮਹੀਨਿਆਂ ਵਿਚ ਕੁਝ ਲੰਬੀ ਜ਼ਰੂਰ ਹੋ ਗਈ ਸੀ ਪਰ ਚਿਹਰਾ

ਸੁਕ ਗਿਆ ਸੀ। ਤੰਦਰੁਸਤ ਜਿਸਮ ਚਮਕ ਰਿਹਾ ਸੀ ਜਿਵੇਂ ਹੁਣੇ ਨੀਂਦ ਤੋਂ ਉਠੀ ਹੋਵੇ। ਜਿਵੇਂ ਅੱਖਾਂ ਵਿਚ ਅਸੰਤੋਖ ਲੁਕਾ ਰਖਿਆ ਹੋਵੇ। ਇੰਜ ਘੜੀ ਮੁੜੀ ਭਵਾਂ ਨੂੰ ਉਪਰ ਥੱਲੇ ਕਰਦੀ ਸੁਸ਼ੀਲਾ ਉਦਾਸ ਉਦਾਸ ਨਜ਼ਰਾਂ ਨਾਲ ਵੇਖਦੀ ਰਹੀ। ਚੁੱਪ ਨੂੰ ਤੋੜਨ ਲਈ ਉਸਨੇ ਕਿਹਾ—"ਸ਼ਾਮੀਂ ਚਲੀ ਜਾਵਾਂਗੀ।"

"ਕਿਉਂ ? ਇਥੇ ਜੀ ਨਹੀਂ ਲੱਗ ਰਿਹਾ ਕੀ ?"

"ਹੁਣ ਰਹਿ ਕੇ ਵੀ ਕੀ ਕਰਾਂ ?"

"ਪਿੰਡ ਜਾ ਕੇ ਵੀ ਕੀ ਕਰੋਗੇ, ਕਾਲਜ ਵੀ ਤਾ ਨਹੀਂ ਖੁਲ੍ਹੇ ਹਨ।"

"ਹੁਣ ਮੇਰੇ ਰਹਿਣ ਦੀ ਲੋੜ ਵੀ ਕੀ ਹੈ ?"

"ਵਿਆਹਾਂ ਵਿਚ ਘੁੰਮਣ-ਫਿਰਨ, ਸ਼ੋਰ-ਸ਼ਰਾਬਾ ਕਰਨ ਦੀ ਰੀਝ ਤਾਂ ਔਰਤਾਂ ਨੂੰ ਹੀ ਜ਼ਿਆਦਾ ਹੁੰਦੀ ਹੈ। ਤੁਸੀਂ ਨਹੀਂ ਠਹਿਰੋਗੇ ਤਾਂ ਮੈਨੂੰ ਸਲਾਹ ਕੌਣ ਦੇਵੇਗਾ ?"

"ਸੁਸ਼ੀਲਾ ਫਿੱਕਾ ਜਿਹਾ ਹਾਸਾ ਹੱਸ ਪਈ। ਪੁੱਛਿਆ—"ਅਮ੍ਰਿਤਮ ਕਿਉਂ ਨਹੀਂ ਆਈ।"

"ਚਿੱਠੀ ਆਈ ਸੀ।"

"ਕੀ ਲਿਖਿਆ ਸੀ ?"

"ਤੁਸੀਂ ਹੀ ਪੜ੍ਹ ਲਉ" ਬੋਝੇ ਵਿਚੋਂ ਚਿਠੀ ਕਢ ਕੇ ਉਹਨੇ ਸੁਸ਼ੀਲਾ ਨੂੰ ਫੜਾਈ। ਸੁਸ਼ੀਲਾ ਉਹਨੂੰ ਉਂਗਲਾਂ ਤੇ ਵਲੇਟਦੀ ਰਹੀ ਪਰ ਖੋਲ੍ਹ ਕੇ ਪੜ੍ਹੀ ਨਹੀਂ।"

"ਦੁਲਹਨ ਕਿਹੋ ਜਿਹੀ ਲੱਗੀ ? ਤੁਹਾਨੂੰ ਪਸੰਦ ਆਈ ?" ਨਿਧੀ ਨੇ ਗੱਲਬਾਤ ਨੂੰ ਅਗਾਂਹ ਤੋਰਨ ਲਈ ਪੁੱਛਿਆ।

"ਮੇਰੀ ਪਸੰਦ ਨਾਲ ਕੀ ਫ਼ਰਕ ਪਵੇਗਾ। ਤੁਹਾਨੂੰ ਪਸੰਦ ਨਾ ਹੁੰਦੀ ਤਾਂ ਵਿਆਹ ਹੀ ਕਿਉਂ ਕਰਦੇ ?"

"ਤੁਹਾਡੀ ਰਾਏ ਜਾਣਨਾ ਚਾਹੁੰਦਾ ਹਾਂ।"

"ਚੰਗੀ ਹੀ ਹੈ।"

"ਚੰਗੀ ਹੀ ਹੈ ਜਾਂ ਚੰਗੀ ਹੈ। ਦੋਹਾਂ ਗੱਲਾਂ ਵਿਚ ਕਾਫ਼ੀ ਫ਼ਰਕ ਹੈ।"

"ਮੈਨੂੰ ਇਹਨਾਂ ਗੱਲਾਂ ਦਾ ਫ਼ਰਕ ਨਹੀਂ ਪਤਾ।"

"ਮਤਲਬ ਇਹ ਹੈ ਕਿ ਤੁਹਾਨੂੰ ਪਸੰਦ ਨਹੀਂ ਆਈ।"

"ਤੰਦਰੁਸਤ ਹੈ। ਕੀ ਕੁਝ ਪੜ੍ਹੀ-ਲਿਖੀ ਵੀ ਹੈ ?" ਬਦਲੇ ਵਿਚ ਸੁਸ਼ੀਲਾ ਨੇ ਸੁਆਲ ਕਰ ਦਿਤਾ।

"ਇਹੋ ਕੁਝ ਬਰਸਾਤੀ ਨਾਲੇ ਵਰਗੀ ਪੜ੍ਹਾਈ ਬਸ।"

"ਸੰਗੀਤ ?"

"ਵਿਆਹ ਦਾ ਸੰਗੀਤ ਆਉਂਦਾ ਹੋਵੇਗਾ।"

"ਤਾਂ ਫੇਰ ਤੁਹਾਨੂੰ ਕਿਵੇਂ ਪਸੰਦ ਆ ਗਈ ?"

"ਗੌਣਾ-ਬਜਾਉਣਾ, ਪੜ੍ਹਾਈ, ਪੈਸਾ, ਸੁੰਦਰਤਾ—ਇਹਨਾਂ ਸਾਰਿਆਂ ਦੇ ਹੋਣ ਤੇ ਹੀ

ਜੇ ਕੁੜੀ ਪਸੰਦ ਆਉਣ ਦੀ ਗੱਲ ਹੋਵੇ ਤਾਂ ਰਤਾ ਕੁ ਦੱਸੋ ਤਾਂ ਦੁਨੀਆਂ ਵਿਚ ਕਿੰਨੀਆਂ ਕੁ ਕੁੜੀਆਂ ਦੇ ਵਿਆਹ ਹੁੰਦੇ ?"

"ਮੈਂ ਤਾਂ ਇਸ ਲਈ ਪੁੱਛਿਆ ਸੀ ਕਿ ਤੁਸੀਂ ਜਦੋਂ ਵੀ ਗੱਲ ਕਰਦੇ ਹੋ ਤਾਂ ਆਪਣੇ ਆਪ ਨੂੰ ਭੀੜ ਤੋਂ ਅਲੱਗ ਇਕ ਖ਼ਾਸ ਆਦਮੀ ਹੋਣ ਦਾ ਅਹਿਸਾਸ ਦਿੰਦੇ ਹੋ ।"

"ਹੁਣ ਤਾਂ ਸਾਬਤ ਹੋ ਗਿਆ ਨਾ ਕਿ ਮੈਂ ਇਹੋ ਜਿਹਾ ਨਹੀਂ ਹਾਂ ।"

"ਸਾਬਤ ਕਰਨਾ ਤਾਂ ਤੁਹਾਡੀ ਵਹੁਟੀ ਦੇ ਹਿੱਸੇ ਵਿਚ ਹੈ ।" ਨਿਧੀ ਨੂੰ ਇਸਦਾ ਗੁੱਝਾ ਮਤਲਬ ਸਮਝ ਵਿਚ ਨਹੀਂ ਆਇਆ ।

"ਮੈਂ ਕਿਸ ਤਰ੍ਹਾਂ ਦੀ ਕੁੜੀ ਨਾਲ ਵਿਆਹ ਕਰਦਾ ਤਾਂ ਤੁਹਾਨੂੰ ਹੈਰਾਨੀ ਹੁੰਦੀ, ਦਸੋ ਨਾ ।" ਨਿਧੀ ਨੇ ਸੁਸ਼ੀਲਾ ਤੋਂ ਵੀ ਇਕ ਕਦਮ ਅਗਾਂਹ ਪੁਟ ਕੇ ਭਾਵ ਪੂਰਣ ਸੁਆਲ ਕੀਤਾ । ਉਹ ਇਹ ਵੀ ਜਾਣਦਾ ਸੀ ਕਿ ਸੁਸ਼ੀਲਾ ਇਸਦਾ ਜੁਆਬ ਨਹੀਂ ਦੇਵੇਗੀ ਪਰ ਉਸਨੇ ਗ਼ਲਤ ਸੋਚਿਆ ਸੀ । ਸੁਸ਼ੀਲਾ ਨੇ ਤੁਰੰਤ ਉਤਰ ਦਿਤਾ—"ਅਮ੍ਰਿਤਮ ਵਰਗੀ ।"

ਨਿਧੀ ਨੂੰ ਇਸ ਜੁਆਬ ਨਾਲ ਹੈਰਾਨੀ ਹੋਈ ਪਰ ਉਸਨੇ ਉਹ ਜ਼ਾਹਿਰ ਨਾ ਹੋਣ ਦਿਤੀ । "ਅਮ੍ਰਿਤਮ ਵਿਚ ਤੁਹਾਡੇ ਖ਼ਿਆਲ ਵਿਚ ਅਜਿਹਾ ਕੀ ਹੈ ਜਿਸ ਕਰਕੇ ਤੁਹਾਨੂੰ ਇਸ ਤਰ੍ਹਾਂ ਜਾਪਿਆ ।"

ਸੁਸ਼ੀਲਾ ਸਮਝ ਗਈ ਕਿ ਉਸਦੇ ਜੁਆਬ ਨਾਲ ਨਿਧੀ ਨੂੰ ਸੱਟ ਵੱਜੀ ਹੈ । ਇਸ ਲਈ ਉਸਨੇ ਗੱਲ ਬਦਲ ਦਿਤੀ—"ਚੰਗਾ ਤਾਂ ਫੇਰ ਕੋਮਲੀ ਵਰਗਾ ਮੰਨ ਲਉ ।"

"ਅਮ੍ਰਿਤਮ ਦੀ ਕੋਮਲੀ ਨਾਲ ਤੁਲਨਾ ਮੈਨੂੰ ਉੱਕਾ ਹੀ ਪਸੰਦ ਨਹੀਂ ਸੁਸ਼ੀਲਾ । ਅਮ੍ਰਿਤਮ ਚੰਗੀ-ਭਲੀ ਕਿਸੇ ਦੀ ਵਹੁਟੀ ਹੈ ।" ਨਿਧੀ ਨੇ ਕੌੜੀ ਆਵਾਜ਼ ਨਾਲ ਕਿਹਾ ।

"ਸੱਚੀ ਗੱਲ ਹਮੇਸ਼ਾ ਕੌੜੀ ਹੁੰਦੀ ਹੈ ।"

"ਪਤਾ ਨਹੀਂ ਤੁਸੀਂ ਇਸ ਤਰ੍ਹਾਂ ਕਿਉਂ ਸੋਚਦੇ ਹੋ, ਅਮ੍ਰਿਤਮ ਸੱਚੀਮੁਚੀ ਹੀ ਇਕ ਬਹੁਤ ਚੰਗੀ ਔਰਤ ਹੈ ।"

"ਚੰਗੇ ਲੋਕਾਂ ਵਿਚ ਹੀ ਬਿਗੜਨ ਦੀ ਬੀਮਾਰੀ ਹੁੰਦੀ ਹੈ ।" ਸੁਸ਼ੀਲਾ ਬੋਲੀ ।

"ਅਮ੍ਰਿਤਮ ਸਾਰਿਆਂ ਨਾਲ ਪਿਆਰ ਵੰਡ ਲੈਂਦੀ ਹੈ । ਹਰ ਇਕ ਤੇ ਜਾਨ ਦਿੰਦੀ ਹੈ । ਇਨਸਾਨ ਨੂੰ ਪਿਆਰ ਕਰਨ ਦਾ ਮਤਲਬ ਬਿਗਾੜਨਾ ਹੈ ਤਾਂ ਮੈਂ ਹੋਰ ਕੁਝ ਨਹੀਂ ਕਹਿ ਸਕਦਾ ।"

ਸੁਸ਼ੀਲਾ ਨੇ ਅਮ੍ਰਿਤਮ ਦੀ ਚਿੱਠੀ ਖੋਲ੍ਹ ਕੇ ਪੜ੍ਹੀ । ਲਿਖਿਆ ਸੀ—"ਜੀਜਾ ਜੀ, ਤੁਹਾਡੇ ਵਿਆਹ ਤੇ ਨਾ ਆ ਸਕਣ ਦਾ ਮੈਨੂੰ ਜਿੰਨਾ ਦੁੱਖ ਹੈ, ਕਦੇ ਮਿਲੋਗੇ ਤਾਂ ਦੱਸਾਂਗੀ । ਜਾਣਦੇ ਹੀ ਹੋ ਨਾ ਮੇਰੀਆਂ ਮਜਬੂਰੀਆਂ...ਸੱਸ ਜੀ ਦੀ ਤਬੀਅਤ ਠੀਕ ਨਹੀਂ ਹੈ, ਤੁਹਾਡੇ ਭਰਾ ਜੀ ਚਕਬੰਦੀ ਦੇ ਕੰਮਾਂ ਵਿਚ ਰੁਝੇ ਹੋਏ ਹਨ । ਤਹਿਸੀਲਦਾਰ ਸਾਹਿਬ ਦਰੇ ਤੇ ਆਏ ਹਨ । ਇਸ ਲਈ ਜੱਗੂ ਨੂੰ ਵੀ ਬੜੀ ਮੁਸ਼ਕਿਲ ਨਾਲ ਭੇਜ

ਸਕੀ ਹਾਂ । ਮੈਨੂੰ ਤੁਹਾਡੇ ਕੋਲੋਂ ਬਹੁਤ ਕੁਝ ਪੁੱਛਣਾ ਹੈ । ਬਹੁਤ ਕੁਝ ਆਖਣਾ ਵੀ ਹੈ । ਪਤਾ ਨਹੀਂ ਕਦੋਂ ਮੌਕਾ ਮਿਲੇਗਾ । ਸਾਡੇ ਦੋਨਾਂ ਦੀ ਤਰਫ਼ੋਂ ਅੰਗੂਠੀ ਭੇਜੀ ਸੀ, ਤੁਹਾਨੂੰ ਮਿਲ ਹੀ ਗਈ ਹੋਣੀ ਹੈ । ਸੁਹਾਗਰਾਤ ਵਾਲੇ ਦਿਨ ਇੰਦਰਾ ਨੂੰ ਪੁਆ ਦੇਣਾ । ਚਿੱਠੀ ਪੜ੍ਹ ਕੇ ਤੁਰੰਤ ਫਾੜ ਦੇਓਗੇ ਨਾ । ਤੁਹਾਡੀ—ਅਮ੍ਰਿਤਮ" ।

"ਚਿੱਠੀ ਫਾੜ ਸੁੱਟਣ ਦੀ ਕੀ ਲੋੜ ਹੈ ?" ਸੁਸ਼ੀਲਾ ਨੇ ਸੁਆਲ ਕੀਤਾ ।

"ਤਾਂ ਜੋ ਤੁਹਾਡੇ ਵਰਗੇ ਲੋਕੀਂ ਉਸਦਾ ਕੋਈ ਹੋਰ ਮਤਲਬ ਨਾ ਕੱਢ ਲੈਣ ।" ਦਯਾਨਿਧੀ ਨੇ ਆਖਿਆ ।

ਸੁਸ਼ੀਲਾ ਨੂੰ ਗੁੱਸਾ ਤਾਂ ਬੜਾ ਆਇਆ ਪਰ ਉਹ ਪੀ ਗਈ । ਲਕਸ਼ਮੱਈਆ ਨੇ ਆ ਕੇ ਖਾਣਾ ਖਾਣ ਲਈ ਸੱਦਿਆ ।

ਉਹਨਾਂ ਸਾਰਿਆਂ ਨੂੰ ਵਿਆਹ-ਮੰਡਪ ਵਿਚ ਹੀ ਖਾਣਾ ਵਰਤਾਇਆ ਗਿਆ । ਨਾਗਮਣੀ ਨੇ ਕਿਹਾ ਕਿ ਉਹ ਲਾੜਾ-ਲਾੜੀ ਕੋਲ ਹੀ ਬੈਠੇਗੀ ਪਰ ਲਾੜਾ-ਲਾੜੀ ਲਈ ਵੱਖ-ਵੱਖ ਥਾਲੀਆਂ ਲਾਈਆਂ ਗਈਆਂ ਸਨ । ਨਿਧੀ ਨੇ ਜ਼ਿੱਦ ਕੀਤੀ ਕਿ ਨਾਗਮਣੀ ਵੀ ਉਹਨਾਂ ਨਾਲ ਹੀ ਖਾਵੇਗੀ । ਵਰ ਪੱਖ ਵਾਲਿਆਂ ਵਿਚੋਂ ਕੁਝ ਨੇ ਨਾਂਹ ਕੀਤੀ ਤੇ ਕੁਝ ਨੇ ਹਾਮੀ ਭਰ ਦਿਤੀ । ਔਰਤਾਂ ਵਿਚ ਘੁਸਰ-ਮੁਸਰ ਹੋਣ ਲੱਗੀ । ਮਾਧਵੱਈਆ ਨੂੰ ਗੁੱਸਾ ਆਇਆ ਅਤੇ ਉਹਨਾਂ ਨੇ ਇਸਦੀ ਇਜਾਜ਼ਤ ਨਹੀਂ ਦਿਤੀ। ਕਾਫ਼ੀ ਚਿਰ ਦੇ ਝਗੜੇ ਤੇ ਤੂੰ-ਤੂੰ ਮੈਂ-ਮੈਂ ਮਗਰੋਂ ਲਾੜਾ-ਲਾੜੀ, ਜਗਨਾਥਮ, ਸੁਸ਼ੀਲਾ, ਨਾਗਮਣੀ, ਰਾਜਾ, ਰਾਮਾਨੰਦਮ ਇਕੱਠੇ ਇਕ ਪਾਸੇ ਬੈਠੇ । ਵਿਆਹ ਦੀ ਪਾਰਟੀ ਜਿਵੇਂ-ਤਿਵੇਂ ਪੂਰੀ ਹੋਈ ।

(ਐਤਵਾਰ)

ਸ਼ਾਮ ਚਾਰ ਵਜੇ ਮੋਟਰਾਂ ਤੇ ਦੋਵੇਂ ਪੱਖ ਦੇ ਕੁਝ ਚੋਣਵੇਂ ਬੰਦੇ ਲਾੜਾ-ਲਾੜੀ ਨੂੰ ਲੈ ਕੇ ਸ਼ਾਂਤੀ ਆਸ਼ਰਮ ਪੁਜੇ । ਬਹੁਤ ਹੀ ਸੁਖਾਵਾਂ ਚੌਗਿਰਦਾ ਸੀ । ਆਸ਼ਰਮ ਦੇ ਬਰਾਮਦੇ ਤੇ ਚਟਾਈਆਂ ਵਿਛਾ ਕੇ ਦੋਵੇਂ ਕੁੜਮ ਬੈਠ ਗਏ ਤੇ ਚੇਲੇ ਆਦਿਕ ਗੀਤਾ ਦੇ ਕੁਝ ਰਹੱਸਾਂ ਬਾਰੇ ਖੋਲ ਕੇ ਦੱਸਣ ਲੱਗੇ । ਸੁਸ਼ੀਲਾ, ਜਗਨਾਥਮ ਰਾਜਾ ਨਹਿਰ ਦੇ ਕੰਢੇ ਘੁੰਮਣ ਚਲੇ ਗਏ । ਦੂਲ੍ਹਾ-ਦੁਲਹਨ ਤੇ ਨਾਰਈਆ ਨੇ ਆਸ਼ਰਮ ਨੂੰ ਘੁੰਮ-ਫਿਰ ਕੇ ਵੇਖਿਆ ਅਤੇ ਫੇਰ ਉਹ ਵੀ ਨਹਿਰ ਤਕ ਚਲੇ ਗਏ । ਦੂਰ ਇਕ ਪੱਥਰ ਤੇ ਬੈਠੀ ਸੁਸ਼ੀਲਾ ਰਾਜਾ ਦੀਆਂ ਗੱਲਾਂ ਸੁਣਦੀ ਹੋਈ ਵੱਟੇ ਪਾਣੀ ਵਿਚ ਸੁਟ ਰਹੀ ਸੀ । ਜਗਨਾਥਮ ਬਾਂਸ ਦੀ ਲੱਕੜੀ ਤੋਂ ਬਣਿਆ ਕੱਚਾ ਪੁਲ ਪਾਰ ਕਰਕੇ ਦੂਜੇ ਕੰਢੇ ਤੇ ਅੰਬ ਦੇ ਬਾਗ ਵਿਚ ਸਾਰਿਆਂ ਨੂੰ ਸੱਦ ਰਿਹਾ ਸੀ । ਨਾਗਮਣੀ ਤੇ ਇੰਦਰਾ ਨੇ ਵੀ ਨਿੱਕਾ ਪੁਲ ਪਾਰ ਕੀਤਾ ।

ਅੰਬ ਦੇ ਰੁੱਖ ਥੱਲੇ ਘਾਹ ਤੇ ਨਿਧੀ ਬੈਠ ਗਿਆ । ਇੰਦਰਾ ਦੀ ਸਮਝ ਵਿਚ ਨਾ ਆਇਆ ਕਿ ਉਹ ਕੀ ਕਰੇ । ਉਹ ਚਾਰੇ ਪਾਸੇ ਤੱਕਦੀ ਖੜੀ ਰਹਿ ਗਈ । ਅੰਬ

ਦੇ ਦਰੱਖ਼ਤ ਦੇ ਮੁੱਢ ਤੇ ਹੱਥ ਰਖਿਆ ਪਰ ਕੀੜੀਆਂ ਚੜ੍ਹੀਆਂ ਤਾਂ ਤੁਰੰਤ ਚੁਕ ਲਿਆ। ਕੀੜੀਆਂ ਦੇ ਡੰਗਣ ਨਾਲ ਬਾਂਹ ਲਾਲ ਹੋ ਗਈ ਸੀ। ਇੰਦਰਾ ਦੀ ਮੌਜੂਦਗੀ ਨਾਲ ਰੁੱਖਾਂ ਦੀ ਛਾਂ ਵਿਚ ਇਕ ਅਨੋਖੀ ਰੌਣਕ ਆ ਗਈ। ਉਸਦੇ ਪੈਰਾਂ ਹੇਠਲੀ ਘਾਹ ਮੋਹ ਕਰਕੇ ਕੰਬ ਉਠੀ। ਉਸ ਨਾਲ ਚੰਬੜੀ ਹਵਾ ਹਿਲ ਨਾ ਸਕੀ। ਸੁੰਦਰਤਾ ਨੂੰ ਛੋਹ ਕੇ ਇਤਰਾਉਂਦੀ ਲੰਬੀ ਵੇਲ ਵਾਂਗ ਉਸਨੇ ਰੁੱਖਾਂ ਨੂੰ ਘੇਰ ਲਿਆ। ਆਪਣੀ ਪਰਿਪੱਕਤਾ ਨੂੰ ਵਿਖਾਉਂਦੀ ਹੋਈ ਕੁਦਰਤ ਖ਼ੁਸ਼ੀ ਵਿਚ ਮਸਤ ਹੋ ਗਈ।

"ਕੀੜੀਆਂ ਹਨ ਕੀ ?" ਨਿਧੀ ਨੇ ਉਠ ਕੇ ਉਸ ਵਲ ਤਕਦਿਆਂ ਪੁੱਛਿਆ।

ਇੰਦਰਾ ਨੇ ਅੱਖਾਂ ਅੱਡਦਿਆਂ, ਹੈਰਾਨੀ ਨਾਲ ਸਿਰ ਝੁਕਾ ਲਿਆ। ਉਹ ਉਸਦੇ ਕੋਲ ਆਇਆ ਤੇ ਬਾਂਹ ਵਲ ਗ਼ੌਰ ਨਾਲ ਤੱਕਣ ਲੱਗਾ—"ਰਤਾ ਕੁ ਵਿਖਾਉ ਤਾਂ।"

ਇੰਦਰਾ ਨੇ ਬਾਂਹ ਅਗਾਂਹ ਕਰ ਦਿਤੀ। ਨਿਧੀ ਨੇ ਬਾਂਹ ਵੇਖਣ ਦੇ ਪੱਜ ਉਂਗਲੀ ਹੱਥ ਵਿਚ ਫੜ ਕੇ ਅੰਗੂਠੀ ਪੁਆ ਦਿਤੀ।

"ਜਾਣਦੇ ਹੋ ਕਿੰਨੇ ਦਿਤੀ ਹੈ।"

"ਊਂ ਹੂੰ।"

"ਅਮ੍ਰਿਤਮ ਨੇ। ਮੇਰੇ ਪਿਤਾ ਜੀ ਦੀ ਦੂਰ ਦੇ ਰਿਸ਼ਤੇ ਵਿਚ ਭਣੇਵੀਂ ਲੱਗਦੀ ਹੈ। ਤੁਹਾਡੇ ਲਈ ਭੇਜੀ ਹੈ ਉਸਨੇ। ਤੁਹਾਨੂੰ ਪਸੰਦ ਹੈ ਨਾ ?"

ਜੁਆਬ ਵਿਚ ਸਿਰ ਹਿਲਾ ਕੇ ਇੰਦਰਾ ਨਹਿਰ ਵਲ ਤੱਕਣ ਲੱਗੀ।

"ਉਧਰ ਨੂੰ ਵੇਖ ਰਹੀ ਏਂ, ਕੀ ਜਾਣਾ ਚਾਹੁੰਦੀ ਏਂ ?"

"ਊਂ ਹੂੰ...ਅਂ।"

"ਕੀ ?"

"ਬਾਕੀ ਸਾਰੇ ਲੋਕ ਉਥੇ ਹਨ।"

"ਤਾਂ ਕੀ ਡਰ ਲਗਦਾ ਹੈ ਕਿ ਵੇਖ ਲੈਣਗੇ।"

"ਸ਼ਾਇਦ...ਪਤਾ ਨਹੀਂ।" ਆਖ ਕੇ ਹੱਸ ਪਈ।

"ਕਲ੍ਹ ਖਾਣ ਵੇਲੇ ਮੇਰੀ ਜ਼ਿੱਦ ਤੇ ਤੁਹਾਡੇ ਰਿਸ਼ਤੇਦਾਰਾਂ ਨੂੰ ਗੁੱਸਾ ਤਾਂ ਆਇਆ ਹੀ ਹੋਣੈ।"

"ਕਿਉਂ ਗੁੱਸਾ ਕਿਉਂ ਆਉਂਦਾ ?"

"ਪਰ ਆਇਆ ਸੀ। ਹੈ ਨਾ ?"

"ਊਂ ਹੂੰ।"

"ਤੁਹਾਨੂੰ ਨਹੀਂ ਆਇਆ ਹੋਵੇਗਾ ਪਰ ਤੁਹਾਡੀ ਮਾਤਾ ਜੀ ਅਤੇ...।"

"ਪਤਾ ਨਹੀਂ।"

"ਤੁਹਾਨੂੰ ਇਥੇ ਬੈਠਣ ਵਿਚ ਤਕਲੀਫ਼ ਹੋ ਰਹੀ ਹੈ ਕੀ ?"

"ਨਹੀਂ।"

"ਬਸ ! ਮੈਂ ਵੀ ਇਹੋ ਚਾਹੁੰਦਾ ਹਾਂ।"

"..............."

"ਹਮੇਸ਼ਾ ਹਮੇਸ਼ਾ ਵਾਸਤੇ ਇਥੇ ਰਹਿ ਜਾਈਏ ਤਾਂ ਚੰਗਾ ਲਗੇਗਾ ਨਾ। ਹੈ ਨਾ ?"

"ਹਾਂ।"

"ਇਕ ਗੱਲ ਪੁੱਛਾਂ, ਜੁਆਬ ਦੇਉਗੇ ? ਤੁਹਾਡੇ ਪਾਸੇ ਦੇ ਲੋਕ ਮੇਰੇ ਬਾਰ ਵਿਚ ਕੀ ਸੋਚਦੇ ਹਨ ?"

"ਕੁਝ ਨਹੀਂ।"

"ਦੱਸੋਗੇ ਨਹੀਂ।"

"ਮੈਨੂੰ ਨਹੀਂ ਪਤਾ।"

"ਚੰਗਾ, ਨਾ ਦੱਸੋ।"

ਫੇਰ ਕਾਫ਼ੀ ਚਿਰ ਤਕ ਚੁੱਪੀ ਛਾਈ ਰਹੀ।

"ਚੰਗਾ ਮੈਂ ਤੁਹਾਨੂੰ ਕਿਹੋ-ਜਿਹਾ ਲਗਦਾ ਹਾਂ ?"

ਇੰਦਰਾ ਨੇ ਆਪਣਾ ਹਾਸਾ ਰੋਕਿਆ।

"ਨਹੀਂ ਦੱਸੋਗੇ ?"

"ਪਤਾ ਨਹੀਂ।"

"ਚੰਗਾ, ਨਾ ਦੱਸੋ।"

"ਚੰਗਾ ਇਹ ਦੱਸੋ। ਮੇਰੇ ਨਾਲ ਬੋਲਨਾ..." ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਰੁੱਖ ਦੇ ਪਿਛੋਂ ਨਿਕਲ ਕੇ ਜਗਨਾਥਮ ਮੂਹਰੇ ਆਣ ਖਲੋਤਾ ਅਤੇ "ਮਜ਼ਾ ਕਿਰਕਿਰਾ ਕਰਨ ਦਾ ਜ਼ਿੰਮੇਵਾਰ ਹਾਂ ਮੈਂ, ਮੇਰਾ ਇਥੋਂ ਫੁਟ ਜਾਣਾ ਹੀ ਠੀਕ ਹੋਵੇਗਾ" ਆਖਦਿਆਂ ਜਾਣ ਲੱਗਿਆ ਤਾਂ ਨਿਧੀ ਨੇ ਉਸਨੂੰ ਰੋਕਿਆ।

"ਇੰਦਰਾਰਮਣ..." ਗੌਂਦਿਆਂ ਜਗਨਾਥਮ ਨੇ ਪਸੀਨਾ ਪੂੰਝਿਆ ਤੇ ਆਖਿਆ।

ਸੁਸ਼ੀਲਾ ਰਾਹੀਂ ਸੁੱਟੇ ਵੱਟਿਆਂ ਨਾਲ ਨਹਿਰ ਦਾ ਪਾਣੀ ਤਰੰਗਤ ਹੋ ਗਿਆ।

ਨਾਰੱਈਆ ਅੰਬੀਆਂ ਤੋੜ ਕੇ ਲੂਣ ਮਿਰਚ ਦੀ ਪੁੜੀ ਕੱਢ ਕੇ ਸਾਰਿਆਂ ਨੂੰ ਵੰਡ ਰਿਹਾ ਸੀ। ਸਾਰਿਆਂ ਨੇ ਇਕ ਇਕ ਕਰਕੇ ਚੱਖਿਆ ਅਤੇ ਖੱਟੇ ਹੋਣ ਕਰਕੇ ਮੂੰਹ ਬਣਾਇਆ ਤੇ ਮੱਥੇ ਤੇ ਹੱਥ ਰਖਿਆ। ਇੰਦਰਾ ਤੋਂ ਜਗਨਾਥਮ ਨੇ ਪੁੱਛਿਆ ਕਿ "ਅੰਬੀਆਂ ਕਿਹੋ ਜਿਹੀਆਂ ਹਨ।"

"ਮਿੱਠੀਆਂ ਹਨ" ਇੰਦਰਾ ਨੇ ਜੁਆਬ ਦਿਤਾ।

"ਆਹੋ ਜੀ ਹੋਣਗੀਆਂ ਹੀ। ਪਤੀ ਦੇ ਹੱਥ ਦਾ ਪ੍ਰਸ਼ਾਦਾ ਹੈ ਨਾ।"

ਸੂਰਜ ਇਮਲੀ ਦੇ ਰੁੱਖ ਓਹਲੇ ਜਾ ਲੁਕਿਆ। ਜਗਨਾਥਮ ਨੇ ਸਾਰਿਆਂ ਨੂੰ ਚੁਕ ਕੇ ਖੜਾ ਕਰ ਦਿਤਾ ਕਿ ਇਥੇ ਸਾਰੇ ਕੀੜੇ ਮਕੌੜੇ ਨਿਕਲ ਆਉਣਗੇ। ਰਾਜਾ ਪਿਆਰ ਦੇ ਲੋਕ-ਗੀਤ ਗਾ ਰਿਹਾ ਸੀ, ਧੂੜ ਝਾੜ ਕੇ ਖੜਾ ਹੋ ਗਿਆ ਅਤੇ ਆਖਿਆ, "ਕਿੰਨੇ ਵੀ ਸਾਧੂ ਬਣੇ ਰਹੋ ਪਰ ਨਾਲ ਔਰਤ ਨਾ ਹੋਵੇ ਤਾਂ ਕਲਾ, ਕੁਦਰਤ, ਗੀਤ

ਸਭ ਕੁਝ ਫਿੱਕੇ ਲੱਗਣ ਲੱਗਦੇ ਹਨ। ਸ੍ਰਿਸ਼ਟੀ ਦਾ ਧੁਰਾ ਹੈ ਔਰਤ ਤੇ ਔਰਤ ਦਾ ਆਸਰਾ ਹੈ—ਵਿਆਹ। ਖ਼ੂਬ ਸੋਚਣ ਮਗਰੋਂ ਹੁਣ ਜਾਪਦਾ ਹੈ ਕਿ ਵਿਆਹ ਕਰ ਲੈਣਾ ਹੀ ਠੀਕ ਹੋਵੇਗਾ।"

"ਆਪਾਂ ਰਾਮ ਕਦੇ ਤੁਹਾਡੀ ਗੱਲ ਦਾ ਵਿਰੋਧ ਨਹੀਂ ਕਰਾਂਗੇ।" ਆਖਦਿਆਂ ਜਗਨਾਥਮ ਮੋਟਰ ਵਿਚ ਜਾ ਬੈਠਾ। ਡਰਾਈਵਰ ਨੇ ਬੀੜੀ ਸੁਟ ਕੇ ਹਾਰਨ ਵਜਾਇਆ। ਉਸ ਤਿੱਖੀ ਆਵਾਜ਼ ਨਾਲ ਟਕਰਾ ਕੇ ਸ਼ਾਂਤ ਚੌਗਿਰਦਾ ਕਾਫ਼ੀ ਚਿਰ ਤਕ ਪਹਿਲਾਂ ਵਾਲਾ ਨਾ ਹੋ ਸਕਿਆ।

# ਖ਼ਾਮੋਸ਼ ਬੰਧਨ

ਅੱਠ ਮਹੀਨੇ ਲੰਘ ਗਏ। ਸਗ੍ਰਾਂਦ ਦੇ ਤਿਉਹਾਰ ਤੇ ਸਹੁਰੇ ਨੇ ਜਵਾਈ ਨੂੰ ਸਦਾ ਘਲਿਆ ਪਰ ਦਯਾਨਿਧੀ ਨੇ ਲਿਖ ਭੇਜਿਆ ਕਿ ਅਖ਼ੀਰਲੇ ਸਾਲ ਦੀ ਪੜ੍ਹਾਈ ਹੈ, ਕਾਫ਼ੀ ਮਿਹਨਤ ਕਰਨੀ ਹੈ ਇਸ ਲਈ ਆ ਨਹੀਂ ਸਕਦਾ। ਇਸ ਤੋਂ ਪਹਿਲਾਂ ਇਕ ਵਾਰੀ ਮਾਧਵਈਆ ਕਿਸੇ ਕੰਮ ਕਾਰਨ ਸ਼ਹਿਰ ਆਏ ਸਨ ਪਰ ਕੰਮ ਵਿਚ ਰੁੱਝੇ ਹੋਣ ਕਰਕੇ ਜਵਾਈ ਨਾਲ ਮਿਲ ਨਹੀਂ ਸਨ ਸਕੇ ਤੇ ਉਹਨਾਂ ਨੂੰ ਦੂਜੇ ਦਿਨ ਹੀ ਪਿੰਡ ਮੁੜਨਾ ਪੈ ਗਿਆ। ਇਸ ਘਟਨਾ ਤੋਂ ਇਕ ਮਹੀਨੇ ਮਗਰੋਂ ਮਾਧਵੱਈਆ ਨੇ ਨਿਧੀ ਦੇ ਨਾਂ ਸੌ ਰੁਪਏ ਘੱਲੇ। ਨਿਧੀ ਦੀ ਸਮਝ ਵਿਚ ਨਾ ਆਇਆ ਕਿ ਪੈਸੇ ਕਿਸ ਵਾਸਤੇ ਭੇਜੇ ਗਏ ਹਨ। ਉਸਨੇ ਪੈਸੇ ਮੋੜ ਦਿਤੇ। ਇਸ ਤੇ ਮਾਧਵੱਈਆ ਨੇ ਰੋਹ ਵਿਚ ਆ ਕੇ ਜਵਾਈ ਨੂੰ ਅੰਗ੍ਰੇਜ਼ੀ ਵਿਚ ਇਕ ਲੰਬੀ ਚਿੱਠੀ ਲਿਖੀ ਕਿ ਉਹਨਾਂ ਨੇ ਆਪਣੀ ਹੈਸੀਅਤ ਮੁਤਾਬਕ ਪੈਸੇ ਘੱਲੇ ਸਨ—ਪਹਿਲੀ ਸੰਗ੍ਰਾਂਦ ਤੇ ਜਵਾਈ ਲਈ ਰੀਝ ਤੇ ਰਸਮਾਂ ਕੇਵਲ ਪੈਸਿਆਂ ਨਾਲ ਨਹੀਂ ਤੋਲੀਆਂ ਜਾ ਸਕਦੀਆਂ, ਦਿਲ ਵੇਖਿਆ ਜਾਂਦਾ ਹੈ। ਅੱਜਕਲ੍ਹ ਦੇ ਜਵਾਨਾਂ ਦੀ ਮੱਤ ਮਾਰੀ ਗਈ ਹੈ, ਸਿਰਫ਼ ਪੈਸਿਆਂ ਨਾਲ ਸਭ ਕੁਝ ਤੋਲਦੇ ਹਨ... ਆਦਿ ਆਦਿ। ਇਸ ਤੇ ਨਿਧੀ ਨੇ ਜੁਆਬ ਦਿਤਾ ਕਿ "ਅੱਜਕਲ੍ਹ ਦੇ ਜਵਾਨ ਬੇਚਾਰੇ ਬੜੇ ਹੀ ਭੋਲੇ ਤੇ ਆਰਥਕ ਸੁਤੰਤਰਤਾ ਦੇ ਹਾਮੀ ਹੁੰਦੇ ਹਨ। ਗ਼ੁਲਾਮੀ ਦੀ ਆਦਤ ਪੈ ਜਾਣ ਵਾਲਿਆਂ ਨੂੰ ਛੇਤੀ ਹੀ ਨਿੱਕੀਆਂ ਨਿੱਕੀਆਂ ਗੱਲਾਂ ਤੇ ਰੋਹ ਚੜ੍ਹ ਜਾਂਦਾ ਹੈ।" ਮਾਧਵਈਆ ਨਿਧੀ ਦੀ ਚਿੱਠੀ ਦਾ ਮਤਲਬ ਸਮਝ ਨਹੀਂ ਸਕਿਆ। ਹੱਸਦਿਆਂ ਹੱਸਦਿਆਂ ਉਹਨਾਂ ਨੇ ਵਹੁਟੀ ਨੂੰ ਪੜ੍ਹ ਕੇ ਸੁਣਾਇਆ ਤਾਂ ਉਹ ਗੁਆਂਢਣਾਂ ਕੋਲ ਜਾ ਕੇ ਜਵਾਈ ਦੀ ਵਡਿਆਈ ਕਰਨ ਲੱਗੀ ਕਿ "ਜਵਾਈ ਲਿਖਦਾ ਬਹੁਤ ਸੁਹਣਾ ਹੈ।" ਮਾਧਵੱਈਆ ਨੇ ਉਸੇ ਚਿੱਠੀ ਦੇ ਕਾਗ਼ਜ਼ ਵਿਚ ਇਕ ਦਿਹਾੜੀ ਸਪੇਂਸਰ ਦੀਆਂ ਕੁਝ ਸਿਗਰੇਟਾਂ ਪੁਲਿਸ ਸੁਪਰਿਨਟੈਂਡੈਂਟ ਨੂੰ ਭੇਟ ਕੀਤੀਆਂ ਤਾਂ ਉਹਨਾਂ ਮਾਧਵੱਈਆ ਨੂੰ

ਸਲਾਹ ਦਿਤੀ—"ਇਹ ਸੁਤੰਤਰਤਾ ਦਾ ਭੂਤ ਪੂਰੀ ਤਰ੍ਹਾਂ ਲੱਥ ਜਾਵੇਗਾ, ਛੇਤੀ ਛੇਤੀ ਕੁੜੀ ਦਾ ਗੌਣਾ ਕਰਕੇ ਤੋਰ ਦਿਉ।" ਮਾਧਵੱਈਆ ਨੇ ਇਹ ਗੱਲ ਜਵਾਈ ਨੂੰ ਲਿਖ ਭੇਜੀ। ਨਿਧੀ ਨੇ ਜੁਆਬ ਵਿਚ ਲਿਖਿਆ—"ਮਾਰਚ ਵਿਚ ਇਮਤਿਹਾਨ ਹੋ ਚੁਕਣ ਮਗਰੋਂ ਅਪ੍ਰੈਲ ਵਿਚ ਕੋਈ ਤਾਰੀਖ਼ ਮੁਕਰਰ ਕਰਕੇ ਬਗ਼ੈਰ ਕਿਸੇ ਸ਼ੋਰ-ਸ਼ਰਾਬੇ ਦੇ ਰਸਮ ਪੂਰੀ ਕਰ ਦਿਤੀ ਜਾਵੇ। ਇਸ ਤੇ ਮਾਧਵੱਈਆ ਨੇ ਮੁੜ ਲਿਖ ਭੇਜਿਆ ਕਿ ਰਸਮ ਸ਼ਾਸਤਰਾਂ ਵਿਚ ਦੱਸੇ ਢੰਗ ਨਾਲ ਪੂਰੀ ਹੋਣੀ ਲਾਜ਼ਮੀ ਹੈ। ਕਿਉਂਕਿ ਇਹ ਔਰਤਾਂ ਦੇ ਸ਼ੌਕ ਦੀ ਰਸਮ ਹੈ ਇਸ ਲਈ ਸਾਰੀਆਂ ਔਰਤਾਂ ਨੂੰ ਬੁਲਾਉਣਾ ਲਾਜ਼ਮੀ ਹੈ। ਨਿਧੀ ਨੇ ਉਸ ਤੋਂ ਬਾਅਦ ਆਪਣੀ ਵਲੋਂ ਕਿਸੇ ਨੂੰ ਕੁਝ ਨਹੀਂ ਲਿਖਿਆ। ਉਸਨੂੰ ਰਾਜਾ ਦੀ ਗੱਲ ਚੇਤੇ ਆ ਗਈ ਕਿ ਸੁਹਾਗਰਾਤ ਦੀ ਰਸਮ ਪੈਰਾਂ ਵਿਚ ਬੇੜੀਆਂ ਪਾਉਣ ਦੀ ਰਸਮ ਹੈ। ਭਿੱਤ ਭੇੜ ਕੇ ਕੋਈ ਬਾਹਰੋਂ ਕੁੰਡੀ ਚਾੜ੍ਹ ਦਿੰਦਾ ਹੈ। ਕੁੰਡੀ ਚਾੜ੍ਹਨ ਦੀ ਉਹੋ ਆਵਾਜ਼ ਹੁੰਦੀ ਹੈ ਪਰ ਅੰਦਰੋਂ ਪਹਿਲਾਂ ਕੌਣ ਕੁੰਡੀ ਚੜ੍ਹਾਏ? ਉਹੋ ਜਿਹੜਾ ਗੁਲਾਬ ਬਣਨ ਲਈ ਜ਼ਿਆਦਾ ਬੇਤਾਬ ਹੋਵੇ। ਨਿਧੀ ਨੇ ਫੈਸਲਾ ਕੀਤਾ ਕਿ ਉਹ ਕੁੰਡੀ ਦੀ ਆਵਾਜ਼ ਨਹੀਂ ਕਰੇਗਾ।

ਹਰ ਰੋਜ਼ ਥਰਮੋਸ ਵਿਚ ਚਾਹ, ਸਿਗਰੇਟ ਦਾ ਡੱਬਾ, ਬੱਤੀ ਬੁਝਾਉਣਾ, ਉਬਾਸੀ ਲੈਣਾ, ਕਿਤਾਬ ਬੰਦ ਕਰਨਾ—ਕਰਦਿਆਂ ਕਰਦਿਆਂ ਮਾਰਚ ਦਾ ਮਹੀਨਾ ਲੰਘ ਗਿਆ। ਕਦੇ ਕਦੇ ਉੱਤਰ ਧਰੁਵ ਵਿਚ ਰਹਿੰਦੇ ਸਮੇਂ ਪੜ੍ਹੀ ਚਿੱਠੀ ਦੀ ਤਰ੍ਹਾਂ ਰਾਜਾ ਦੀਆਂ ਪੁਰਾਣੀਆਂ ਚਿੱਠੀਆਂ ਪੜ੍ਹ-ਪੜ੍ਹ ਕੇ ਹੱਸਦਿਆਂ ਤੇ ਕਿਤਾਬਾਂ ਦੇ ਵਰਕੇ ਉਲਟਦਿਆਂ ਅਪ੍ਰੈਲ ਵੀ ਆਣ ਖਲੋਤਾ। ਤਿੰਨ ਤਾਰੀਖ ਨੂੰ ਪਿਤਾ ਜੀ ਦਾ ਮਨੀਆਰਡਰ ਤੇ ਚਿੱਠੀ ਦੋਵੇਂ ਚੀਜ਼ਾਂ ਨਾਲ ਨਾਲ ਮਿਲੀਆਂ। ਚਿੱਠੀ ਵਿਚ ਲਿਖਿਆ ਸੀ ਕਿ ਸੱਤ ਏਕੜ ਜ਼ਮੀਨ ਵੇਚ ਕੇ ਦੋ ਹਜ਼ਾਰ ਰੁਪਇਆ ਉਸਦੀ ਡਾਕਟਰੀ ਦੀ ਪ੍ਰੈਕਟਿਸ ਲਈ ਬੈਂਕ ਵਿਚ ਜਮ੍ਹਾਂ ਕਰਾ ਕੇ ਬਾਕੀ ਦੇ ਪੈਸੇ ਨਾਲ ਹੁਣ ਤਕ ਦੀ ਉਸਦੀ ਪੜ੍ਹਾਈ ਲਈ ਲਿਆ ਕਰਜ਼ਾ ਚੁਕਾ ਦਿਤਾ ਗਿਆ ਹੈ। ਤਿੰਨ ਏਕੜ ਜ਼ਮੀਨ ਬਾਕੀ ਰਹੀ ਹੈ। ਗਰਮੀਆਂ ਦੀਆਂ ਛੁੱਟੀਆਂ ਵਿਚ ਰਸੋਈਏ ਨੂੰ ਲੈ ਕੇ ਬੰਗਲੌਰ ਜਾ ਰਹੇ ਹਨ। ਸੁਹਾਗਰਾਤ ਦੀ ਰਸਮ ਹੁੰਦਿਆਂ ਸਾਰ ਵਹੁਟੀ ਨੂੰ ਲੈ ਕੇ ਉਸਨੂੰ ਬੰਗਲੌਰ ਪੁੱਜਣ ਲਈ ਲਿਖਿਆ ਸੀ।

ਪੰਜ ਤਾਰੀਖ ਨੂੰ ਰਾਜਾ ਦੀ ਚਿੱਠੀ ਆਈ ਜਿਸ ਵਿਚ ਉਸਨੇ ਲਿਖਿਆ ਸੀ—"ਅਸੀਂ ਦੋਵੇਂ ਕਈ ਵਾਰੀ ਮਿਲੇ ਪਰ ਮੈਂ ਤੈਨੂੰ ਇਕ ਗੱਲ ਨਹੀਂ ਦੱਸ ਸਕਿਆ। ਮੈਨੂੰ ਦੱਸਦਿਆਂ ਡਰ ਲੱਗਿਆ। ਤੈਨੂੰ ਯਾਦ ਹੋਵੇਗਾ ਮੈਂ ਤੈਨੂੰ ਇਕ ਵਾਰੀ ਕਿਹਾ ਸੀ ਕਿ ਅਸੀਂ ਆਪਣੀਆਂ ਗੱਲਾਂ ਦੋਸਤਾਂ ਤੋਂ ਛੁਪਾਉਂਦੇ ਹਾਂ। ਹੁਣ ਮੈਂ ਤੇਰੇ ਤੋਂ ਛੁਪਾਉਣਾ ਨਹੀਂ ਚਾਹੁੰਦਾ। ਆਮੋ-ਸਾਮ੍ਹਣੇ ਹੋ ਕੇ ਆਖਣ ਦੀ ਹਿੰਮਤ ਨਹੀਂ ਹੈ ਇਸ ਲਈ ਲਿਖ ਰਿਹਾ ਹਾਂ।

ਉਸ ਦਿਨ ਜਦੋਂ ਅਸੀਂ ਸਾਰੇ ਆਸ਼ਰਮ ਤੋਂ ਵਾਪਸ ਆ ਰਹੇ ਸਾਂ ਤਾਂ ਪਤਾ ਨਹੀਂ ਕਿਉਂ ਮੈਨੂੰ ਇੰਜ ਜਾਪਿਆ ਕਿ ਸੁਸ਼ੀਲਾ ਕਿਤੇ ਮੈਨੂੰ ਪਿਆਰ ਤਾਂ ਨਹੀਂ ਕਰਦੀ। ਮੇਰੀ

ਸਮਝ ਵਿਚ ਨਹੀਂ ਆਉਂਦਾ ਕਿ ਉਸਨੇ ਮੇਰੇ ਵਿਚ ਕੀ ਵੇਖਿਆ ਹੈ। ਠਹਿਰ ਦੇ ਕੰਢੇ ਬੈਠ ਕੇ ਅਸੀਂ ਦੋਹਾਂ ਨੇ ਕਾਫ਼ੀ ਗੰਭੀਰਤਾ ਨਾਲ ਗੱਲਾਂ ਕੀਤੀਆਂ। ਸੁਸ਼ੀਲਾ ਨੇ ਉਸ ਵੇਲੇ ਮੈਨੂੰ ਉੱਤੇਜਿਤ ਕਰ ਦਿਤਾ। ਮੈਂ ਪਸੀਜ ਗਿਆ। ਕੁਝ ਹੱਦ ਤਕ ਉਹ ਨਵੇਕਲਾ ਤੇ ਸ਼ਾਂਤ ਚੌਗਿਰਦਾ ਵੀ ਇਸਦਾ ਕਾਰਨ ਹੋ ਸਕਦਾ ਹੈ।

ਸੁਸ਼ੀਲਾ ਨੇ ਤੇਰੇ ਬਾਰੇ ਵਿਚ ਵੀ ਬਹੁਤ ਸਾਰੀਆਂ ਗੱਲਾਂ ਕੀਤੀਆਂ। ਉਸਨੇ ਤੇਰੇ ਤੇ ਕਾਫ਼ੀ ਗੁਸਾ ਜ਼ਾਹਿਰ ਕੀਤਾ ਤੇ ਕਿਹਾ ਕਿ ਤੂੰ ਚੋਰ ਹੈਂ, ਤੇਰੇ ਵਿਚ ਨੈਤਿਕਤਾ ਦੀ ਘਾਟ ਹੈ। ਕੋਮਲੀ, ਨਾਗਮਣੀ ਅਤੇ ਪਤਾ ਨਹੀਂ ਕਿਸੇ ਅਮ੍ਰਿਤਮ ਦੇ ਨਾਲ ਵੀ ਉਸਨੇ ਤੇਰੇ ਸੰਬੰਧ ਦੱਸੇ ਸਨ। ਕਹਿੰਦੀ ਸੀ ਕਿ ਤੂੰ ਸਾਰੀਆਂ ਨੂੰ ਆਪਣੇ ਵਲ ਖਿਚਦਾ ਹੈਂ ਤੇ ਫੇਰ ਭੁਲ ਜਾਂਦਾ ਏਂ। ਉਸਨੇ ਤੇਰਾ ਨਾਟਕ ਪਛਾਣ ਲਿਆ ਸੀ ਤੇ ਤੈਨੂੰ ਆਪਣੇ ਤੋਂ ਦੂਰ ਹੀ ਰਖਿਆ ਸੀ। ਉਹ ਤਾਂ ਇਹ ਵੀ ਆਖ ਰਹੀ ਸੀ ਕਿ ਇਹ ਆਦਤ ਤੇਰੇ ਪੂਰੇ ਖ਼ਾਨਦਾਨ ਵਿਚ ਹੈ। ਏਨਾ ਸਭ ਕੁਝ ਕਹਿ ਕੇ ਉਹ ਦੱਸ ਰਹੀ ਸੀ ਕਿ ਜੇ ਉਹ ਚਾਹੁੰਦੀ ਤਾਂ ਤੇਰਾ ਵਿਆਹ ਉਸ ਨਾਲ ਜ਼ਰੂਰ ਹੋ ਸਕਦਾ ਸੀ। ਮੈਨੂੰ ਪਤਾ ਹੈ ਕਿ ਇਹ ਗੱਲਾਂ ਸੱਚ ਨਹੀਂ ਹਨ ਪਰ ਮੈਂ ਸੁਸ਼ੀਲਾ ਨੂੰ ਖ਼ੁਸ਼ ਕਰਨ ਲਈ ਉਸ ਦੀਆਂ ਗੱਲਾਂ ਦਾ ਵਿਰੋਧ ਨਹੀਂ ਸੀ ਕੀਤਾ। ਸੱਚਾਈ ਨੂੰ ਆਪਣੀ ਖ਼ੁਦਗ਼ਰਜ਼ੀ ਲਈ ਕੁਰਬਾਨ ਕਰਕੇ ਮੈਂ ਪਛਤਾ ਰਿਹਾ ਹਾਂ ਪਰ ਕੀ ਫ਼ਾਇਦਾ। ਪਛਤਾਵਾ ਪਾਪੀ ਨੂੰ ਉਤਸ਼ਾਹ ਦਿੰਦਾ ਹੈ। ਮੈਨੂੰ ਆਪਣੇ ਪਛਤਾਵੇ ਤੇ ਵੀ ਯਕੀਨ ਨਹੀਂ ਹੈ। ਫੇਰ ਵੀ ਮੈਂ ਸੁਸ਼ੀਲਾ ਨੂੰ ਏਨਾ ਜ਼ਰੂਰ ਆਖਿਆ ਸੀ—"ਨਿਧੀ ਕਿਸੇ ਦੇ ਦਿਲ ਨੂੰ ਠੇਸ ਨਹੀਂ ਪਹੁੰਚਾਉਂਦਾ। ਸਾਰਿਆਂ ਨੂੰ ਪਿਆਰ ਕਰਕੇ ਖ਼ੁਸ਼ ਕਰਦੇ ਰਹਿਣਾ ਉਸਦਾ ਸੁਭਾਉ ਹੈ, ਤੁਹਾਨੂੰ ਵੀ ਪਿਆਰ ਕਰ ਸਕਦਾ ਹੈ। ਟਕਰਾਉਣ ਵਾਲੇ ਮਰਦ ਨੂੰ ਔਰਤ ਕਦੇ ਮੁਆਫ਼ ਨਹੀਂ ਕਰਦੀ ਇਸੇ ਲਈ ਤੁਸੀਂ ਉਸ ਨਾਲ ਇੰਨੀ ਈਰਖਾ ਕਰਦੇ ਹੋ। ਮੇਰੀਆਂ ਗੱਲਾਂ ਨਾਲ ਉਸ ਦੀਆਂ ਅੱਖਾਂ ਵਿਚ ਅਥਰੂ ਆ ਗਏ। ਹੁਣ ਤੂੰ ਮੈਨੂੰ ਸਲਾਹ ਦੇ ਕਿ ਮੈਂ ਉਸ ਨਾਲ ਵਿਆਹ ਕਰ ਲਵਾਂ ਜਾਂ ਨਹੀਂ। ਵਾਪਸੀ ਡਾਕ ਤੋਂ ਤੇਰੇ ਜੁਆਬ ਦੀ ਇੰਤਜ਼ਾਰ ਕਰਾਂਗਾ।"

ਚਿੱਠੀ ਦੀਆਂ ਗੱਲਾਂ ਨਾਲ ਨਿਧੀ ਨੂੰ ਹੈਰਾਨੀ ਨਹੀਂ ਹੋਈ। ਇਕੋ ਸਤਰ ਨੇ ਉਸਨੂੰ ਦੁੱਖ ਪਹੁੰਚਾਇਆ ਕਿ "ਇਹ ਆਦਤ ਤਾਂ ਪੂਰੇ ਖ਼ਾਨਦਾਨ ਵਿਚ ਹੈ।" ਉਸਨੇ ਜੁਆਬ ਵਿਚ ਲਿਖਿਆ—

"ਤੈਨੂੰ ਵਿਆਹ ਲਈ ਮਸ਼ਵਰਾ ਦੇਣ ਦੀ ਲਿਆਕਤ ਮੇਰੇ ਵਿਚ ਨਹੀਂ ਹੈ। ਪਰ ਇਕ ਗੱਲ ਪੁੱਛਾਂਗਾ। ਤੂੰ ਆਪਣੀ ਚਿੱਠੀ ਵਿਚ ਲਿਖਿਆ ਹੈ ਕਿ ਸੁਸ਼ੀਲਾ ਨੇ ਤੈਨੂੰ ਪਿਆਰ ਕੀਤਾ ਹੈ। ਮੈਨੂੰ ਤਾਂ ਯਕੀਨ ਹੈ ਕਿ ਸੁਸ਼ੀਲਾ ਕਿਸੇ ਵੀ ਮਰਦ ਨਾਲ ਪਿਆਰ ਨਹੀਂ ਕਰ ਸਕਦੀ। ਸੁਸ਼ੀਲਾ ਜ ਕਿਸੇ ਨੂੰ ਪਿਆਰ ਕਰਦੀ ਹੈ ਤਾਂ ਉਹ ਕੇਵਲ ਇਸ ਕਰਕੇ ਕਿ ਕੋਈ ਉਹਨੂੰ ਵੀ ਪਿਆਰ ਕਰਦਾ ਹੈ। ਹੋ ਸਕਦਾ ਹੈ ਕਿ ਮੈਂ ਗ਼ਲਤ ਹੋਵਾਂ ਤੇ ਇਸਦਾ ਕੋਈ ਚੰਗਾ ਸਬੂਤ ਮਿਲ ਜਾਵੇ ਤਾਂ ਮੈਂ ਆਪਣੇ ਵਿਚਾਰ ਬਦਲਣ

ਲਈ ਵੀ ਤਿਆਰ ਹਾਂ। ਉਸ ਵੇਲੇ ਤਕ ਚੁੱਪ ਰਹਿਣਾ ਹੀ ਠੀਕ ਹੋਵੇਗਾ।"

ਸਹੁਰੇ ਜਾਣ ਲਈ ਸਾਮਾਨ ਬੰਨ੍ਹ ਰਿਹਾ ਸੀ ਕਿ ਉਸਨੂੰ ਜਗਨਾਥਮ ਦੀ ਚਿੱਠੀ ਮਿਲੀ। ਉਸਨੇ ਲਿਖਿਆ ਸੀ—"ਆਪਾਂ ਰਾਮ ਪੜ੍ਹਾਈ ਦੇ ਮਹਾਸਾਗਰ ਵਿਚ ਹੱਥ-ਪੈਰ ਮਾਰ ਰਹੇ ਹਾਂ। ਆਪਾਂ ਰਾਮ ਜੀ ਦੇ ਦਿਲ ਵਿਚ ਤੁਹਾਡੇ ਨਾਲ ਰਹਿ ਕੇ ਸ਼ਹਿਰ ਵਿਚ ਪੜ੍ਹਨ ਦੀ ਇੱਛਿਆ ਜ਼ੋਰ ਮਾਰ ਰਹੀ ਹੈ। ਜਾਪਦਾ ਹੈ ਕਿ ਇਸ ਸਾਲ ਆਪਾਂ ਰਾਮ ਦੀ ਬੇੜੀ ਪਾਰ ਨਹੀਂ ਜਾ ਸਕੇਗੀ। ਜੇਕਰ ਇੱਦਾਂ ਹੋਇਆ ਤਾਂ ਵੱਡੇ-ਵਡੇਰੇ ਆਪਾਂ ਰਾਮ ਨੂੰ ਮਦਰਾਸ ਭੇਜ ਦੇਣਗੇ।

ਹੁਣ ਰਹੀ ਭੈਣ ਜੀ ਦੀ ਗੱਲ ਉਹ ਖ਼ੁਸ਼ ਹਨ ਤੇ ਕਾਫ਼ੀ ਫੁਰਤੀ ਨਾਲ ਕੰਮ ਕਰ ਰਹੇ ਹਨ, ਕਾਰਨ ਹੈ ਬੁਢੀ ਸੱਸ ਦਾ ਸਦੀਵੀ ਤੌਰ ਤੇ ਮੰਜੀ ਮੱਲ ਲੈਣਾ। ਉਂਜ ਬੁਢੀ ਡੇਢ ਸੌ ਵਰ੍ਹੇ ਜੀ ਸਕਦੀ ਹੈ। ਚੰਗਾ ਖਾਂਦੀ ਹੈ, ਚੰਗਾ ਪਾਂਦੀ ਹੈ। ਪਰ ਕੰਮ ਹਮੇਸ਼ਾ ਲਈ ਨੂੰਹ ਦੇ ਮੱਥੇ ਮੜ੍ਹ ਦੇਣ ਲਈ ਹੁਣ ਸਾਰੀ ਦਿਹਾੜੀ ਮੰਜੀ ਤੇ ਪਈ ਰਹਿੰਦੀ ਹੈ। ਟੂ ਯੂਜ਼ ਏ ਪਾਪੂਲਰ ਇੰਡੀਆ—ਇਹ ਆਖਣਾ ਠੀਕ ਰਹੇਗਾ ਕਿ ਭੈਣ ਜੀ ਹੁਣ ਦਿਹਾੜੀ ਦਾ ਤਿੰਨ ਤਿਹਾਈ ਹਿੱਸਾ ਚੁੱਲ੍ਹੇ-ਚੱਕੀ ਵਿਚ ਬਤੀਤ ਕਰਨ ਲਗੇ ਹਨ। ਮਹੱਤਵਪੂਰਨ ਵਿਸ਼ੇ ਤੇ ਆਉਂਦਾ ਹਾਂ, ਹੁਣੇ ਪਰਸੋਂ ਮਤਲਬ ਇਸੇ ਵਿਚਕਾਰ ਕੁਝ ਸਮੇਂ ਪਹਿਲਾਂ ਸਟੇਸ਼ਨ ਦੇ ਪਲੇਟਫ਼ਾਰਮ ਤੇ ਇਸ ਨਾਚੀਜ਼ ਨੂੰ ਕੋਮਲੀ ਦੇਵੀ ਦੇ ਦਰਸ਼ਨ ਹੋਏ। ਦੂਜੇ ਦਰਜੇ ਦੇ ਡੱਬੇ ਵਿਚ ਬੈਠ ਕੇ ਕਿਤੇ ਉੱਤਰ ਵਲ ਨੂੰ ਜਾ ਰਹੀ ਸੀ। ਨਾਲ ਕੋਈ ਵੱਡੀਆਂ ਮੁੱਛਾਂ ਵਾਲਾ ਲੰਮਾ-ਚੌੜਾ ਆਦਮੀ ਵੀ ਸੀ। ਉਹ ਕੌਣ ਹੋਵੇਗਾ ਇਸਦੀ ਤੁਸੀਂ ਆਪ ਹੀ ਕਲਪਨਾ ਕਰ ਲਉ। ਉਸਨੇ ਮੈਨੂੰ ਜਦੋਂ "ਏ ਜੀ" ਆਖ ਕੇ ਆਵਾਜ਼ ਮਾਰੀ ਅਤੇ ਤੁਹਾਡੇ ਬਾਰੇ ਪੁੱਛਿਆ ਕਿ ਕਿਥੇ ਹਨ। ਏਨੇ ਨੂੰ ਮੁੱਛਾਂ ਵਾਲੇ ਰਾਕਸ਼ਸ਼ ਨੇ ਆਪਣੀ ਗੋਗੜ ਪਿਛਲੀ ਖਿੜਕੀ ਤੋਂ ਕਢ ਕੇ ਸਾਮ੍ਹਣੇ ਵਾਲੀ ਖਿੜਕੀ ਦੇ ਕੋਲ ਲਿਆ ਸੁੱਟੀ। ਉਸ ਮੁਟਿਆਰ ਨੇ ਫ਼ੌਰਨ ਗੱਲ ਬਦਲ ਕੇ ਪੁੱਛਿਆ ਕਿ ਅਮਰਤ ਕਿਥੇ ਹੈ। ਉਸ ਪਤਲੀ ਮੁਟਿਆਰ ਦੇ ਸੁਡੌਲ ਜਿਸਮ ਨੂੰ ਭਰ ਨਜ਼ਰ ਵੇਖ ਹੀ ਰਿਹਾ ਸਾਂ ਕਿ ਕਾਲਾ ਬੰਦਰ ਰੋਣਹਾਕਾ ਹੋ ਕੇ ਅੱਖਾਂ ਅਗੋਂ ਖਿਸਕਣ ਲੱਗਿਆ। ਮੈਂ ਵੀ ਉਸਦੇ ਨਾਲ ਨਾਲ ਚਲਦਿਆਂ ਕਿਹਾ ਕਿ "ਜੀਜਾ ਜੀ ਦਾ ਵਿਆਹ ਹੋ ਗਿਆ ਹੈ।" ਤਾਂ ਉਸਨੇ ਕਿਹਾ—"ਮੈਨੂੰ ਪਤਾ ਹੈ।" ਬਸ ਗੱਲ ਹੋ ਹੀ ਰਹੀ ਸੀ ਕਿ ਉਹ ਕਾਲਾ ਬਾਂਦਰ ਮੈਨੂੰ ਛੱਡ ਕੇ ਚਲਿਆ ਗਿਆ।"

ਨਿਧੀ ਨੇ ਚਿੱਠੀ ਕਈ ਵਾਰੀ ਪੜ੍ਹੀ, ਦਿਲ ਹੀ ਦਿਲ ਵਿਚ ਹੱਸਦਿਆਂ ਉਸਨੂੰ ਮੋੜ ਕੇ ਬੋਝੇ ਵਿਚ ਪਾ ਲਿਆ।

ਕਾਕਿਨਾਡਾ ਪੁਜਦਿਆਂ ਪੁਜਦਿਆ ਗਿਆਰਾਂ ਵਜ ਗਏ। ਲਕਸ਼ਮੱਈਆ ਸਟੇਸ਼ਨ ਆਏ ਤੇ ਨਿਧੀ ਨੂੰ ਘਰ ਲੈ ਗਏ। ਕਿਸੇ ਵੀ ਸਾਕ ਸੰਬੰਧੀ ਨੂੰ ਸੱਦਾ ਨਾ ਘੱਲਣ ਕਰਕੇ ਨਿਧੀ ਤੇ ਉਹਨਾਂ ਨੂੰ ਬਹੁਤ ਗੁਸਾ ਆਇਆ। ਨਿਧੀ ਨੂੰ ਕਿਸੇ ਅਦ੍ਰਿਸ਼ ਡਰ ਨੇ

ਘੇਰ ਲਿਆ। ਖਾਣਾ ਖਾ ਕੇ ਲੇਟ ਗਿਆ। ਪੰਜ ਮਿੰਟ ਹੀ ਗੁਜ਼ਰੇ ਹੋਣਗੇ ਕਿ ਜੈ ਭਾਰਤ ਮਾਤਾ ਦੇ ਨਾਰਿਆਂ ਨੇ ਉਸਦੇ ਏਕਾਂਤ ਨੂੰ ਭੰਗ ਕਰ ਦਿਤਾ।

1935 ਦੇ ਗਵਰਨਮੈਂਟ ਆਫ਼ ਇੰਡੀਆ ਐਕਟ ਦੇ ਲਾਗੂ ਹੋਣ ਦੇ ਦਿਨ ਸਨ।

ਹੁਣ ਇਸ ਗੱਲ ਤੇ ਸੁਆਲ ਪੈਦਾ ਹੋਇਆ ਕਿ ਕੀ ਕੀਤਾ ਜਾਏ। ਨੇਤਾਵਾਂ ਨੇ ਜਨਤਾ ਨੂੰ ਭੜਕਾਇਆ—"ਉਠੋ ਤਿਆਰ ਹੋ ਜਾਉ।" ਅਤੇ ਜਨਤਾ ਨੇ ਪੁੱਛਿਆ ਸੀ—"ਕੀ ਕਰਨਾ ਹੈ।"

ਕੋਈ ਇਸਦਾ ਜੁਆਬ ਨਹੀਂ ਦੇ ਸਕਿਆ ਫੇਰ ਵੀ ਭੜਕਾਉਣ ਤੇ ਸਾਰੇ ਅੱਖਾਂ ਮਲਦੇ ਉਠ ਖਲੋਤੇ ਸਨ। ਇਕ ਪਤਲਾ-ਸੁੱਕਾ ਆਦਮੀ ਹੱਥ ਵਿਚ ਸੋਟੀ ਫੜੇ ਅੱਗੇ ਅੱਗੇ ਚਲ ਰਿਹਾ ਸੀ। ਸਾਰੇ ਉਸਦੇ ਮਗਰ ਮਗਰ ਤੁਰ ਪਏ।

ਅੱਗ ਵਿਚ ਲਕੜੀ ਸੁਟੋ ਤਾਂ ਲਕੜੀ ਬਲ ਪੈਂਦੀ ਹੈ। ਸਰਕਾਰ ਨੇ ਆਪਣੇ ਚਮਚਿਆਂ ਦੇ ਹੱਥਾਂ ਵਿਚ ਸੋਟੀਆਂ ਫੜਾ ਕੇ ਇਸ ਯਾਤਰਾ ਨੂੰ ਰੋਕਣ ਲਈ ਭੇਜਿਆ। ਜਿਥੇ ਵੀ ਸਭਾ ਹੁੰਦੀ, ਸੋਟੀਆਂ ਵਰ੍ਹਦੀਆਂ। ਕਿਸੇ ਦੇ ਵੀ ਸੌਣ ਦਾ ਸਮਾਂ ਨਹੀਂ ਸੀ। ਭੁਖ-ਤ੍ਰੇਹ ਨਾਲ ਤੜਫਦੇ ਭਾਰਤੀ ਸੌਣਾ ਭੁਲ ਬੈਠੇ ਸਨ। ਤਿੰਨ ਬੰਦਿਆਂ ਨੇ ਕਮਰੇ ਵਿਚ ਵੜ ਕੇ ਸੁੱਤੇ ਨਿਧੀ ਨੂੰ ਆਣ ਜਗਾਇਆ। ਉਹ ਕੁਟੂੰਬਰਾਉ ਕਮਿਊਨਿਸਟ, ਸੁੰਦਰਮ ਸੋਸ਼ਲਿਸਟ ਅਹੋਬਲਰਾਉ ਅਨਾਰਕਿਸਟ ਸਨ। ਇਹ ਕਿਸੇ ਨੂੰ ਵੀ ਸੌਣ ਨਹੀਂ ਸਨ ਦਿੰਦੇ। ਇਹੋ ਇਹਨਾਂ ਦੀ ਜ਼ਿੰਦਗੀ ਦਾ ਟੀਚਾ ਸੀ। ਨਿਧੀ ਨੇ ਉਹਨਾਂ ਦੇ ਹੁਕਮ ਨੂੰ ਸਮਝਿਆ। ਉਹ ਉਹਨਾਂ ਨੂੰ ਰੋਕ ਨਹੀਂ ਸਕਿਆ। ਇਸ ਨਵੇਂ ਐਕਟ ਦੇ ਬਣਨ ਨਾਲ ਡਾਕਟਰਾਂ ਨਾਲ ਵੀ ਬੇਇਨਸਾਫ਼ੀ ਹੋਈ ਸੀ, ਉਹਨਾਂ ਨੇ ਨਿਧੀ ਨੂੰ ਉਸ ਤੇ ਭਾਸ਼ਨ ਦੇਣ ਲਈ ਕਿਹਾ।

ਤਿੰਨਾਂ ਨੂੰ ਇਹ ਪਤਾ ਸੀ ਕਿ ਅੱਜ ਰਾਤੀਂ ਉਸਦੀ ਸੁਹਾਗਰਾਤ ਦਾ ਮਹੂਰਤ ਹੈ। ਫੇਰ ਵੀ ਉਹਨਾਂ ਨੇ ਜ਼ਬਰਦਸਤੀ ਕੀਤੀ। ਨਿਧੀ ਨੇ ਕਿਹਾ ਕਿ ਉਹ ਭਾਸ਼ਨ ਨਹੀਂ ਦੇਵੇਗਾ। ਹਾਂ, ਚੁਪ-ਚੁਪੀਤਾ ਸਭਾ ਵਿਚ ਜਾ ਕੇ ਬੈਠ ਜਾਏਗਾ।

ਚਾਰ ਵਜ ਚੁਕੇ ਸਨ। ਸੜਕ ਦੇ ਕੰਢੇ ਨਗਰਪਾਲਿਕਾ ਦੀ ਹੱਦ ਦਰਸਾਉਣ ਵਾਲੀ ਇਕ ਫੱਟੀ ਲੱਗੀ ਸੀ ਪਰ ਜਨਤਾ ਉਸਨੂੰ ਅਣਵੇਖਿਆ ਕਰਕੇ ਬੈਠ ਗਈ। ਚਾਰੇ ਪਾਸੇ ਮਨੁੱਖਾਂ ਦਾ ਇਕ ਬੇਅੰਤ ਸਮੁੰਦਰ ਠਾਠਾਂ ਮਾਰ ਰਿਹਾ ਸੀ। ਕੋਈ ਇਕ ਬੰਦਾ ਭਾਸ਼ਨ ਦੇ ਰਿਹਾ ਸੀ। ਭਾਸ਼ਨ ਦੀਆਂ ਗੱਲਾਂ ਠੀਕ ਤਰ੍ਹਾਂ ਸਮਝ ਨਾ ਸਕਣ ਤੇ ਵੀ ਲੋਕੀਂ ਥੋੜ੍ਹੇ ਥੋੜ੍ਹੇ ਚਿਰ ਮਗਰੋਂ ਤਾੜੀਆਂ ਵਜਾ ਰਹੇ ਸਨ। ਬੜੀ ਗੜਬੜ ਸੀ। ਸਵਰਾਜ ਤੇ ਸੁਤੰਤਰਤਾ ਆਪਣੇ ਵਜੂਦ ਨੂੰ ਮੰਨਵਾਉਣ ਲਈ ਰੌਲਾ ਪਾ ਰਹੀਆਂ ਸਨ। ਇੰਨੇ ਨੂੰ ਇਕ ਦੂਜੇ ਬੰਦੇ ਨੇ ਆ ਕੇ ਕੁਝ ਕਿਹਾ। ਉਸਨੂੰ ਜ਼ਬਰਦਸਤੀ ਖਿਚ ਕੇ ਬਾਹਰ ਲਿਜਾਇਆ ਗਿਆ। ਦੂਜੇ ਨੇ ਉਠ ਕੇ ਭਾਸ਼ਣ ਦੇਣਾ ਸ਼ੁਰੂ ਕਰ ਦਿਤਾ। ਦਯਾਨਿਧੀ ਉਸਨੂੰ ਸੁਣ ਕੇ ਗੁਸੇ ਵਿਚ ਆ ਗਿਆ। ਸਰੀਰ ਵਿਚ ਜੋਸ਼ ਉਛਾਲੇ ਮਾਰਨ ਲੱਗਿਆ। ਬਾਹਵਾਂ ਫੜਕ ਉਠੀਆਂ। ਦਿਲ ਕੰਬ ਗਿਆ। ਖ਼ੂਨ ਉਬਾਲੇ ਮਾਰਨ ਲੱਗਾ

ਅਤੇ ਹੁਣ ਉਹ ਇਕ ਮਨੁੱਖ ਤੋਂ ਇਕ ਤਾਕਤ ਬਣ ਗਿਆ। ਸਮੁੰਦਰ ਨੂੰ ਜਜ਼ਬ ਕਰ ਲੈਣ ਵਾਲਾ ਇਕ ਅੱਗ ਦਾ ਗੋਲਾ ਬਣ ਗਿਆ। ਆਪ-ਮੁਹਾਰੇ ਹੀ ਕੋਈ ਇਕ ਅਜਿੱਤ ਤਾਕਤ ਉਹਨੂੰ ਅਗਾਂਹ ਨੂੰ ਖਿਚ ਕੇ ਲੈ ਗਈ। ਉਹ ਮੰਚ ਤੇ ਜਾ ਕੇ ਭਾਸ਼ਨ ਦੇਣ ਲੱਗਾ। ਉਹ ਭਾਸ਼ਾ ਜਾਂ ਵਾਅਦੇ ਸਨ ਜਾਂ ਨਹੀਂ, ਤਰਕ ਦੇ ਤਰਾਜ਼ੂ ਤੇ ਖਰੇ ਉਤਰਦੇ ਸਨ ਜਾਂ ਨਹੀਂ, ਇਹਨਾਂ ਸਾਰਿਆਂ ਸੁਆਲਾਂ ਨਾਲ ਹੁਣ ਉਸਦਾ ਕੋਈ ਸੰਬੰਧ ਨਹੀਂ ਸੀ ਰਹਿ ਗਿਆ। ਟੁਟੇ-ਭੱਜੇ ਹਿਰਦੇ ਦਾ ਪੱਥਰ ਦੇ ਹਿਰਦੇ ਨਾਲ ਸਿੱਧਾ ਟਾਕਰਾ ਸੀ। ਨਿਧੀ ਦਾ ਭਾਸ਼ਨ ਵਰਖਾ ਦੇ ਪੱਜ, ਤੂਫ਼ਾਨ ਦੇ ਪੱਜ ਧਰਤੀ ਨੂੰ ਆਪਣਾ ਰੋਣਾ ਸੁਣਾਉਣ ਵਾਂਗ ਸੀ। ਚਿੱਕੜ ਵਿਚ ਫਸੇ ਕੀੜੇ ਦਾ ਚੰਨ ਦੀ ਆਸ ਰਖਣ ਵਰਗਾ ਸੀ ਉਹ। ਉਹ ਸ੍ਰਿਸ਼ਟੀ ਦਾ ਆਤਮ ਨਿਵੇਦਨ ਸੀ। ਨਿਧੀ ਨੇ ਕਿਹਾ, "ਸੁਤੰਤਰਤਾ ਸਾਡਾ ਜਨਮਸਿੱਧ ਅਧਿਕਾਰ ਹੈ। ਮਨੁੱਖ ਦੀ ਆਜ਼ਾਦੀ ਆਮ ਭੁਖ-ਤ੍ਰੇਹ ਤੋਂ ਵੀ ਜ਼ਿਆਦਾ ਮਹੱਤਵ ਰਖਦੀ ਹੈ। ਗ਼ੁਲਾਮੀ ਦੀ ਆਦਤ ਪੈ ਜਾਣ ਕਰਕੇ ਇਸ ਜਨਤਾ ਨੂੰ ਵਿਦ੍ਰੋਹ ਤੇ ਕ੍ਰਾਂਤੀ ਕਰਨੀ ਆਉਂਦੀ ਹੀ ਨਹੀਂ ਹੈ। ਜੇਕਰ ਕੋਈ ਕਿਤੇ ਆਪਣੀ ਹੈਸੀਅਤ ਨੂੰ ਸਮਝਣ ਲੱਗਦਾ ਹੈ ਤਾਂ ਅੰਗ੍ਰੇਜ਼ੀ ਸਰਕਾਰ ਉਹਨੂੰ ਖ਼ਰੀਦ ਲੈਂਦੀ ਹੈ। ਉਹਨੂੰ ਵੱਡੇ-ਵੱਡੇ ਖ਼ਿਤਾਬ ਤੇ ਅਹੁਦੇ ਦੇ ਕੇ ਕਿਸੇ ਪੱਜ ਨਾਲ ਉਹਨੂੰ ਦੂਰ ਕਿਸੇ ਦੇਸ਼ ਵਿਚ ਭੇਜ ਦਿੰਦੀ ਹੈ। ਇਹਨਾਂ ਸਾਰਿਆਂ ਨੂੰ ਠੁਕਰਾ ਕੇ ਉਹਨਾਂ ਨਾਲ ਕੋਈ ਲਗਾਉ ਨਾ ਰਖਣ ਵਾਲਾ ਨੇਤਾ ਹੁੰਦਾ ਹੈ। ਉਹਨੂੰ ਸਰਕਾਰ ਫੜ ਲੈਂਦੀ ਹੈ। ਆਪਣੇ ਢਿਡ ਲਈ ਵਿਕ ਗਏ ਇਹਨਾਂ ਭਾਰਤੀ ਨੌਕਰਾਂ 'ਤੇ ਹੀ ਸਰਕਾਰ ਨੇ ਗ਼ੁਲਾਮੀ ਨੂੰ ਬਰਕਰਾਰ ਰਖਣ ਦਾ ਭਾਰ ਸੌਂਪਿਆ ਹੋਇਆ ਹੈ। ਉਹਨਾਂ ਨੇ ਭਾਰਤ ਮਾਤਾ ਨੂੰ ਇਕ ਰੁਪਏ ਵਿਚ ਵੇਚ ਦਿਤਾ ਹੈ। ਜਿਸ ਵਿਚੋਂ ਚਾਰ ਕੁ ਆਨੇ ਸਾਡੇ ਲਈ ਛੱਡ ਕੇ ਬਾਕੀ ਬਾਰ੍ਹਾਂ ਆਨੇ ਉਹ ਹੀ ਲੁਟ ਰਹੇ ਹਨ।

ਨਿਧੀ ਦੇ ਭਾਸ਼ਨ ਨੇ ਸਭਾ ਤੇ ਅਸਰ ਪਾਇਆ। ਨਿਧੀ ਆਖ ਰਿਹਾ ਸੀ— ਆਪਣੇ ਅਫ਼ਸਰ ਦੇ ਪੈਰਾਂ ਹੇਠਲੀ ਮਿੱਟੀ ਵਾਂਗ ਜੀ ਰਿਹਾ ਕਰਮਚਾਰੀ, ਪਾਣੀ ਵਰ੍ਹਨ ਦੀ ਉਡੀਕ ਕਰ ਰਿਹਾ ਕਿਸਾਨ, ਇਮਤਿਹਾਨ ਵਿਚ ਪਾਸ ਨਾ ਹੋ ਸਕਣ ਵਾਲਾ ਵਿਦਿਆਰਥੀ ਪੰਜਾਂ ਮਹੀਨਿਆਂ ਵਿਚੋਂ ਕਿਤੇ ਇਕ ਵਾਰ ਤਨਖ਼ਾਹ ਪਾਉਣ ਵਾਲਾ ਅਧਿਆਪਕ, ਆਲਸੀ ਪਤਨੀ ਦੀ ਝਾੜ ਤੋਂ ਤੰਗ ਆ ਕੇ ਨੱਸ ਜਾਣ ਵਾਲਾ ਪਤੀ, ਸਾਰਿਆਂ ਲਈ ਆਮ ਸਭਾਵਾਂ ਰੰਗਮੰਚ ਵਾਂਗ ਹੁੰਦੀਆਂ ਹਨ। ਇਥੇ ਆ ਕੇ ਉਹ ਕੁਝ ਚਿਰ ਲਈ ਆਪਣੀਆਂ ਔਕੜਾਂ, ਅਸ਼ਾਂਤੀ, ਭੁਖ ਸਭ ਕੁਝ ਭੁਲ ਕੇ ਮਨੁੱਖ ਵਿਚ ਬਦਲ ਜਾਂਦੇ ਹਨ ਅਤੇ ਆਜ਼ਾਦੀ ਦੀ ਸਾਹ ਲੈਂਦੇ ਹਨ।

ਹੁਣ ਡਾਕਟਰਾਂ ਨੂੰ ਹੀ ਲੈ ਲਉ, ਸਿਹਤ ਵਿਭਾਗ ਨੂੰ ਹੀ ਲੈ ਲਉ। ਸਾਰਿਆਂ ਉੱਚੇ ਅਹੁਦਿਆਂ ਤੇ ਗੋਰੇ ਬੈਠੇ ਹਨ। ਹੱਥ ਪੈਰ ਵੀ ਉਹੀ ਹਨ। ਅਸੀਂ ਲੋਕ ਤਾਂ ਉਹਨਾਂ ਦੇ ਪੈਰਾਂ ਥਲੜੀ ਧੂੜ ਵਾਂਗ ਹਾਂ। ਫ਼ਰਕ ਕੇਵਲ ਏਨਾ ਕੁ ਹੈ ਕਿ ਧੂੜ ਦਾ ਇਕ ਕਿਣਕਾ ਵੱਡਾ ਹੈ ਤਾਂ ਦੂਜਾ ਨਿੱਕਾ, ਬਸ।

ਜਨਤਾ ਵਿਚ ਹਲਚਲ ਮਚ ਗਈ। ਬਾਹਰ ਕਿਸੇ ਨੇ ਕੁਝ ਆਖਿਆ। ਇਕੋ ਦਮ ਜਨਤਾ ਦਾ ਰੌਲਾ ਉਠ ਕੇ ਉਸ ਵਲ ਜਾਣ ਲੱਗਿਆ। ਇਸੇ ਗੜਬੜ ਵਿਚ ਨਗਰਪਾਲਿਕਾ ਦੀ ਹੱਦ ਟਪਣੀ ਪਈ ਅਤੇ ਉਹ ਅੰਦਰ ਵਲ ਨੂੰ ਧਕ ਦਿਤੇ। ਦੂਰੋਂ ਸੀਟੀਆਂ, ਘੋੜਿਆਂ ਦੀਆਂ ਟਾਪਾਂ ਦੀ ਆਵਾਜ਼ ਤੇ ਧੂੜ ਦਾ ਗੁਬਾਰ ਦਿਸਿਆ। ਜਨਸਮੂਹ ਸਿਮਟ ਕੇ ਇਕ ਹੋ ਗਿਆ ਜਿਵੇਂ ਆਪਣੀ ਸ਼ਖ਼ਸੀਅਤ ਨੂੰ ਸਮੇਟ ਕੇ ਇਕ ਮਹਾਮਾਨਵ ਵਿਚ ਤਬਦੀਲ ਹੋ ਗਿਆ ਹੋਵੇ। ਜਨਸਮੂਹ ਨੂੰ ਤਿੱਤਰ-ਬਿੱਤਰ ਹੋ ਜਾਣ ਲਈ ਚਾਰ ਮਿੰਟਾਂ ਦਾ ਸਮਾਂ ਦਿਤਾ ਗਿਆ। ਫੇਰ ਸੀਟੀਆਂ ਵੱਜੀਆਂ। ਸਾਰੇ ਇਧਰ-ਉਧਰ ਨੱਸਣ ਲੱਗੇ।

ਦਯਾਨਿਧੀ ਨੇ ਆਪਣਾ ਭਾਸ਼ਨ ਜਾਰੀ ਰਖਿਆ—"ਕੇਵਲ ਰਾਓ ਬਹਾਦਰ ਦਾ ਖ਼ਿਤਾਬ ਪਾਉਣ ਲਈ ਮਨੁੱਖਤਾ, ਸੁਤੰਤਰਤਾ, ਘਰ, ਪਰਿਵਾਰ ਅਤੇ ਆਤਮਾਵਾਂ ਨੂੰ ਵੇਚਦੇ ਜੀ ਰਹੇ ਇਹਨਾਂ ਬੰਦਿਆਂ ਦੀ ਗ਼ੁਲਾਮੀ ਵਿਚ ਜੀਂਦੇ ਰਹਿਣ ਤੋਂ ਮਰ ਜਾਣਾ ਜ਼ਿਆਦਾ ਚੰਗਾ ਰਹੇਗਾ।" ਫੇਰ ਤੋਂ ਸੀਟੀਆਂ ਸੁਣਾਈ ਦਿਤੀਆਂ। ਜਨਸਮੂਹ ਤਿੱਤਰ-ਬਿੱਤਰ ਹੋ ਗਿਆ। ਚੀਕਾਂ, ਸੋਟੀਆਂ ਦੀ ਵਰਖਾ, ਅੱਗ ਨੂੰ ਬੁਝਾਉਣ ਲਈ ਮਾਲਕਾਂ ਰਾਹੀਂ ਈਜਾਦ ਕੀਤੇ ਗਏ ਯੰਤ੍ਰਾਂ ਦੀ ਵਰਖਾ, ਬਸ ਤਿੰਨ ਕੁ ਮਿੰਟ ਲੱਗੇ। ਆਜ਼ਾਦੀ ਤੇ ਗ਼ੁਲਾਮੀ ਵਿਚਕਾਰ ਖ਼ਾਮੋਸ਼ ਟਾਕਰਾ ਸੀ। ਕੁਝ ਡਿਗ ਪਏ, ਕੁਝ ਫੱਟੜ ਹੋਏ। ਫੱਟੜ ਸੂਰਜ ਲਹਿੰਦੇ ਵਿਚ ਲੜਖੜਾਉਂਦਾ ਹੋਇਆ ਉਤਰਣ ਲੱਗਿਆ। ਡਿਗੇ ਹੋਏ ਬੰਦਿਆਂ ਨੂੰ ਰੇਤ ਦੀਆਂ ਬੋਰੀਆਂ ਵਾਂਗ ਗੱਡੀਆਂ ਵਿਚ ਤੁੰਨ ਦਿਤਾ ਗਿਆ।

ਹਸਪਤਾਲ ਵਿਚ ਬਿਸਤਰੇ ਤੇ ਲੇਟਿਆ ਦਯਾਨਿਧੀ ਦੁਖੀ ਹੋ ਰਿਹਾ ਸੀ ਕਿ ਆਪਣੇ ਭਾਸ਼ਨ ਵਿਚ ਉਹਨੇ ਇਹ ਕਿਉਂ ਨਹੀਂ ਦੱਸਿਆ ਕਿ ਸਾਡੇ ਦੇਸ਼ ਵਿਚ ਇਸ ਸਰਕਾਰ ਦੀ ਦਮਨ ਨੀਤੀ ਦੇ ਸਿੱਟੇ ਵਜੋਂ ਫੱਟੜ ਲੋਕਾਂ ਲਈ ਹਸਪਤਾਲ ਖੋਲ੍ਹੇ ਗਏ ਹਨ। ਖੱਬੇ ਹੱਥ ਦੀ ਕੂਹਣੀ ਅਤੇ ਖੱਬੀ ਅੱਖ ਦੇ ਮੱਥੇ ਤੇ ਦੋ ਸੱਟਾਂ ਵਜੀਆਂ ਸਨ। ਸ਼ੀਸ਼ੇ ਵਿਚ ਆਪਣਾ ਮੂੰਹ ਵੇਖ ਕੇ ਹਾਸਾ ਆ ਗਿਆ। ਉਸਨੇ ਸੋਚਿਆ "ਦੇਸ਼ ਲਈ ਕੁਰਬਾਨੀ ਦਾ ਮਤਲਬ ਕੁਝ ਇਸੇ ਤਰ੍ਹਾਂ ਦਾ ਹੋਵੇਗਾ ਸ਼ਾਇਦ।"

ਬਾਹਰ ਗੱਡੀ ਰੁਕਣ ਤੇ ਕਿਸੇ ਦੇ ਉਤਰਨ ਦੀ ਆਵਾਜ਼ ਆਈ। ਅਮ੍ਰਿਤਮ ਅੰਦਰ ਆਈ ਤੇ ਬਿਸਤਰੇ ਕੋਲ ਸਟੂਲ ਖਿਚ ਕੇ ਬੈਠ ਗਏ। ਉਸਦੇ ਪਤੀ ਦਾ ਮਸੇਰਾ ਭਰਾ ਸ਼ੰਕਰਮ ਵੀ ਨਾਲ ਆਇਆ ਸੀ। ਅਮ੍ਰਿਤਮ ਨੇ ਕਿਹਾ—"ਜੱਗੂ ਨੇ ਦੱਸਿਆ ਸੀ। ਮੈਂ ਸੋਚਿਆ ਕਿ ਚਲੋ ਵਿਆਹ ਦੇ ਮੌਕੇ ਤੇ ਵੀ ਨਹੀਂ ਆ ਸਕੀ। ਤੁਹਾਨੂੰ ਵੇਖਣ ਲਈ ਦਿਲ ਕੀਤਾ ਤਾਂ ਸ਼ੰਕਰਮ ਨੂੰ ਨਾਲ ਲੈ ਕੇ ਚਲੀ ਆਈ। ਉਹ ਵੀ ਆਉਣਾ ਚਾਹੁੰਦੇ ਸਨ ਪਰ ਤਹਿਸੀਲਦਾਰ ਨੇ ਉਥੇ ਹੀ ਡੇਰਾ ਲਾਇਆ ਹੋਇਆ ਹੈ ਇਸ ਲਈ ਉਹਨਾਂ ਨੇ ਮੈਨੂੰ ਵੇਖ ਆਉਣ ਲਈ ਭੇਜਿਆ ਹੈ। ਇਹ ਕਿਹੋ ਜਿਹਾ ਹੁਲੀਆ ਬਣਾਇਆ ਹੋਇਆ ਹੈ। ਸਭ ਕੁਝ ਸੁਣ ਚੁਕੀ ਹਾਂ—ਹਾਇ ਰੱਬਾ। ਕਿਹੋ ਜਿਹਾ ਸਮਾਂ

ਆ ਗਿਆ ਹੈ ।" ਅਮ੍ਰਿਤਮ ਨੇ ਉਂਗਲ ਨੱਕ ਤੇ ਰਖਦਿਆਂ ਆਖਿਆ । ਅਮ੍ਰਿਤਮ ਹੁਣ ਕਾਫ਼ੀ ਤੰਦਰੁਸਤ ਵਿਖਾਈ ਦੇ ਰਹੀ ਸੀ । ਬੈਂਗਨੀ ਸਾੜ੍ਹੀ—ਬਾਹਵਾਂ ਨਾਲ ਲੱਗੀ ਲਾਲ ਫੁੱਲਾਂ ਦੇ ਠੱਪੇ ਵਾਲੀ ਖੱਦਰ ਦੀ ਚੋਲੀ—ਖਿਲਰੇ ਵਾਲਾਂ ਦੀਆਂ ਲਿਟਾਂ—ਗੁੱਤ ਸਭ ਕੁਝ ਰਲ ਕੇ ਉਸਦੀ ਸ਼ਖ਼ਸੀਅਤ ਨੂੰ ਪੂਰਣਤਾ ਬਖ਼ਸ਼ ਰਹੇ ਸਨ । ਚਿਹਰਾ ਕੁਝ ਮੁਰਝਾ ਗਿਆ ਸੀ ਪਰ ਉਸ ਵਿਚ ਇਕ ਅਨੋਖੀ ਸੁੰਦਰਤਾ ਭਰੀ ਸੀ ।

ਅਮ੍ਰਿਤਮ ਨੂੰ ਵੇਖਦਿਆਂ ਸਾਰ ਹੀ ਨਿਧੀ ਸੰਤੋਖ ਨਾਲ ਭਰ ਗਿਆ ਜਾਪਿਆ ਜਿਵੇਂ ਉਸਦੇ ਜ਼ਖ਼ਮ ਭਰ ਗਏ ਹੋਣ । ਖ਼ੂਨ ਨਸਾਂ ਵਿਚ ਦੌੜ ਰਿਹਾ ਹੈ ਪਰ ਉਸ ਵਿਚ ਤਾਜ਼ਗੀ ਦੀ ਘਾਟ ਮਹਿਸੂਸ ਹੋਈ । ਅਮ੍ਰਿਤਮ ਨੂੰ ਵੇਖ ਕੇ ਉਹਨੂੰ ਜਾਪਿਆ ਜਿਵੇਂ ਭਾਰਤ ਮਾਤਾ ਨੂੰ ਵੇਖ ਰਿਹਾ ਹੈ, ਉਹਨੂੰ ਆਪਣੀ ਸੋਚ ਤੇ ਹਾਸਾ ਆਇਆ ।

"ਜੀਜਾ ਜੀ ਤੁਹਾਡੇ ਲਈ ਇਕ ਸੁਗਾਤ ਲਿਆਈ ਹਾਂ । ਬੁਝੋ ਤਾਂ ਕੀ ਹੈ ?" ਬੜੀ ਹੀ ਅਦਾ ਨਾਲ ਉਸਨੇ ਪੁੱਛਿਆ । ਨੀਲੇ ਰੰਗ ਦੇ ਮੂੰਹ ਵਿਚੋਂ. ਦੰਦਾਂ ਦੀ ਕਤਾਰ ਤਾਰਿਆਂ ਦੀ ਮਾਲਾ ਦੀ ਤਰ੍ਹਾਂ ਚਮਕ ਉਠੀ ।

"ਚੌਲਾਂ ਦੀ ਫਿਰਨੀ ਲਿਆਏ ਹੋਉਗੇ ।"

"ਊਂ ਹੂ ।"

"ਅਨਰਸੇ ਹੋਣਗੇ ਨਹੀਂ ਤਾਂ ।"

"ਬਿਲਕੁਲ ਨਹੀਂ ।"

"ਹੁਣ ਤੁਸੀਂ ਹੀ ਝਟਪਟ ਦੱਸ ਛੱਡੋ—ਦੱਸਣ ਦੀ ਵੀ ਕੀ ਲੋੜ ਹੈ, ਹੱਥ ਵਿਚ ਫੜਾ ਦਿਉ ਨਾ ।"

"ਇੰਦਰਾ ਨੂੰ ਨਾਲ ਲਿਆਈ ਹਾਂ ।"

ਨਿਧੀ ਨੇ ਹੈਰਾਨੀ ਨਾਲ ਅੱਖਾਂ ਅੱਡੀਆਂ ਅਤੇ ਉਠ ਕੇ ਬੈਠਣ ਦੀ ਕੋਸ਼ਿਸ਼ ਕਰਨ ਲੱਗਿਆ ਪਰ ਬਹਿ ਨਾ ਸਕਿਆ । ਲੇਟਿਆ ਹੀ ਰਿਹਾ ।

"ਗੱਡੀਉਂ ਉਤਰ ਕੇ ਸਿਧੇ ਤੁਹਾਡੇ ਸਹੁਰੇ ਪੁਜੇ । ਦਸ ਮਿੰਟ ਵੀ ਨਹੀਂ ਲੰਘੇ ਸਨ ਕਿ ਪੁਲੀਸ ਵਾਲੇ ਨੇ ਖ਼ਬਰ ਦਿਤੀ ਕਿ ਲਾਠੀ ਚਾਰਜ ਹੋਇਆ ਸੀ, ਤੁਹਾਨੂੰ ਸਟ ਵਜੀ ਹੈ ਤੇ ਤੁਸੀਂ ਹਸਪਤਾਲ ਵਿਚ ਹੋ । ਕਿਹੋ ਜਿਹਾ ਹੈ ਤੁਹਾਡਾ ਸਹੁਰਾ ਵੀ, ਰਤਾ ਕੁ ਤਾਂ ਖ਼ਿਆਲ ਕਰਦਾ ਕਿ ਜਵਾਈ ਹੈ ।"

ਜੇਕਰ ਇਹੋ ਸਭ ਸੋਚਣਗੇ ਤਾਂ ਦੂਜੇ ਦਿਨ ਹੀ ਨੌਕਰੀ ਤੋਂ ਹੱਥ ਧੋਣਾ ਪਵੇਗਾ । ਦੌਰੇ ਤੇ ਆਏ ਤਹਿਸੀਲਦਾਰ ਨੂੰ ਛਡ ਕੇ ਤੁਹਾਡੇ ਪਤੀਦੇਵ ਕਿਉਂ ਨਹੀਂ ਆਏ । ਨੌਕਰੀ ਦਾ ਮਤਲਬ ਹੀ ਹੁੰਦਾ ਹੈ ਵਿਕ ਜਾਣਾ । ਫ਼ਰਜ਼ ਨਿਭਾਉਣ ਵੇਲੇ ਭਰਾ, ਪੁਤਰ, ਜਵਾਈ ਕਿਸੇ ਰਿਸ਼ਤੇ ਲਈ ਕੋਈ ਥਾਂ ਨਹੀਂ । ਲਿਹਾਜ਼ ਕਰਨ ਵਾਲਿਆਂ ਨੂੰ ਦੂਜੇ ਹੀ ਦਿਨ ਨੌਕਰੀ ਤੋਂ ਬਰਖ਼ਾਸਤ ਕਰ ਦਿਤਾ ਜਾਂਦਾ ਹੈ ।"

"ਹਾਂ ਤੁਹਾਡਾ ਆਖਣਾ ਠੀਕ ਹੈ । ਵੇਖਦੀ ਹਾਂ, ਚੱਕਬੰਦੀ ਦੇ ਦਿਨਾਂ ਵਿਚ ਤਾਂ ਸਾਡੇ ਇਹਨਾਂ ਨੂੰ ਖਾਣ ਪੀਣ ਦੀ ਵੀ ਹੋਸ਼ ਨਹੀਂ ਰਹਿੰਦੀ ।"

"ਬੇਚਾਰਿਆਂ ਨੂੰ ਮਾਮੂਲੀ ਦਿਨਾਂ ਵਿਚ ਹੀ ਨੀਂਦਰ ਨਹੀਂ ਪੈਂਦੀ ਫੇਰ ਚੱਕਬੰਦੀ ਦੇ ਦਿਨਾਂ ਦੀ ਗੱਲ ਤਾਂ ਪੁਛਣਾ ਹੀ ਕੀ ?" ਨਿਧੀ ਨੇ ਕਿਹਾ।

"ਚਲੋ ਹਟੋ, ਜਾਓ ਵੀ, ਫੇਰ ਸ਼ਰਾਰਤ ਤੇ ਉਤਰ ਆਏ। ਮਾਰ ਖਾ ਕੇ ਵੀ ਮਸਖਰਾਪਨ ਗਿਆ ਨਹੀਂ। ਹਾਂ ਤਾਂ ਕੀ ਦੱਸ ਰਹੀ ਸੀ—ਹਾਂ ਯਾਦ ਆਇਆ ਪੁਲੀਸ ਵਾਲੇ ਨੇ ਖ਼ਬਰ ਦਿਤੀ ਤਾਂ ਮੈਂ ਪੁਛਿਆ ਸਹੁਰਾ ਜੀ ਕਿਥੇ ਹਨ ਤਾਂ ਉਹ ਕੁਝ ਜੁਆਬ ਨਾ ਦੇ ਸਕਿਆ। ਤੁਹਾਡੀ ਸੱਸ ਨੇ ਵੀ ਤੁਹਾਡੀ ਪਿਟਾਈ ਤੇ ਰਤਾ ਵੀ ਦੁਖ ਨਾ ਵਿਖਾਇਆ ਮੇਰਾ ਜੀ ਨਹੀਂ ਮੰਨਿਆ। ਵੇਖਣ ਲਈ ਦਿਲ ਤੜਫ ਉਠਿਆ। ਇੰਦਰਾ ਨੂੰ ਵੀ ਮੈਂ ਨਾਲ ਚੱਲਣ ਲਈ ਕਿਹਾ। ਉਸਨੇ ਮਾਂ ਦੇ ਮੂੰਹ ਵਲ ਕੋਈ ਦਸ ਵਾਰੀ ਤੱਕਿਆ ਤਾਂ ਕਿਤੇ ਇਜਾਜ਼ਤ ਲੈ ਕੇ ਮੇਰੇ ਨਾਲ ਤੁਰੀ ਹੈ।"

"ਕਿਥੇ ਹੈ ਉਹ ?"

"ਸੱਦਾਂ ? ਇੰਦਰਾ।" ਆਖ ਕੇ ਦੋ ਵਾਰੀ ਆਵਾਜ਼ ਮਾਰੀ।

ਬਾਹਰੋਂ ਕੋਈ ਜੁਆਬ ਨਹੀਂ ਆਇਆ ਤਾਂ ਸ਼ੰਕਰਮ ਨੂੰ ਸੱਦਣ ਲਈ ਉਸਨੂੰ ਬਾਹਰ ਘਲਿਆ। ਸ਼ੰਕਰਮ ਨੇ ਬਾਹਰ ਜਾ ਕੇ ਚਾਰੋਂ ਪਾਸੇ ਵੇਖਿਆ ਪਰ ਇੰਦਰਾ ਉਥੇ ਨਹੀਂ ਸੀ। ਸ਼ੰਕਰਮ ਅੰਦਰ ਮੁੜ ਆਇਆ। "ਬੜੀ ਹੈਰਾਨੀ ਦੀ ਗੱਲ ਹੈ, ਮੈਂ ਉਸਨੂੰ ਆਪਣੇ ਨਾਲ ਅੰਦਰ ਆਉਣ ਲਈ ਆਖਿਆ ਤਾਂ ਉਹ ਉਥੇ ਹੀ ਖੜੀ ਹੋ ਕੇ ਕਹਿਣ ਲੱਗੀ ਕਿ ਪਹਿਲਾਂ ਅਸੀਂ ਜਾਈਏ, ਰਤਾ ਕੁ ਠਹਿਰ ਕੇ ਉਹ ਵੀ ਆ ਜਾਵੇਗੀ। ਤੇ ਏਨੀ ਕੁ ਦੇਰ ਵਿਚ ਪਤਾ ਨਹੀਂ ਕਿਥੇ ਗੁਆਚ ਗਈ ?"

"ਸ਼ਾਇਦ ਕੋਈ ਜਾਣ-ਪਛਾਣ ਦਾ ਮਿਲ ਗਿਆ ਹੋਵੇਗਾ, ਉਹਦੇ ਨਾਲ ਕਿਤੇ ਦੂਜੇ ਵਾਰਡ ਵਿਚ ਨਾ ਚਲੀ ਗਈ ਹੋਵੇ।"

"ਠਹਿਰੋ, ਮੈਂ ਵੇਖ ਆਉਂਦੀ ਹਾਂ।" ਅਮ੍ਰਿਤਮ ਬਾਹਰ ਗਈ।

ਨਿਧੀ ਨੂੰ ਜਾਪਿਆ ਜਿਵੇਂ ਉਹ ਇਕ ਸੁਫਨਾ ਵੇਖ ਰਿਹਾ ਹੈ। ਤਾਂ ਕੀ ਸਹੁਰੇ ਜੀ ਨੂੰ ਉਸਦੇ ਭਾਸ਼ਨ ਦੀ ਗੱਲ ਪਤਾ ਸੀ। ਜਾਣ-ਬੁਝ ਕੇ ਉਹਨਾਂ ਨੇ ਇਹ ਕਿਹੋ ਜਿਹਾ ਕੰਮ ਕਰਵਾਇਆ ? ਉਹ ਕਿਸਨੂੰ ਜ਼ਿਆਦਾ ਮਹੱਤਤਾ ਦਿੰਦੇ ਹਨ, ਰਾਓ ਬਹਾਦਰ ਦੇ ਖ਼ਿਤਾਬ ਨੂੰ ਜਾਂ ਧੀ ਦੇ ਸੁਹਾਗ ਨੂੰ ? ਨਿਧੀ ਨੂੰ ਜਾਪਿਆ ਕਿ ਇਸੇ ਸੁਆਲ ਦੇ ਜੁਆਬ ਤੇ ਉਸਦਾ ਭਵਿੱਖ ਨਿਰਭਰ ਹੈ। ਅੱਖ ਤੇ ਖ਼ੂਨ ਦੀ ਇਕ ਬੂੰਦ ਚੋ ਪਈ ਅਤੇ ਹੰਝੂਆਂ ਨਾਲ ਰਲ ਗਈ।

ਪੰਜਾਂ ਮਿੰਟਾਂ ਵਿਚ ਅਮ੍ਰਿਤਮ ਹੈਰਾਨ ਹੁੰਦੀ ਪਰਤ ਆਈ। ਇੰਦਰਾ ਕਿਤੇ ਵੀ ਨਹੀਂ ਸੀ, ਹਾਂ ਹਸਪਤਾਲ ਦੇ ਇਕ ਮੁੰਡੇ ਨੇ ਜ਼ਰੂਰ ਦਸਿਆ ਸੀ ਕਿ ਉਹਨੂੰ ਕੋਈ ਭੱਦਰ ਪੁਰਸ਼ ਆ ਕੇ ਗੱਡੀ ਤੇ ਬਿਠਾ ਕੇ ਵਾਪਸ ਲੈ ਗਏ ਹਨ। "ਬੜੀ ਹੈਰਾਨੀ ਵਾਲੀ ਗੱਲ ਹੈ, ਹੈ ਨਾ ਜੀਜਾ ਜੀ। ਕੌਣ ਹੋਵੇਗਾ ?" ਅਮ੍ਰਿਤਮ ਨੇ ਪੁੱਛਿਆ।

"ਗੱਲ ਬਿਲਕੁਲ ਸਾਫ਼ ਹੋ ਗਈ ਸੀ। ਸਹੁਰੇ ਜੀ ਨੇ ਪੁਲੀਸ ਦੀ ਗੱਡੀ ਭੇਜ ਕੇ

ਧੀ ਨੂੰ ਵਾਪਸ ਬੁਲਵਾ ਲਿਆ ਹੈ। ਮੇਰੇ ਜਿਹੇ ਜਵਾਈ ਨਾਲ ਸੰਬੰਧ ਕਾਇਮ ਰਖਣਾ ਉਹਨਾਂ ਦੀ ਨੌਕਰੀ ਲਈ ਖ਼ਤਰਨਾਕ ਹੈ।"

"ਭਲਾ ਕਿਵੇਂ ?"

"ਤੁਸੀਂ ਨਹੀਂ ਜਾਣਦੇ। ਸਰਕਾਰੀ ਨੌਕਰਾਂ ਦਾ ਕੋਈ ਦੂਰ ਦਾ ਰਿਸ਼ਤੇਦਾਰ ਵੀ ਜੇਕਰ ਰਾਜਨੀਤਿਕ ਮਾਮਲਿਆਂ ਵਿਚ ਹਿੱਸਾ ਪਾਉਂਦਾ ਹੈ ਤਾਂ ਉਹਨਾਂ ਨੂੰ ਸਰਕਾਰ ਨੂੰ ਜੁਆਬ ਦੇਣਾ ਪੈਂਦਾ ਹੈ। ਇਹ ਸਾਰੇ ਨੌਕਰ ਢਿਡ ਲਈ ਜ਼ੁਲਮ ਕਰਦੇ ਹਨ। ਇਹ ਜਾਣਦੇ ਹੋਏ ਕਿ ਉਹ ਘੋਰ ਜ਼ੁਲਮ ਢਾਹ ਰਹੇ ਹਨ, ਇਸਦੇ ਲਈ ਉਹ ਚੁਪਚਾਪ ਰੱਬ ਅੱਗੇ ਅਰਦਾਸ ਕਰਦਿਆਂ ਆਪਣੇ ਪਾਪਾਂ ਲਈ ਮੁਆਫ਼ੀ ਮੰਗ ਲੈਂਦੇ ਹਨ।"

"ਮੈਂ ਨਹੀਂ ਮੰਨਦੀ ਕਿ ਅਜਿਹੇ ਵੀ ਲੋਕ ਹੁੰਦੇ ਹੋਣਗੇ।" ਅਮ੍ਰਿਤਮ ਨੇ ਕਿਹਾ।

"ਮੈਂ ਵੀ ਨਹੀਂ ਮੰਨਦਾ ਸਾਂ ਪਰ ਹੁਣ ਮਹਿਸੂਸ ਹੋ ਰਿਹਾ ਹੈ।" ਕੁਝ ਦੇਰ ਤਕ ਦੋਵੇਂ ਚੁਪ ਰਹੇ। ਹਨੇਰਾ ਹੋ ਰਿਹਾ ਸੀ। ਦਵਾਈਆਂ ਦੀ ਅਜੀਬ ਜਿਹੀ ਬੋ ਚਾਰੇ ਪਾਸੇ ਫੈਲ ਰਹੀ ਸੀ। ਸ਼ੰਕਰਮ ਕੰਧ ਨਾਲ ਢੋਹ ਲਾ ਕੇ ਬੈਠਿਆ ਹੀ ਸੀ ਕਿ ਅਮ੍ਰਿਤਮ ਨੇ ਉਸਨੂੰ ਬਾਹਰ ਭੇਜਿਆ ਕਿ ਜਾ ਕੇ ਟਿਫ਼ਨ ਵਿਚ ਖਾਣਾ ਤੇ ਥਰਮੋਸ ਵਿਚ ਦੁੱਧ ਪੁਆ ਲਿਆਵੇ। ਅਮ੍ਰਿਤਮ ਏਕਾਂਤ ਵਿਚ ਨਿਧੀ ਨੂੰ ਕੁਝ ਕਹਿਣਾ ਚਾਹੁੰਦੀ ਸੀ। ਲਫ਼ਜ਼ ਸੰਘ ਵਿਚ ਆ ਕੇ ਫਸ ਗਏ। ਦਯਾਨਿਧੀ ਅੱਖਾਂ ਬੰਦ ਕਰਕੇ ਸੋਚਣ ਲੱਗਿਆ। ਏਨੇ ਨੂੰ ਸੁੰਦਰਮ ਤੇ ਕੁਟੁੰਬਰਾਓ ਆ ਗਏ। ਕੁਟੁੰਬਰਾਓ ਨੇ ਪੁਛਿਆ—"ਜਾ ਕੇ ਮਾਧਵੱਈਆ ਦੇ ਮੂੰਹ ਵਿਚ ਘਾਹ ਪਾ ਆਵਾਂ ?" ਇਸ ਤੇ ਸੁੰਦਰਮ ਨੇ ਆਖਿਆ—"ਸੁਕੀ ਘਾਹ ਪਾਉਣਾ ਜਿਸ ਨਾਲ ਮੈਂ ਜਾ ਕੇ ਉਸ ਵਿਚ ਅੱਗ ਲਾ ਸਕਾਂ।"

ਨਿਧੀ ਨੇ ਕਿਹਾ—"ਮੇਰੇ ਵਾਸਤੇ ਹੁਣ ਤੁਸੀਂ ਸਾਰੇ ਬਾਂਦਰਾਂ ਵਰਗੀਆਂ ਹਰਕਤਾਂ ਨਾ ਕਰੋ। ਹੁਣ ਮੈਨੂੰ ਆਪਣੀ ਹਾਲਤ ਤੇ ਗੁਮਾਨ ਤੇ ਖ਼ੁਸ਼ੀ ਹੋ ਰਹੀ ਹੈ। ਦੁਖ ਸਹਾਰਨ ਲਈ ਖ਼ੁਦਗ਼ਰਜ਼ੀ ਦੀ ਕੁਰਬਾਨੀ ਕਰਨੀ ਪੈਂਦੀ ਹੈ, ਮੇਰਾ ਖ਼ਿਆਲ ਹੈ, ਤਾਂ ਹੀ ਮਨੁੱਖ ਦੁਖ ਸਹਾਰ ਸਕਦਾ ਹੈ।"

"ਦੁਖ ਵਿਚ ਜੇਕਰ ਵੈਰਾਗ ਦੀ ਭਾਵਨਾ ਹੈ ਤਾਂ ਉਸ ਵਿਚੋਂ ਕੁਝ ਹਿੱਸਾ ਆਪਣੇ ਸਹੁਰੇ ਨੂੰ ਵੀ ਦੇਣਾ ਤੇਰਾ ਫ਼ਰਜ਼ ਹੈ। ਅਜਿਹਾ ਕੋਈ ਰਸਤਾ ਲੱਭੋ ਕਿ ਉਹ ਵੀ ਤਕਲੀਫ਼ ਭੋਗੇ।" ਕੁਟੁੰਬਰਾਓ ਨੇ ਵਿਅੰਗ ਕੀਤਾ।

ਸੁੰਦਰ ਨੇ ਕਿਹਾ—"ਤਮਾਸ਼ਾ ਤਾਂ ਵੇਖੋ, ਭਾਸ਼ਨ ਦੇਣ ਵਾਲਿਆਂ ਵਿਚੋਂ ਬਹੁਤ ਸਾਰਿਆਂ ਨੂੰ ਫੜ ਕੇ ਜੇਲ੍ਹ ਵਿਚ ਡਕ ਦਿਤਾ ਗਿਆ ਪਰ ਉਸ ਸੂਚੀ ਵਿਚ ਨਿਧੀ ਦਾ ਨਾਂ ਨਹੀਂ ਸੀ।"

"ਹੁਣ ਪਰਦੇ ਦੇ ਓਹਲੇ ਹੋ ਕੇ ਲੜਨ ਤੇ ਦਿਲ ਦਾ ਗੁਬਾਰ ਕੱਢਣ ਨਾਲ ਕੋਈ ਫ਼ਾਇਦਾ ਨਹੀਂ। ਜੋ ਕੁਝ ਪੁਛਣਾ ਹੈ, ਚਲੋ ਉਥੇ ਹੀ ਜਾ ਕੇ ਉਹਨਾਂ ਦੇ ਸਾਮ੍ਹਣੇ ਖੜੋ ਕੇ ਪੁਛਾਂਗੇ।" ਕੁਟੁੰਬਰਾਓ ਨੇ ਕਿਹਾ।

ਇੰਦਰਾ ਦੇ ਆਉਣ ਅਤੇ ਉਸਨੂੰ ਮਿਲਣ ਤੋਂ ਪਹਿਲਾਂ ਹੀ ਪੁਲੀਸ ਰਾਹੀਂ ਉਸਨੂੰ

ਫੜ ਕੇ ਲਿਜਾਣ ਦੀ ਗੱਲ ਨਿਧੀ ਨੇ ਦੋਸਤਾਂ ਨੂੰ ਦੱਸੀ। ਸੁੰਦਰਮ ਸੜ-ਬਲ ਗਿਆ। ਉਸਨੇ ਕਿਹਾ, "ਇੰਦਰਾ ਨੂੰ ਅਕਲ ਨਹੀਂ ਸੀ ਕੀ ? ਜ਼ਬਰਦਸਤੀ ਉਸਨੂੰ ਕੌਣ ਲੈ ਜਾ ਸਕਦਾ ਸੀ ਉਸਦੀ ਮਰਜ਼ੀ ਤੋਂ ਬਿਨਾਂ ? ਲੋਕ ਉਹਨਾਂ ਦੇ ਮੂੰਹ ਤੇ ਥੁਕਣਗੇ ਕਿ......"

ਨਿਧੀ ਨੇ ਝਿੰਮਣੀਆਂ ਝੁਕਾ ਕੇ ਕਿਹਾ—"ਮੈਨੂੰ ਕਿਸੇ ਤੋਂ ਪੁਛ ਕੇ ਜਾਣਨ ਦੀ ਲੋੜ ਮਹਿਸੂਸ ਨਹੀਂ ਹੁੰਦੀ ਅਤੇ ਨਾ ਹੀ ਮੈਨੂੰ ਕੋਈ ਸੰਦੇਹ ਰਹਿ ਗਿਆ ਹੈ। ਸਭ ਕੁਝ ਸਾਫ਼ ਹੋ ਗਿਆ ਹੈ। ਮੈਨੂੰ ਤਾਂ ਜਾਪਦਾ ਹੈ ਕਿ ਮੈਂ ਹੌਲਾ ਹੋ ਗਿਆ ਹਾਂ। ਮੇਰੇ ਸਿਰੋਂ ਇਕ ਬੋਝਾ ਲੱਥ ਗਿਆ ਹੈ। ਜਾਪਦਾ ਹੈ ਹਿਰਦੇ ਦੇ ਸਾਫ਼ ਖ਼ਾਮੋਸ਼ ਜੰਗਲ ਵਿਚ ਰੁੱਖ ਦੇ ਥੱਲੇ ਇਕ ਤਲਾਅ ਵਾਂਗ ਸਭ ਕੁਝ ਦਿਸ ਰਿਹਾ ਹੈ, ਹੁਣ ਉਸ ਵਿਚ ਵੱਟੇ ਕਿਉਂ ਸੁਟਦੇ ਹੋ ?"

"ਭਰਾ ਜੀ, ਤਲਾਅ ਵਿਚ ਡੱਡੂ ਤੇ ਮੱਛੀਆਂ ਵੀ ਹਨ ਅਤੇ ਤੁਹਾਡਾ ਬੇਚਾਰਾ ਦਿਲ ਦਾ ਤਲਾਅ ਉਠਦੀਆਂ ਲਹਿਰਾਂ ਵਿਚਕਾਰ ਹਿਲੇ-ਜੁਲੇ ਬਿਨਾਂ ਨਹੀਂ ਰਹਿ ਸਕਦਾ।" ਸੁੰਦਰਮ ਨੇ ਉਪਮਾ ਦੇ ਕੇ ਮਿਸਾਲ ਪੂਰੀ ਕੀਤੀ। ਦੋਵੇਂ ਮਾਧਵੱਈਆ ਨੂੰ ਮਿਲ ਕੇ ਫੇਰ ਵਾਪਸ ਆਉਣ ਦਾ ਵਾਅਦਾ ਕਰਕੇ ਤੁਰ ਗਏ। ਡਾਕਟਰ ਤੇ ਨਰਸ ਦਾਖ਼ਲ ਹੋਏ ਜਾਂਚ ਕੀਤੀ ਤੇ ਉਹ ਦੋਵੇਂ ਚਲੇ ਗਏ। ਅਮ੍ਰਿਤਮ ਆ ਕੇ ਕੋਲ ਬੈਠ ਗਈ ਅਤੇ ਪੁਛਿਆ, "ਜੀਜਾ ਜੀ ਮੈਂ ਘਰ ਜਾ ਕੇ ਇੰਦਰਾ ਨੂੰ ਵੇਖ ਆਵਾਂ ?"

"ਵੇਖ ਤਾਂ ਆਏ ਹੋ।"

"ਉਹ ਹੋਰ ਕਿਸਮ ਦਾ ਵੇਖਣਾ ਸੀ। ਬੇਚਾਰੀ ਤੁਹਾਡੇ ਬਾਰੇ ਘਬਰਾ ਰਹੀ ਹੋਵੇਗੀ। ਸੱਸ ਜੀ ਨਾਲ ਗੱਲ ਕਰਕੇ..."

"ਕਿਹੜੀ ਗੱਲ ਕਰਨ ਲਈ ਰਹਿ ਗਈ ਹੈ ?"

"ਕੀ ਹੈ ਜੀਜਾ ਜੀ। ਕਿਹੋ ਜਿਹੀਆਂ ਗੱਲਾਂ ਕਰਨ ਲੱਗੇ ਹੋ। ਸੁਹਾਗਰਾਤ ਲਈ ਕੀ ਕੋਈ ਹੋਰ ਮਹੂਰਤ ਕਢਵਾਉਗੇ ?"

"ਅਮ੍ਰਿਤਮ ! ਸਾਡੇ ਰਸਤੇ ਵਖੋ-ਵਖਰੇ ਹੋ ਗਏ ਹਨ। ਮੈਨੂੰ ਨਹੀਂ ਜਾਪਦਾ ਕਿ ਹੁਣ ਇਹ ਆਪਸ ਵਿਚ ਮਿਲਣਗੇ।" ਆਖਦਿਆਂ ਨਿਧੀ ਹੌਲੇ ਜਿਹੇ ਬੈਠ ਗਿਆ।

"ਅਜਿਹੀਆਂ ਅਸ਼ੁਭ ਗੱਲਾਂ ਮੂੰਹੋਂ ਨਾ ਕਢੋ।"

"ਮਾਪਿਆਂ ਦੀਆਂ ਇੱਛਿਆਵਾਂ ਨੂੰ ਪੂਰਦਿਆਂ ਇੰਦਰਾ ਪਲ ਕੇ ਵੱਡੀ ਹੋਈ ਹੈ ਉਸਦੀ ਆਪਣੀ ਕੋਈ ਸ਼ਖ਼ਸੀਅਤ ਨਹੀਂ ਹੈ। ਉਹਨਾਂ ਦੇ ਸੁਖ ਲਈ ਉਹ ਆਪਣਾ ਸੁਆਰਥ ਕੁਰਬਾਨ ਕਰ ਦੇਵੇਗੀ—ਇਹੋ ਨਹੀਂ, ਸਾਡਾ ਰਿਸ਼ਤਾ ਟੁਟਣ ਦੇ ਹੋਰ ਵੀ ਕਈ ਗੁਝੇ ਕਾਰਨ ਹਨ ਉਹਨਾਂ ਦੇ ਸਿੱਟੇ ਹਾਲੇ ਸਭ ਸਮਝ ਵਿਚ ਨਹੀਂ ਆ ਸਕਣਗੇ।"

"ਮਤਲਬ ?"

"ਸਾਡੇ ਆਦਰਸ਼ ਵਖੋ-ਵਖਰੇ ਹਨ। ਉਹਨਾਂ ਨੂੰ ਚਾਹੀਦਾ ਹੈ ਕੇਵਲ ਪੈਸਾ,

ਉੱਚੇ ਰੁਤਬੇ ਵਾਲੀ ਨੌਕਰੀ ਅਤੇ ਉਸ ਤੋਂ ਪ੍ਰਾਪਤ ਮਾਨ-ਖ਼ਿਤਾਬ-ਦੁਨੀਆਂ ਵਿਚ ਨਾਜ਼, ਜੱਸ ਕਮਾਉਣਾ, ਘਰ-ਬਾਰ, ਜ਼ਮੀਨ-ਜਾਇਦਾਦ, ਬੈਂਕ-ਬੈਲੰਸ।"

"ਇਹਨਾਂ ਨੂੰ ਕੌਣ ਨਹੀਂ ਚਾਹੁੰਦਾ। ਸਾਰੇ ਇਹਨਾਂ ਦੀ ਚਾਹ ਕਰਦੇ ਹਨ।"

"ਮੰਨਦਾ ਹਾਂ ਕਿ ਸਾਰੇ ਹੀ ਇਹਨਾਂ ਦੀ ਚਾਹ ਰਖਦੇ ਹਨ ਅਤੇ ਚਾਹ ਰਖਣੀ ਵੀ ਚਾਹੀਦੀ ਹੈ ਪਰ ਇਹਨਾਂ ਨੂੰ ਪਾਉਣ ਲਈ ਕੁਝ ਲੋਕ ਆਤਮ ਵਿਸ਼ਵਾਸ, ਨਿਆਂ ਦਾ ਪੱਖ ਅਤੇ ਸੱਚਾਈ ਨੂੰ ਨਹੀਂ ਛਡ ਸਕਦੇ। ਸਰਕਾਰ ਰਾਹੀਂ ਕੀਤੇ ਜਾ ਰਹੇ ਜ਼ੁਲਮ ਤੇ ਬੇਇਨਸਾਫ਼ੀ ਦੇ ਇਤਿਹਾਸ ਨੂੰ ਜਾਣਨ ਵਾਲਾ ਕੋਈ ਵੀ ਜਵਾਨ ਇਸ ਜ਼ੁਲਮ ਦਾ ਸਾਥ ਨਹੀਂ ਦੇ ਸਕਦਾ। ਸਤਿਆਗ੍ਰਹਿ ਵਿਚ ਸ਼ਾਮਲ ਹੋ ਕੇ ਨਾਚੀਜ਼ ਤੇ ਗ਼ਰੀਬ ਇਨਸਾਨ ਦੀ ਤਰ੍ਹਾਂ ਰਹਿ ਜਾਣਾ ਉਹ ਪਸੰਦ ਕਰੇਗਾ ਅਤੇ ਲੋੜ ਪੈਣ ਤੇ ਮਰ ਵੀ ਜਾਵੇਗਾ ਪਰ ਜ਼ੁਲਮ ਦੀ ਗ਼ੁਲਾਮੀ ਪ੍ਰਵਾਨ ਨਹੀਂ ਕਰੇਗਾ। ਮਾਧਵੱਈਆ ਰਸਤਾ ਦੱਖਣ ਵਲ ਨੂੰ ਜਾਂਦਾ ਹੈ ਤਾਂ ਸਾਡਾ ਉੱਤਰ ਵਲ ਨੂੰ। ਇਸ ਲਈ ਦੋ ਵਿਰੋਧੀ ਦਿਸ਼ਾਵਾਂ ਵਿਚ ਜਾ ਰਹੇ ਰਸਤੇ ਕਦੇ ਨਹੀਂ ਮਿਲ ਸਕਦੇ।"

ਅਮ੍ਰਿਤਮ ਕਾਫ਼ੀ ਚਿਰ ਸੋਚਣ ਮਗਰੋਂ ਬੋਲੀ—"ਇਹ ਸਭ ਕੁਝ ਸੋਚਣਾ ਹੀ ਦੁਖ ਦੇਣ ਵਾਲਾ ਹੈ। ਸਾਰੇ ਜੇਕਰ ਤੁਹਾਡੇ ਵਾਂਗੂੰ ਸੋਚਦੇ ਰਹਿਣ ਤਾਂ ਸੋਚੋ ਇਕ ਦਿਨ ਵੀ ਜੀਂਦੇ ਰਹਿ ਸਕਣਗੇ।" ਦੋਵੇਂ ਇਕ ਦੂਜੇ ਵਲ ਤੱਕ ਕੇ ਰੁਖਾ ਹਾਸਾ ਹੱਸ ਪਏ ਅਤੇ ਫੇਰ ਖ਼ਾਮੋਸ਼ ਹੋ ਗਏ। ਕਿਤੇ ਕਿਤੇ ਮਤਭੇਦ ਹੋਣ ਤੇ ਵੀ ਮੁਖ ਵਿਸ਼ੇ ਤੇ ਇਕੋ ਨਤੀਜੇ ਤੇ ਪੁਜਣ ਵਾਲੇ ਵਿਚਾਰ ਵਟਾਂਦਰੇ ਦੀ ਤਰ੍ਹਾਂ ਉਹਨਾਂ ਦੀ ਗੱਲਬਾਤ ਸੀ। ਉਹ ਜਿਥੋਂ ਸ਼ੁਰੂ ਹੋਈ ਉਥੇ ਹੀ ਜਾ ਕੇ ਖ਼ਤਮ ਹੋ ਗਈ। ਏਨੇ ਨੂੰ ਸ਼ੰਕਰਮ ਟਿਫ਼ਨ ਕੈਰੀਅਰ ਲੈ ਕੇ ਆਣ ਪੁਜਾ। ਅਮ੍ਰਿਤਮ ਨੇ ਇਕ ਕੋਨੇ ਵਿਚ ਬੈਠ ਕੇ ਖਾਣਾ ਖਾਧਾ ਅਤੇ ਹੱਥਾਂ ਨੂੰ ਧੋ ਕੇ ਉਹ ਮਾਧਵੱਈਆ ਦੇ ਘਰ ਜਾਣ ਲਈ ਤਿਆਰ ਹੋ ਗਈ। ਨਿਧੀ ਨੇ ਉਹਨੂੰ ਰੋਕਿਆ। ਦੋਹਾਂ ਵਿਚਕਾਰ ਫੇਰ ਬਹਿਸ ਛਿੜ ਪਈ। ਉਸੇ ਸਮੇਂ ਇਕ ਬੰਦੇ ਨੇ ਆ ਕੇ ਨਿਧੀ ਨੂੰ ਇਕ ਚਿੱਠੀ ਫੜਾਈ ਅਤੇ ਦੂਰ ਜਾ ਕੇ ਖੜਾ ਹੋ ਗਿਆ। ਨਿਧੀ ਨੇ ਚਿੱਠੀ ਲੈ ਕੇ ਉਹਨੂੰ ਭੇਜ ਦਿਤਾ। ਅਮ੍ਰਿਤਮ ਨੇ ਵੇਖਿਆ ਤਾਂ ਉਹਦੀ ਸਮਝ ਵਿਚ ਨਹੀਂ ਆਇਆ। ਚਿੱਠੀ ਅੰਗਰੇਜ਼ੀ ਵਿਚ ਸੀ। ਨਿਧੀ ਨੇ ਰੋਟੀ ਖਾਂਦੇ ਹੋਏ ਕਿਹਾ—"ਬੜੀ ਮੁਸ਼ਕਿਲ ਨਾਲ ਆ ਸਕੀ ਏ ਤਦੇ ਉਸਦਾ ਸ਼ਾਨਦਾਰ ਸੁਆਗਤ ਹੋਇਆ।"

"ਇਸ ਸਭ ਤਕੱਲੁਫ਼ ਦੀ ਆਸ ਤਾਂ ਪਰਾਏ ਲੋਕ ਕਰਦੇ ਹਨ, ਮੈਂ ਪਰਾਈ ਨਹੀਂ ਹਾਂ।"

"ਆਉ-ਭਗਤ ਠੀਕ ਤਰ੍ਹਾਂ ਨਾ ਕੀਤੀ ਜਾਵੇ ਤਾਂ ਆਪਣੇ ਹੀ ਪਹਿਲਾਂ ਨਾਰਾਜ਼ ਹੋ ਜਾਂਦੇ ਹਨ।"

"ਅਜਿਹੇ ਲੋਕ ਪੂਰੀ ਤਰ੍ਹਾਂ ਆਪਣੇ ਨਹੀਂ ਹੁੰਦੇ, ਅੱਧੇ ਹੀ ਆਪਣੇ ਹੁੰਦੇ ਹਨ।"

"ਤੁਸੀਂ ਮੇਰਾ ਏਨਾ ਖ਼ਿਆਲ ਰਖਦੇ ਹੋ ਅਮ੍ਰਿਤਮ, ਮੈਂ ਉਹਦੇ ਬਦਲੇ ਕੁਝ ਵੀ ਦੇਣ ਵਿਚ ਲਾਚਾਰ ਹਾਂ।"

"ਬਸ ਮੈਂ ਇਕੋ ਚੀਜ਼ ਬਦਲੇ ਵਿਚ ਚਾਹੁੰਦੀ ਹਾਂ ਕਿ ਤੁਸੀਂ ਹਮੇਸ਼ਾ ਹਮੇਸ਼ਾ ਲਈ ਸੁਖੀ ਰਹੋ।"

"ਮੇਰੀ ਸਮਝ ਵਿਚ ਨਹੀਂ ਆ ਰਿਹਾ ਕਿ ਇਕ ਇਨਸਾਨ ਦੇ ਸੁਖ ਲਈ ਕੋਈ ਕਿਉਂ ਏਨੀ ਤਕਲੀਫ਼ ਚੁਕੇ। ਉਹ ਆਪਣੇ ਸੁਖ ਦੀ ਪਰਵਾਹ ਕਿਉਂ ਨਹੀਂ ਕਰਦਾ ?"

ਆਪਣੇ ਸੁਖ ਤੋਂ ਵਾਂਝੇ ਲੋਕਾਂ ਨੂੰ ਦੂਜਿਆਂ ਦੇ ਸੁਖ ਨਾਲ ਸੁਖੀ ਹੋਣ ਦਾ ਕੀ ਕੋਈ ਹੱਕ ਨਹੀਂ ਹੈ ?"

ਨਿਧੀ ਅਮ੍ਰਿਤਮ ਦੀਆਂ ਗੱਲਾਂ ਤੇ ਸੋਚਣ ਲਗਿਆ। ਉਸਦੀ ਜ਼ਿੰਦਗੀ ਵਿਚ ਸ਼ਾਇਦ ਉਹਨੂੰ ਸੁਖ ਨਾ ਮਿਲਿਆ ਹੋਵੇ। ਪਤਾ ਨਹੀਂ ਕਿਉਂ ਨਹੀਂ ਮਿਲਿਆ। ਤਾਂ ਜਿਹੜੇ ਸੰਤੋਖ ਤੇ ਤ੍ਰਿਪਤੀ ਦਾ ਉਹ ਵਿਖਾਵਾ ਕਰਦੀ ਹੈ, ਕੀ ਉਹ ਸਭ ਝੂਠਾ ਹੈ ? ਕੇਵਲ ਵਿਖਾਵਾ ਹੈ ? ਪਤਾ ਨਹੀਂ ਉਹ ਕਿਹੜੀ ਚੀਜ਼ ਨੂੰ ਪਾਉਣਾ ਚਾਹੁੰਦੀ ਹੈ ਅਤੇ ਕੀ ਭਾਲ ਰਹੀ ਹੈ। ਪੁੱਛਾਂ ਕੀ ? ਪਰ ਨਿਧੀ ਨੂੰ ਪੁੱਛਣ ਦਾ ਹੌਸਲਾ ਨਾ ਪਿਆ।

"ਕਿਹਦੀ ਚਿੱਠੀ ਸੀ, ਤੁਸੀਂ ਦਸਿਆ ਹੀ ਨਹੀਂ।"

"ਮਾਧਵੱਈਆ ਨੇ ਲਿਖੀ ਹੈ। ਉਹਨਾਂ ਨੇ ਮੈਨੂੰ ਤੁਰੰਤ ਕਿਸੇ ਦੂਜੀ ਥਾਂ ਤੇ ਚਲੇ ਜਾਣ ਲਈ ਆਖਿਆ ਹੈ।" ਨਿਧੀ ਨੇ ਕਿਹਾ ਕਿ ਇਹ ਚਿੱਠੀ ਉਹ ਪੁਲੀਸ ਦੇ ਕਿਸੇ ਉੱਚੇ ਅਫ਼ਸਰ ਕੋਲ ਘਲ ਦੇਵੇਗਾ।

"ਜੇਕਰ ਤੁਸੀਂ ਇਹ ਕੰਮ ਕਰੋਗੇ ਤਾਂ ਉਹਨਾਂ ਦੀ ਨੌਕਰੀ ਚਲੀ ਜਾਵੇਗੀ ?"

"ਇਹੋ ਤਾਂ ਮੈਂ ਚਾਹੁੰਦਾ ਹਾਂ।"

"ਏਦਾਂ ਨਾ ਕਰਨਾ ਜੀਜਾ ਜੀ।"

"ਅਮ੍ਰਿਤਮ। ਮਾਧਵੱਈਆ ਦੇਸ਼ ਦੀ ਭਲਾਈ ਤਾਂ ਕਰ ਨਹੀਂ ਸਕਿਆ ਅਤੇ ਆਪਣੇ ਆਪ ਨੂੰ ਧੋਖਾ ਵੀ ਦਿੰਦਾ ਹੈ। ਘਟੋ ਘਟ ਮੈਨੂੰ ਪਕੜਵਾ ਕੇ ਆਪਣਾ ਫ਼ਰਜ਼ ਨਿਭਾਉਂਦੇ ਤਾਂ ਮੈਂ ਖ਼ੁਸ਼ ਹੁੰਦਾ। ਸਚਮੁਚ ਹੀ ਕੁਝ ਦਿਨ ਜੇਲ੍ਹ ਵਿਚ ਕੱਟਣ ਦਾ ਜੀ ਕਰਦਾ ਹੈ।"

"ਉਹਨਾਂ ਦੀ ਨੌਕਰੀ ਤੇ ਲੱਤ ਮਾਰ ਕੇ ਭਲਾ ਤੁਹਾਨੂੰ ਕੀ ਮਿਲ ਜਾਵੇਗਾ ?"

"ਇਨਸਾਫ਼ ਦੀ ਰੱਖਿਆ ਹੋਵੇਗੀ। ਜਵਾਈ ਨੂੰ ਛੁਡਾ ਲੈਣ ਦੇ ਪੱਖਪਾਤ ਦੀ ਨਿੰਦਾ ਤੋਂ ਤਾਂ ਨੌਕਰੀ ਛੁਟ ਜਾਣੀ ਹੀ ਚੰਗੀ ਗੱਲ ਹੋਵੇਗੀ।"

"ਜਾਪਦਾ ਹੈ, ਤੁਸੀਂ ਸਚੀਮੁਚੀ ਹੀ ਚਿੱਠੀ ਪੁਲੀਸ ਵਿਚ ਦੇਣ ਤੇ ਉਤਾਰੂ ਹੋ ਗਏ ਹੋ। ਇੰਜ ਨਾ ਕਰਨਾ, ਅੱਛਾ।"

"ਤੁਹਾਨੂੰ ਉਹਨਾਂ ਨਾਲ ਇੰਨੀ ਹਮਦਰਦੀ ਕਿਉਂ ਹੋ ਰਹੀ ਹੈ ?" ਨਿਧੀ ਜਾਣਨਾ ਚਾਹੁੰਦਾ ਸੀ ਕਿ ਇਸ ਵਿਚ ਅਮ੍ਰਿਤਮ ਆਪਣੀ ਕੋਈ ਚੰਗਿਆਈ ਸਾਬਤ ਕਰਨਾ ਚਾਹੁੰਦੀ ਹੈ ਜਾਂ ਕੋਈ ਮਹੱਤਵਪੂਰਨ ਕੰਮ ਕਰ ਦੇਣ ਵਾਲੇ ਸਮਾਜ-ਸੁਧਾਰਕ ਮਨੁੱਖ ਵਰਗਾ ਜੱਸ ਪਾਉਣਾ ਚਾਹੁੰਦੀ ਹੈ।

"ਕੁਝ ਨਹੀਂ, ਇਸ ਦੁਨੀਆਂ ਵਿਚ ਲੋਕਾਂ ਦੇ ਸੁਭਾਉ ਕਈ ਤਰ੍ਹਾਂ ਦੇ ਹੁੰਦੇ ਹਨ, ਇੰਨੀ ਤਰ੍ਹਾਂ ਦੇ ਕਿ ਤੁਸੀਂ ਉਹਨਾਂ ਦੀ ਗਿਣਤੀ ਵੀ ਨਾ ਕਰ ਸਕੋ। ਕੀ ਉਹਨਾਂ ਸਾਰਿਆਂ ਨੂੰ ਸੁਧਾਰਨ ਨਾਲ ਹੀ ਨਿਆਂ ਦੀ ਰੱਖਿਆ ਹੋ ਸਕੇਗੀ ? ਕਈ ਲੋਕ ਸਾਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰਦੇ ਹਨ ਪਰ ਅਖ਼ੀਰ ਵਿਚ ਆਪ ਹੀ ਧੋਖਾ ਖਾ ਜਾਂਦੇ ਹਨ। ਕੋਮਲੀ ਨੂੰ ਹੀ ਲਉ ਨਾ ?"

"ਕੋਮਲੀ ਨੇ ਕਿਸੇ ਨੂੰ ਧੋਖਾ ਨਹੀਂ ਦਿਤਾ। ਕੋਮਲੀ ਤਾਂ ਇਹ ਵੀ ਨਹੀਂ ਜਾਣਦੀ ਕਿ ਚੰਗਾ ਵਰਤਾਉ ਕਿਹਨੂੰ ਆਖਦੇ ਹਨ ?"

"ਜੀਜਾ ਜੀ ਮੈਂ ਤੁਹਾਨੂੰ ਇਕ ਗੱਲ ਬੜੇ ਚਿਰ ਤੋਂ ਪੁਛਣਾ ਚਾਹੁੰਦੀ ਸੀ। ਜੇਕਰ ਬੁਰਾ ਨਾ ਮੰਨੋ ਤਾਂ ਪੁਛਾਂ ?"

"ਜ਼ਰੂਰ ਪੁਛੋ...ਤੁਸੀਂ ਜੋ ਪੁਛਣਾ ਚਾਹੁੰਦੇ ਹੋ, ਮੈਂ ਜਾਣਦਾ ਹਾਂ।"

ਅਮ੍ਰਿਤਮ ਹੈਰਾਨ ਹੋਈ ਤੇ ਫੇਰ ਬੋਲੀ, "ਚੰਗਾ ਤਾਂ ਸੁਆਲ ਤੋਂ ਪਹਿਲਾਂ ਜੁਆਬ ਦੇ ਦਿਉ।"

"ਅਮ੍ਰਿਤਮ ਤੁਹਾਡੇ ਕੋਲ ਮੇਰਾ ਕੋਈ ਰਹੱਸ ਲੁਕਿਆ ਨਹੀਂ ਹੈ। ਹਰ ਕੋਈ ਆਪਣੇ ਦਿਲ ਦੀ ਗੱਲ ਕਿਸੇ ਇਕ ਸਾਮ੍ਹਣੇ ਤਾਂ ਖੋਲ੍ਹਦਾ ਹੀ ਹੈ। ਉਹ ਅੱਜ ਤੁਹਾਡੇ ਸਾਮ੍ਹਣੇ ਖੋਲ੍ਹਣੀਆਂ ਪਈਆਂ।"

"ਗੱਲਾਂ ਨਾ ਬਣਾਉ। ਆਦਮੀ ਆਪਣੀਆਂ ਦਿਲ ਦੀਆਂ ਗੱਲਾਂ ਔਰਤਾਂ ਨੂੰ ਕਿਉਂ ਦੱਸਣ ਲੱਗੇ ? ਮੈਂ ਕੀ ਏਨਾ ਵੀ ਨਹੀਂ ਜਾਣਦੀ।" ਅਮ੍ਰਿਤਮ ਆਖ ਤਾਂ ਗਈ। ਨਿਧੀ ਵਲ ਇਕ ਟਕ ਵੇਖ ਕੇ ਫੇਰ ਅੱਖਾਂ ਕੰਧ ਤੇ ਤੁਰਦੇ-ਫਿਰਦੇ ਕੀੜਿਆਂ ਤੇ ਛਿਪਕਲੀ ਵਾਲੇ ਪਾਸੇ ਮੋੜ ਲਈਆਂ।

"ਨਹੀਂ ਅਮ੍ਰਿਤਮ, ਇਹ ਗੱਲ ਨਹੀਂ। ਉਹ ਇਸ ਲਈ ਨਹੀਂ ਆਖਦਾ ਕਿ ਸੁਣਨ ਵਾਲਾ ਉਸ ਤੇ ਯਕੀਨ ਨਹੀਂ ਕਰਦਾ। ਦੱਸੀ ਹੋਈ ਗੱਲ ਤੇ ਟੋਕਾ-ਟਾਕੀ ਨਾ ਕਰਕੇ ਪੂਰੀ ਹਮਦਰਦੀ ਨਾਲ ਸਮਝ ਕੇ ਉਸਦੇ ਦੁੱਖ ਦਰਦ ਵਿਚ ਹਿੱਸਾ ਵਟਾਉਣ ਵਾਲਾ ਜਦ ਤਕ ਨਹੀਂ ਮਿਲਦਾ ਆਪਣੀ ਅੰਦਰਲੀ ਸਚਾਈ ਨੂੰ ਲੁਕਾ ਕੇ ਰਖਣਾ ਪੈਂਦਾ ਹੈ। ਅਜਿਹੇ ਇਨਸਾਨ ਕਦੇ ਜ਼ਿੰਦਗੀ ਵਿਚ ਮਿਲਦੇ ਹੀ ਨਹੀਂ। ਦੁਖ-ਸੁਖ ਦਾ ਸਾਥੀ ਨਾ ਮਿਲਣ ਵਾਲੇ ਦੀ ਜ਼ਿੰਦਗੀ ਦੁਖਦਾਈ ਬਣ ਜਾਂਦੀ ਹੈ।"

"ਹੁਣੇ ਵੇਖੋ, ਅਸਲੀ ਗੱਲ ਨੂੰ ਟਾਲ ਗਏ ਨਾ ? ਕੋਮਲੀ ਦੇ ਪ੍ਰਤੀ ਤੁਸੀਂ ਇਸ ਤਰ੍ਹਾਂ ਦੇ ਕਿਉਂ ਬਣ ਗਏ ਹੋ ?"

"ਇਸ ਤਰ੍ਹਾਂ ਦਾ ਕੀ ਮਤਲਬ ?"

"ਮੈਨੂੰ ਨਹੀਂ ਪਤਾ।"

"ਚੰਗਾ, ਇਹ ਦਸੋ ਕਿ ਤੁਹਾਡਾ ਸੁਆਲ ਕੀ ਹੈ। ਇਹੋ ਨਾ ਕਿ ਕੋਮਲੀ ਦੇ ਨਾਲ ਮੇਰਾ ਸਰੀਰਕ ਸੰਬੰਧ ਹੈ ਜਾਂ ਨਹੀਂ। ਤੁਹਾਨੂੰ ਪਤਾ ਹੈ ਕਿ ਮੇਰਾ ਉਸ ਨਾਲ ਅਜਿਹਾ ਕੋਈ ਰਿਸ਼ਤਾ ਨਹੀਂ ਹੈ। ਫੇਰ ਵੀ ਤੁਸੀਂ ਮੈਨੂੰ ਤੰਗ ਕਰਨ ਲਈ ਪੁਛ ਰਹੇ ਹ।

ਮੈਨੂੰ ਇਹਦੀ ਸੱਚਾਈ ਸਾਬਤ ਕਰਨ ਦੇ ਤਰੀਕੇ ਨਹੀਂ ਆਉਂਦੇ।" ਨਿਧੀ ਨੇ ਕਿਹਾ।

ਅਮ੍ਰਿਤਮ ਦੇ ਚਿਹਰੇ ਤੇ ਦੁੱਖ ਦੇ ਬੱਦਲ ਛਾ ਗਏ। ਔਰਤ ਦੀ ਮਜਬੂਰੀ ਉਸ ਦੀਆਂ ਅੱਖਾਂ ਵਿਚ ਝਲਕ ਆਈ।

"ਇੰਜ ਨਾ ਸੋਚੋ, ਜੀਜਾ ਜੀ। ਮੈਂ ਇਹ ਜਾਣਨਾ ਚਾਹੁੰਦੀ ਸੀ ਕਿ ਤੁਸੀਂ ਕੋਮਲੀ ਨੂੰ ਕਿੰਨਾ ਕੁ ਚਾਹੁੰਦੇ ਹੋ। ਸੱਚ ਮੰਨੋ, ਤੁਹਾਡਾ ਦਿਲ ਦੁਖਾਉਣ ਦਾ ਤਾਂ ਮੇਰਾ ਉੱਕਾ ਹੀ ਇਰਾਦਾ ਨਹੀਂ ਸੀ। ਹੁਣ ਜੇਕਰ ਬੁਰਾ ਲੱਗਿਆ ਤਾਂ ਮੁਆਫ਼ ਕਰ ਦਿਉ। ਇਹ ਗੱਲਾਂ ਨਹੀਂ ਪੁਛਾਂਗੀ।"

ਔਰਤ ਜਦੋਂ ਇਸ ਤਰ੍ਹਾਂ ਬੋਲਣ ਲਗਦੀ ਹੈ ਤਾਂ ਉਹ ਪਰਦੇ ਦੀ ਓਟ ਵਿਚ ਹੋ ਰਹੇ ਨਾਟਕ ਦਾ ਪਾਤਰ ਬਣ ਜਾਂਦੀ ਹੈ। ਅਸੀਂ ਉਹਨੂੰ ਸੁਣ ਸਕਦੇ ਹਾਂ, ਜਾਣ ਸਕਦੇ ਹਾਂ ਪਰ ਉਹਨੂੰ ਸਮਝ ਨਹੀਂ ਸਕਦੇ।

"ਅਜਿਹੇ ਸਮੇਂ ਜੇ ਭਆ ਜੀ ਹੁੰਦੇ ਤਾਂ ਤੁਹਾਨੂੰ ਥੋੜ੍ਹੀ ਜਿਹੀ ਤਸੱਲੀ ਦਿੰਦੇ।" ਅਮ੍ਰਿਤਮ ਨੇ ਗੱਲ ਦੂਜੇ ਪਾਸੇ ਮੋੜ ਦਿਤੀ। ਆਪਣੇ ਅਨੁਭਵ ਨਾਲ ਜਾਣ ਬੁਝ ਕੇ ਅਮ੍ਰਿਤਮ ਨੇ ਇਸ ਹਥਿਆਰ ਦੀ ਵਰਤੋਂ ਕੀਤੀ ਸੀ। ਉਸ ਤੋਂ ਪਿਛੋਂ ਅਜੋਕੇ ਹਾਲਾਤ ਵਿਚ ਫ਼ਰਜ਼ ਤੇ ਵਿਚਾਰ-ਵਟਾਂਦਰਾ ਹੋਇਆ। ਅਮ੍ਰਿਤਮ ਨੇ ਨਿਧੀ ਨੂੰ ਆਪਣੇ ਨਾਲ ਆਪਣੇ ਸਹੁਰੇ ਚਲਣ ਲਈ ਕਿਹਾ।

"ਤੁਹਾਡੇ ਉਹ ਕੁਝ ਉਲਟਾ-ਸਿੱਧਾ ਤਾਂ ਨਹੀਂ ਸੋਚ ਲੈਣਗੇ ?"

"ਹਟੋ ਵੀ, ਕਿਹੋ ਜਿਹੀਆਂ ਗੱਲਾਂ ਕਰਦੇ ਹੋ ?"

"ਮੈਂ ਪਿਤਾ ਜੀ ਕੋਲ ਬੰਗਲੌਰ ਜਾਵਾਂਗਾ ਅਤੇ ਤੁਸੀਂ ਕਲ ਸਵੇਰੇ ਆਪਣੇ ਘਰ ਲਈ ਗੱਡੀ ਫੜਨਾ।" ਨਿਧੀ ਲਈ ਮਾਧਵੱਈਆ ਨੇ ਜਿਹੜਾ ਕਮਰਾ ਦਿਤਾ ਸੀ ਉਸ ਵਿਚ ਅਮ੍ਰਿਤਮ ਤੇ ਸ਼ੰਕਰਮ ਦੇ ਸੌਣ ਦਾ ਇੰਤਜ਼ਾਮ ਕੀਤਾ ਗਿਆ। ਗੱਡੀ ਸਵੇਰੇ ਪੰਜ ਵਜੇ ਜਾਂਦੀ ਸੀ।

ਸਟੇਸ਼ਨ ਜਾਂਦੇ ਸਮੇਂ ਇਕ ਵਾਰੀ ਫੇਰ ਵੇਖ ਜਾਣ ਦਾ ਵਾਅਦਾ ਕਰਕੇ ਅਮ੍ਰਿਤਮ ਅਤੇ ਸ਼ੰਕਰਮ ਘਰ ਚਲੇ ਗਏ।

ਦੂਜੇ ਦਿਨ ਸਵੇਰੇ ਚਾਰ ਵਜੇ ਜਦੋਂ ਅਮ੍ਰਿਤਮ ਹਸਪਤਾਲ ਆਈ ਤਾਂ ਨਿਧੀ ਸੌਂ ਰਿਹਾ ਸੀ। ਅਮ੍ਰਿਤਮ ਹੌਲੇ ਹੌਲੇ ਸਿਰਹਾਣੇ ਵਿਚ ਮਾਧਵੱਈਆ ਦੀ ਚਿੱਠੀ ਫੋਲਣ ਲੱਗੀ। ਚਿੱਠੀ ਲੈ ਕੇ ਉਸਨੇ ਚੋਲੀ ਵਿਚ ਰਖ ਲਈ ਅਤੇ ਫੇਰ ਨਿਧੀ ਨੂੰ ਜਗਾਇਆ ਅਤੇ ਉਸ ਤੋਂ ਵਿਦਾ ਮੰਗੀ। "ਸਾਡੇ ਘਰ ਜ਼ਰੂਰ ਆਉਗੇ। ਪਿਤਾ ਜੀ ਨੂੰ ਵੀ ਲੈਂਦੇ ਆਉਣਾ। ਜੱਗੂ ਵੀ ਦਸ ਕੁ ਦਿਨਾਂ ਤਕ ਆ ਜਾਏਗਾ। ਸਾਨੂੰ ਯਾਦ ਰਖਣਾ।"

ਨਿਧੀ ਉਠਿਆ, ਉਸਨੇ ਅੱਖਾਂ ਪੂੰਝੀਆਂ। ਬਾਹਰ ਗੱਡੀ ਵਾਲਾ ਕਾਹਲਾ ਪੈ ਰਿਹਾ ਸੀ। ਨਿਧੀ ਨੇ ਕਿਹਾ—"ਜ਼ਰੂਰ ਆਵਾਂਗਾ ਪਰ ਜੇਕਰ ਮੈਂ ਨਾ ਵੀ ਆ ਸਕਿਆ ਤਾਂ ਜਦੋਂ ਮੈਂ ਤੁਹਾਨੂੰ ਸੱਦਾਂ, ਤੁਸੀਂ ਆ ਸਕੋਗੇ ਨਾ ?"

ਅਮ੍ਰਿਤਮ ਨੇ ਸ਼ੰਕਰਮ ਨੂੰ ਗੱਡੀ ਤੇ ਚੱਲਣ ਦਾ ਹੁਕਮ ਦਿਤਾ ਅਤੇ ਉਸਨੂੰ ਭੇਜ ਕੇ ਬੜੇ ਹੌਸਲੇ ਨਾਲ ਕਿਹਾ—"ਹਾਂ-ਹਾਂ।" ਫੇਰ ਹੱਸ ਪਈ ਅਤੇ ਜਾ ਕੇ ਗੱਡੀ ਵਿਚ ਬੈਠ ਗਈ। ਭਾਰਤ ਮਾਤਾ ਦੇ ਹੱਥਾਂ ਵਿਚ ਪਈਆਂ ਜ਼ੰਜੀਰਾਂ ਦੀ ਖਨਖਨਾਹਟ ਦੀ ਤਰ੍ਹਾਂ ਬਾਹਰੋਂ ਅਮ੍ਰਿਤਮ ਦੀਆਂ ਵੰਗਾਂ ਦੀ ਖਨਖਨਾਹਟ ਸੁਣਾਈ ਦਿਤੀ।

ਬਿਸਤਰੇ ਥੱਲੇ ਉਹਨੇ ਫੋਲਿਆ, ਚਿੱਠੀ ਨਹੀਂ ਸੀ। ਨਿਧੀ ਨੂੰ ਹਾਸਾ ਆ ਗਿਆ। ਦਿਲ ਹੀ ਦਿਲ ਵਿਚ ਬੋਲਿਆ—"ਬੜੀ ਅਜੀਬ ਔਰਤ ਹੈ ਅਮ੍ਰਿਤਮ।"

# ਬਦਸੂਰਤ

ਦਯਾਨਿਧੀ ਨੇ ਏਲੂਰ ਵਿਚ ਪ੍ਰੈਕਟਿਸ ਸ਼ੁਰੂ ਕੀਤੀ। ਜ਼ਮੀਨ ਵੇਚ ਕੇ ਜਿਹੜੇ ਰੁਪਏ ਦਸ਼ਰਥਰਾਮੱਈਆ ਨੇ ਭੇਜੇ ਸਨ ਉਹਨਾਂ ਤੋਂ ਦਯਾਨਿਧੀ ਨੇ ਦਵਾਖ਼ਾਨੇ ਲਈ ਲੋੜੀਂਦੀਆਂ ਚੀਜ਼ਾਂ ਅਤੇ ਦਵਾਈਆਂ ਖ਼ਰੀਦੀਆਂ। ਕਿਰਾਏ ਤੇ ਜਿਹੜਾ ਘਰ ਲਿਆ ਸੀ ਉਹ ਕਾਫ਼ੀ ਵੱਡਾ ਸੀ--ਇਕ ਵੱਡਾ ਹਾਲ, ਪਿਛੇ ਬਰਾਮਦਾ ਅਤੇ ਦੋ ਕਮਰੇ। ਬਰਾਮਦੇ ਵਿਚ ਛੱਤ ਤੇ ਜਾਣ ਲਈ ਪੌੜੀਆਂ ਸਨ। ਪਿਛੇ ਕਾਫ਼ੀ ਖੁਲ੍ਹਾ ਤੇ ਵੱਡਾ ਵਿਹੜਾ ਸੀ ਜਿਸ ਵਿਚ ਫੁੱਲਾਂ ਦੀਆਂ ਕਿਆਰੀਆਂ ਸਨ। ਕੇਲੇ ਦੇ ਰੁੱਖ ਸਨ ਅਤੇ ਚਾਰੇ ਪਾਸੇ ਉਹਨਾਂ ਨੂੰ ਘੇਰਦੀ ਕੰਧ ਸੀ। ਇਹ ਬਿਲਕੁਲ ਬਾਜ਼ਾਰ ਵਿਚ ਨਾ ਹੋ ਕੇ ਉਸ ਨਾਲ ਲੱਗਦੀ ਗਲੀ ਵਿਚ ਸੀ। ਇਕ ਕਮਰੇ ਵਿਚ ਦਵਾਈਆਂ ਦੀ ਅਲਮਾਰੀ, ਮੇਜ਼, ਸੋਫਾਸੈਟ ਅਤੇ ਆਰਾਮ ਕੁਰਸੀ ਪਈ ਸੀ। ਰਾਮਦਾਸ ਨਾਂ ਦੇ ਇਕ ਬੰਦੇ ਨੂੰ ਕੰਪਾਊਡਰ ਰਖ ਲਿਆ ਗਿਆ ਸੀ। ਖਾਣਾ ਹੋਟਲ ਤੋਂ ਮੰਗਵਾ ਕੇ ਖਾਂਦਾ ਸੀ।

ਨਿਧੀ ਨੂੰ ਪਤਾ ਸੀ ਕਿ ਉਸਦੀ ਜ਼ਿੰਦਗੀ ਅਧੂਰੀ ਹੈ। ਮਾਧਵੱਈਆ ਵਲੋਂ ਕੋਈ ਚਿੱਠੀ ਨਹੀਂ ਆਈ। ਇੰਦਰਾ ਦੇ ਬਾਰੇ ਵਿਚ ਪੁਛ-ਗਿੱਛ ਦੀ ਜਿਹੜੀ ਚਿੱਠੀ ਲਿਖੀ ਉਸਦਾ ਵੀ ਪਰਤ ਕੇ ਕੋਈ ਜੁਆਬ ਨਾ ਆਇਆ। ਹਾਂ, ਖ਼ਬਰ ਜ਼ਰੂਰ ਘੱਲੀ ਸੀ ਕਿ ਖ਼ੁਦ ਆ ਕੇ ਲੈ ਜਾਵੇ। ਇਕ ਵਾਰੀ ਉਸਨੇ ਇਸੇ ਵਿਸ਼ੇ ਦੀ ਚਿੱਠੀ ਵੀ ਲਿਖੀ। ਖ਼ੁਦ ਜਾ ਕੇ ਸਹੁਰੇ ਨਾਲ ਬਹਿਸ ਕਰਕੇ ਰੌਲਾ-ਰੱਪਾ ਪਾ ਕੇ ਇੰਦਰਾ ਨੂੰ ਲਿਆਉਣ ਲਈ ਨਾ ਤਾਂ ਉਸ ਵਿਚ ਹਿੰਮਤ ਸੀ ਅਤੇ ਨਾ ਹੀ ਉਹਦੀ ਇੱਛਿਆ ਸੀ। ਕਈਆਂ ਨੇ ਪੁਛਿਆ ਕਿ ਵਹੁਟੀ ਕਿਉਂ ਨਹੀਂ ਆਈ ਤਾਂ ਉਸਨੇ ਝੂਠ ਹੀ ਆਖ ਦਿਤਾ ਕਿ ਉਹ ਪੇਕੇ ਰਹਿ ਕੇ ਪੜ੍ਹ ਰਹੀ ਹੈ, ਉਸਨੂੰ ਬੀਮਾਰੀ ਹੈ। ਲੋਕੀਂ ਹੁਣ ਉਸਦੇ ਬਾਰੇ ਵਿਚ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰਨ ਲੱਗੇ। ਇੰਗਲੈਂਡ ਜਾ ਕੇ ਪੜ੍ਹਨ ਲਈ ਇਸਨੇ ਸਹੁਰੇ ਤੋਂ ਦਸ ਹਜ਼ਾਰ ਰੁਪਏ ਮੰਗੇ ਸਨ। ਸਹੁਰਾ ਦੇ ਨਾ ਸਕਿਆ ਇਸ ਲਈ ਗੁਸੇ ਵਿਚ

ਆ ਕੇ ਉਹ ਵਹੁਟੀ ਨੂੰ ਨਹੀਂ ਲਿਆਇਆ ਅਤੇ ਹੁਣ ਉਹਨਾਂ ਨਾਲੋਂ ਆਪਣਾ ਸਾਕ-ਸੰਬੰਧ ਵੀ ਤੋੜ ਲਿਆ ਹੈ। ਕਈਆਂ ਨੇ ਕਿਹਾ ਕਿ ਵਿਆਹ ਤੋਂ ਪਹਿਲਾਂ ਕਿਸੇ ਦੂਜੀ ਔਰਤ ਨਾਲ ਇਹਦਾ ਇਸ਼ਕ ਸੀ। ਸਾਰੇ ਆਪਣੀਆਂ ਆਪਣੀਆਂ ਕਲਪਨਾਵਾਂ ਨੂੰ ਸੱਚ ਸਾਬਤ ਕਰਨ ਲਈ ਸਬੂਤ ਲੱਭ ਰਹੇ ਸਨ ਪਰ ਉਹਨਾਂ ਨੂੰ ਕੋਈ ਫ਼ਾਇਦਾ ਨਾ ਹੋਇਆ ਤਾਂ ਉਦਾਸੀਨ ਹੋ ਗਏ। ਕੁਝ ਲੋਕ ਤਾਂ ਸਚਾਈ ਜਾਣਨ ਲਈ ਛਾਣ-ਬੀਣ ਵੀ ਕਰਨ ਲੱਗੇ। ਸਮਾਜ ਉਸ ਬੰਦੇ ਨੂੰ ਬਿਲਕੁਲ ਨਹੀਂ ਜੀਣ ਦਿੰਦਾ ਜੋ ਸਾਰਿਆਂ ਦੀ ਤਰ੍ਹਾਂ ਨਾ ਜੀ ਕੇ ਇਕ ਵੱਖਰੇ ਢੰਗ ਨਾਲ ਜੀਂਦਾ ਹੈ। ਸਾਰਿਆਂ ਦੀ ਤਰ੍ਹਾਂ ਬੀਵੀ-ਬੱਚਿਆਂ ਦੇ ਨਾਲ ਗ੍ਰਿਹਸਤੀ ਚਲਾਉਣਾ ਜ਼ਰੂਰੀ ਹੈ। ਹਾਂ, ਜੇ ਉਹ ਸੰਨਿਆਸ ਲੈ ਲਵੇ ਤਾਂ ਗੱਲ ਹੋਰ ਹੈ। ਉਹ ਬੰਦੇ ਨੂੰ ਇਕ ਸਮਾਜ ਦੇ ਔਸਤ ਬੰਦੇ ਦੇ ਚਾਲ-ਚਲਨ ਦੇ ਬਾਹਰਲੇ ਚਿੰਨ੍ਹ ਵਿਖਾਉਂਦੇ ਰਹਿਣ ਤੇ ਜ਼ੋਰ ਪਾਉਂਦਾ ਹੈ। ਇਕ ਦਿਨ ਕਲੱਬ ਵਿਚ ਨਿਧੀ ਦਾ ਪਰਕਾਸ਼ਰਾਓ ਨਾਂ ਦੇ ਇਕ ਬੰਦੇ ਨਾਲ ਪਰਿਚੈ ਹੋਇਆ। ਦੋਨਾਂ ਦੇ ਪਿਤਾ ਵੀ ਕਦੇ ਦੋਸਤ ਸਨ। ਪਰਕਾਸ਼ਰਾਓ ਨੇ ਵਕਾਲਤ ਕਰਨ ਦਾ ਲਾਈਸੈਂਸ ਲਿਆ ਸੀ ਪਰ ਹਾਲੇ ਪ੍ਰੈਕਟਿਸ ਸ਼ੁਰੂ ਨਹੀਂ ਸੀ ਕੀਤੀ। ਹਾਲੇ ਉਸਦਾ ਵਿਆਹ ਵੀ ਨਹੀਂ ਹੋਇਆ ਸੀ। ਗੱਲਾਂ ਗੱਲਾਂ ਵਿਚ ਪਰਕਾਸ਼ਰਾਓ ਨੇ ਆਪਣੀ ਭੈਣ ਸ਼ਿਆਮਲਾ ਦਾ ਜ਼ਿਕਰ ਕੀਤਾ। 22 ਸਾਲਾ ਸ਼ਿਆਮਲਾ ਦੀ ਸਸੁਰਾਲ ਜੁਜਵੀੜੂ ਵਿਚ ਸੀ ਪਰ ਉਹ ਪਤੀ ਦੇ ਨਾਲ ਬੰਬਈ ਵਿਚ ਰਹਿੰਦੀ ਸੀ। ਪਤੀ ਉਥੇ ਇਕ ਫ਼ੈਕਟਰੀ ਵਿਚ ਨੌਕਰ ਸੀ। ਸ਼ਿਆਮਲਾ ਦੇ ਮਾਪਿਆਂ ਨੇ ਉਸਦੇ ਪਤੀ ਨੂੰ ਕਈ ਵਾਰੀ ਲਿਖਿਆ ਕਿ ਇਕ ਵਾਰੀ ਉਹਨਾਂ ਦੀ ਧੀ ਨੂੰ ਮਿਲਾ ਲੈ ਜਾਵੇ ਪਰ ਲਗਾਤਾਰ ਪੰਜ ਸਾਲਾਂ ਤੋਂ ਉਹ ਕੁਝ ਨਾ ਕੁਝ ਬਹਾਨਾ ਬਣਾ ਦਿੰਦਾ ਸੀ। ਵਹੁਟੀ ਨੂੰ ਉਸਨੇ ਪੇਕੇ ਨਹੀਂ ਘਲਿਆ। ਪਰਕਾਸ਼ਰਾਓ ਇਕ ਅੱਧੀ ਵਾਰੀ ਬੰਬਈ ਜਾ ਕੇ ਉਹਨੂੰ ਵੇਖ ਆਇਆ ਸੀ। ਇਸੇ ਸਮੇਂ ਪਰਕਾਸ਼ਰਾਓ ਦੇ ਪਿਤਾ ਬੀਮਾਰ ਹੋਏ ਅਤੇ ਉਹਨਾਂ ਨੇ ਧੀ ਨੂੰ ਵੇਖਣ ਦੀ ਜ਼ਿੱਦ ਕੀਤੀ ਤਾਂ ਪਰਕਾਸ਼ਰਾਓ ਬੰਬਈ ਜਾ ਕੇ ਉਹਨੂੰ ਲੈ ਆਇਆ। ਆਉਣ ਤੋਂ ਦੂਜੇ ਦਿਨ ਤੋਂ ਹੀ ਸ਼ਿਆਮਲਾ ਦੇ ਵਿਵਹਾਰ ਵਿਚ ਇਕ ਅਜੀਬ ਤਬਦੀਲੀ ਦਿਖਾਈ ਦੇਣ ਲੱਗੀ।

ਸੁੱਕੀ-ਸੜੀ ਤਾਂ ਸੀ ਹੀ ਪਰ ਖਾਣਾ ਵੀ ਉਹਨੇ ਛੱਡਿਆ ਹੋਇਆ ਸੀ। ਜ਼ਬਰਦਸਤੀ ਖਾਣਾ ਖੁਆਉਣ ਤੇ ਉਲਟੀ ਕਰ ਦਿੰਦੀ ਸੀ। ਬੜਾ ਹੀ ਅਜੀਬ ਕੰਮ ਕਰਦੀ ਸੀ। ਕੋਲਿਆਂ ਨੂੰ ਵੇਖ ਕੇ ਡਰ ਜਾਂਦੀ ਸੀ ਪਰ ਚੁਲ੍ਹੇ ਤੇ ਰਖੇ ਗਰਮ ਪਾਣੀ ਦੀ ਪਤੀਲੀ ਵਿਚ ਉਬਲਦੇ ਪਾਣੀ ਨੂੰ ਅਤੇ ਉਸ ਹੇਠ ਬਲਦੇ ਕੋਲਿਆਂ ਨੂੰ ਘੰਟਿਆਂ ਬੱਧੀ ਵੇਖਦੀ ਰਹਿੰਦੀ ਸੀ। ਕਦੇ ਕਦੇ ਕੰਮ ਵਿਚਕਾਰ ਹੀ ਚੁਲ੍ਹੇ ਨੂੰ ਬੁਝਾ ਦਿੰਦੀ। ਅੱਧ ਸੜੇ ਕੋਲਿਆਂ ਨੂੰ ਪੀਹ ਕੇ ਕੱਜਲ ਲਗਾਉਂਦੀ ਜਾਂ ਉਹਨੂੰ ਪਾਊਡਰ ਦੀ ਤਰ੍ਹਾਂ ਮੂੰਹ ਤੇ ਮੱਲ ਲੈਂਦੀ ਜਾਂ ਫੇਰ ਪਾਣੀ ਵਿਚ ਘੋਲ ਕੇ ਉਸ ਪਾਣੀ ਨਾਲ ਨਹਾਉਣ ਲੱਗਦੀ। ਕੋਈ ਪੁੱਛਦਾ ਕਿ ਇੰਜ ਕਿਉਂ ਕਰਦੀ ਹੈਂ ਤਾਂ ਜੁਆਬ ਦਿੰਦੀ..."ਭੁਲੇਖੇ ਨਾਲ ਕਰ ਜਾਂਦੀ ਹਾਂ ਇਹ ਸਾਰੇ ਕੰਮ।" ਪੂਜਾ ਦੇ ਕਮਰੇ ਵਿਚ ਦੇਵਤਾ ਦੀ ਮੂਰਤੀ ਘੰਟਿਆਂ ਬੱਧੀ

ਬੈਠੀ ਲਗਾਤਾਰ ਵੇਖਦੀ ਰਹਿੰਦੀ ਜਾਂ ਫੇਰ ਮਿੱਟੀ ਪਾਣੀ ਵਿਚ ਰਲਾ ਕੇ ਮੂਰਤੀ ਤੇ ਲੇਪ ਕਰਦੀ। ਜੂਜਵੀੜੂ ਦੇ ਵੈਦਾਂ ਵਿਚੋਂ ਕਿਸੇ ਨੇ ਕਿਹਾ ਕਿ ਭੂਤ ਚੜ੍ਹਿਆ ਹੈ ਤਾਂ ਕਿਸੇ ਨੇ ਕਿਹਾ ਕਿ ਔਝੇ ਨੂੰ ਸੱਦੋ ਤਾਂ ਦੋ ਮਿੰਟਾਂ ਵਿਚ ਠੀਕ ਕਰ ਦੇਵੇਗਾ। ਕੋਈ ਗੱਲ ਕਰੇ ਤਾਂ ਬੜੀ ਚਲਾਕੀ ਤੇ ਸਮਝਦਾਰੀ ਨਾਲ ਜੁਆਬ ਦਿੰਦੀ ਹੈ। ਪਰਕਾਸ਼ਰਾਓ ਨੂੰ ਔਝਿਆਂ ਦੀਆਂ ਗੱਲਾਂ ਤੇ ਯਕੀਨ ਨਹੀਂ ਹੈ।

ਨਿਧੀ ਨੇ ਪੁੱਛਿਆ—"ਬੰਬਈ ਦੇ ਬਾਰੇ ਵਿਚ, ਪਤੀ ਦੇ ਬਾਰੇ ਵਿਚ ਕਦੇ ਉਸਨੇ ਕੁਝ ਚਿੱਠੀਆਂ ਵਿਚ ਲਿਖਿਆ ਸੀ ?" ਪਰਕਾਸ਼ਰਾਓ ਨੇ ਦੱਸਿਆ ਕਿ ਪਿਛਲੇ ਪੰਜ ਸਾਲਾਂ ਵਿਚ ਉਹਨੇ ਕੁਲ ਜਮ੍ਹਾਂ ਚਾਰ ਚਿੱਠੀਆਂ ਲਿਖੀਆਂ ਸਨ ਜਿਹਨਾਂ ਵਿਚ ਇਹੋ ਲਿਖਿਆ ਸੀ ਕਿ ਸੁਖੀ ਹੈ।

"ਪਤੀ ਦੇ ਬਾਰੇ ਵਿਚ...।"

"ਕੋਈ ਖ਼ਾਸ ਤਾਂ ਨਹੀਂ। ਬਸ ਇਹੋ ਤਾਂ ਲਿਖਦੀ ਸੀ ਕਿ ਚੰਗੇ ਹਨ।"

"ਤੁਸੀਂ ਬੰਬਈ ਗਏ ਸੀ, ਉਥੇ ਕੋਈ ਖ਼ਾਸ ਗੱਲ ਵੇਖੀ ਸੀ ?"

"ਕੀ ਮਤਲਬ ?"

"ਤੁਹਾਡੇ ਜੀਜਾ ਜੀ ਦਾ ਸੁਭਾਅ ਕਿਹੋ ਜਿਹਾ ਹੈ ?"

"ਮੇਰਾ ਅੰਦਾਜ਼ਾ ਹੈ ਕਿ ਕਦੇ ਕਦੇ ਪੀਂਦੇ ਸਨ। ਸ਼ਿਆਮਲਾ ਤੋਂ ਮੈਂ ਪੁੱਛਿਆ ਸੀ ਤਾਂ ਹੱਸ ਕੇ ਬੋਲੀ ਸੀ ਕਿ ਨਹੀਂ ਤਾਂ, ਇਹ ਸਭ ਤਾਂ ਖ਼ਾਲੀ ਬੋਤਲਾਂ ਹਨ।"

"ਉਸਦੀ ਸਿਹਤ ਕਿਹੋ ਜਿਹੀ ਸੀ ?"

"ਕਾਫ਼ੀ ਹੱਟਾ-ਕੱਟਾ ਤੇ ਤੰਦਰੁਸਤ ਸੀ।"

"ਬੱਚੇ ਹਨ ?"

"ਨਹੀਂ।"

"ਗਰਭ-ਪਾਤ ਤਾਂ ਨਹੀਂ ਹੋ ਗਿਆ ਸੀ ?"

"ਮੈਂ ਪੁੱਛਿਆ ਤਾਂ ਨਹੀਂ।"

ਨਿਧੀ ਨੇ ਸ਼ਿਆਮਲਾ ਨੂੰ ਵੇਖਣ ਦੀ ਇੱਛਾ ਜ਼ਾਹਿਰ ਕੀਤੀ ਤੇ ਦੋਹਾਂ ਨੂੰ ਦੂਜੇ ਦਿਨ ਸਵੇਰੇ ਘਰ ਆਉਣ ਦਾ ਸੱਦਾ ਦਿਤਾ। ਕਿਹਾ—"ਇਹ ਨਾ ਸੋਚਨਾ ਕਿ ਮੈਂ ਕੋਈ ਇਲਾਜ ਕਰਾਂਗਾ...ਬਸ ਐਵੇਂ ਹੀ ਵੇਖਣਾ ਚਾਹੁੰਦਾ ਹਾਂ...ਉਤਸੁਕਤਾ ਨਾਲ।"

ਦੂਜੇ ਦਿਨ ਸਵੇਰੇ ਪਰਕਾਸ਼ਰਾਓ ਸ਼ਿਆਮਲਾ ਨੂੰ ਲੈ ਆਇਆ। ਉਸਨੂੰ ਵੇਖਦਿਆਂ ਹੀ ਨਿਧੀ ਨੂੰ ਹੈਰਾਨੀ ਹੋਈ ਪਰ ਉਸਨੇ ਹੈਰਾਨੀ ਜ਼ਾਹਿਰ ਨਹੀਂ ਕੀਤੀ। ਉਸ ਲਈ ਟੁਟੇ ਰਿਸ਼ਤਿਆਂ ਵਿਚੋਂ ਸ਼ਿਆਮਲਾ ਇਕ ਸੀ। ਪਰਕਾਸ਼ਰਾਓ ਇਸ ਗੱਲ ਨੂੰ ਨਹੀਂ ਜਾਣਦਾ ਸੀ ਅਤੇ ਸ਼ਿਆਮਲਾ ਸ਼ਾਇਦ ਪਛਾਣ ਨਹੀਂ ਸੀ ਸਕੀ। ਸਾਂਵਲੇ ਰੰਗ ਦੀ ਸੀ ਅਤੇ ਕੱਦ ਦੀ ਗਿੱਠੀ ਸੀ, ਦੰਦਾਂ ਦੀ ਕਤਾਰ ਬਹੁਤ ਸੋਹਣੀ ਸੀ, ਗੱਲਾਂ ਕਰਦੀ ਸੀ ਤਾਂ ਬਹੁਤ ਪਿਆਰੀ ਲੱਗਦੀ ਸੀ ਪਰ ਉਹ ਚੁਪ ਸੀ। ਘਰ ਵਿਚ ਆਉਂਦਿਆਂ ਹੀ ਕੜੀਆਂ ਤੇ ਕੰਧਾਂ ਦੀ ਜਾਂਚ ਪਰਖ ਕਰਨ ਲੱਗੀ। ਮੇਜ਼ ਤੇ ਰਖੀ ਦਵਾਤ ਖੋਲ੍ਹ ਕੇ

ਥੋੜੀ ਜਿਹੀ ਸਿਆਹੀ ਉਹਨੇ ਆਪਣੇ ਉਤੇ ਡੋਲ੍ਹ ਲਈ। ਪੀਲੇ ਫੁੱਲਾਂ ਦੀ ਛਾਪੇ ਵਾਲੀ ਸਾੜ੍ਹੀ ਗੁਜਰਾਤੀ ਤਰੀਕੇ ਨਾਲ ਪਾਈ ਹੋਈ ਸੀ ਪਰ ਸਿਰ ਤੇ ਸਿਆਹੀ ਲਗਾਈ ਤੇ ਸੁੰਘ ਕੇ ਆਖਣ ਲੱਗੀ, "ਬਹੁਤ ਪਿਆਰੀ ਖ਼ੁਸ਼ਬੂ ਹੈ।"

ਨਿਧੀ ਨੇ ਜਾਂਚ ਕੀਤੀ ਤੇ ਦੁਆਲੇ ਦੇ ਕਮਰੇ ਵਿਚ ਪਰਕਾਸ਼ਰਾਓ ਨੂੰ ਬਿਠਾ ਕੇ ਫੇਰ ਸ਼ਿਆਮਲਾ ਕੋਲ ਆ ਕੇ ਪੁਛਿਆ—"ਬੰਬਈ ਤੁਹਾਨੂੰ ਕਿਹੋ ਜਿਹਾ ਲੱਗਾ ?"

"ਜੇ ਮੈਨੂੰ ਚੰਗਾ ਲਗੇ ਤਾਂ ਤੁਸੀਂ ਕੀ ਕਰੋਗੇ ?"

"ਸ਼ਹਿਰ ਸੋਹਣਾ ਹੈ ?"

ਸ਼ਿਆਮਲਾ ਹੱਸਣ ਲੱਗੀ ਤੇ ਗੁੱਤ ਨੂੰ ਆਪਣੇ ਗਲ ਵਿਚ ਵਲ੍ਹੇਟ ਲਿਆ। ਫੇਰ ਉਠ ਕੇ ਕਮਰੇ ਵਿਚ ਚਾਰੇ ਪਾਸੇ ਘੁੰਮ ਘੁੰਮ ਕੇ ਕੁਝ ਸੁੰਘਣ ਲੱਗੀ। ਨਿਧੀ ਨੇ ਪੁਛਿਆ—"ਤੁਹਾਡੇ ਘਰ ਦਾ ਕਿਰਾਇਆ ਕਿੰਨਾ ਹੈ ?"

"ਇਕ ਬੰਦੇ ਦਾ ਇਕ ਰੁਪਇਆ।"

"ਕੀ ਮਤਲਬ ?"

"ਕੁਲ ਚਾਲ੍ਹੀ ਬੰਦੇ ਹਨ।"

"ਤਾਂ ਕੁਲ ਚਾਲ੍ਹੀ ਰੁਪਏ ਕਿਰਾਇਆ ਹੈ। ਤੁਹਾਡੇ ਖਾਣ-ਪੀਣ ਤੇ ਕੀ ਖ਼ਰਚ ਹੁੰਦਾ ਹੈ ?"

"ਘੋੜੇ ਲਈ ਜਿੰਨਾ ਹੁੰਦਾ ਹੈ ?"

"ਖ਼ੈਰ ਛੱਡੋ। ਤੁਹਾਡੇ ਪਤੀ ਕਿੰਨੇ ਵਜੇ ਕੰਮ ਤੇ ਜਾਂਦੇ ਹਨ।"

"ਘਰ ਵਿਚ ਐਤਵਾਰ ਨੂੰ ਇਕ ਘੰਟਾ।"

"ਹਰ ਰੋਜ਼ ਕਿੰਨੇ ਵਜੇ ਘਰ ਆਉਂਦੇ ਹਨ ?"

ਸ਼ਿਆਮਲਾ ਨੇ ਇਸ ਸੁਆਲ ਦਾ ਜੁਆਬ ਨਹੀਂ ਦਿਤਾ। ਨਿਧੀ ਨੇ ਫੇਰ ਸੁਆਲ ਕੀਤਾ—"ਤੁਹਾਡੇ ਪਤੀ ਕਿਹੋ ਜਿਹੇ ਹਨ ਦਸੋਗੇ ਨਹੀਂ ?"

"ਕਾਰਖ਼ਾਨੇ ਦੇ ਘੁੱਗੂ ਵਾਂਗ।" ਆਖਦਿਆਂ ਹੱਸਣ ਲੱਗੀ ਅਤੇ ਫੇਰ ਬੋਲੀ— "ਤੁਸੀਂ ਨਹੀਂ ਜਾਣਦੇ ਉਹਨਾਂ ਦੇ ਜਿਸਮ ਵਿਚੋਂ ਕੋਲੇ ਦੀ ਬੋ ਆਉਂਦੀ ਹੈ— ਕੋਲਤਾਰ ਦੀਆਂ ਗੱਲਾਂ ਕਰਦੇ ਹਨ। ਜਾਪਦਾ ਹੈ ਜਿਵੇਂ ਕਾਰਖ਼ਾਨੇ ਦਾ ਘੁੱਗੂ ਵਜ ਰਿਹਾ ਹੋਵੇ। ਹੱਸਦੇ ਹਨ ਤਾਂ ਲਗਦਾ ਹੈ ਜਿਵੇਂ ਪੱਥਰ ਦੇ ਕੋਲੇ ਲੁੜਕ ਰਹੇ ਹੋਣ।"

ਨਿਧੀ ਨੇ ਸ਼ਿਆਮਲਾ ਦੇ ਨੇੜੇ ਜਾ ਕੇ ਪੁਛਿਆ—"ਕੀ ਤੁਹਾਨੂੰ ਨੀਂਦ ਆਉਂਦੀ ਹੈ ?"

"ਮੈਨੂੰ ਨਹੀਂ ਪਤਾ।"

"ਸੁਪਨੇ ਵੇਖਦੇ ਹੋ ?"

"ਬੰਬਈ ਦੇ ਸੁਪਨੇ।" ਹੌਲੇ ਜੇਹੇ ਕਿਹਾ ਉਹਨੇ।

"ਕੋਈ ਇਕ ਸੁਪਨਾ ਸੁਣਾਉ ਨਾ ?"

"ਬੰਬਈ ਚਲੋ ਤਾਂ ਸੁਣਾਵਾਂ।"

''ਜਾ ਕੇ ਕਿਥੇ ਰਹਾਂਗਾ। ਤੁਹਾਡੇ ਘਰ ਵਿਚ ਚਾਲ੍ਹੀ ਤਾਂ ਪਹਿਲਾਂ ਹੀ ਮੌਜੂਦ ਹਨ। ਮੇਰੇ ਲਈ ਜਗ੍ਹਾ ਕਿਥੋਂ ਆਵੇਗੀ ?''

''ਮੇਰੇ ਮੋਢਿਆਂ ਤੇ।'' ਭੱਦਾ ਹਾਸਾ ਹੱਸ ਪਈ। ਏਨੇ ਨੂੰ ਪਿਛੋਂ ਦੀ ਪਰਕਾਸ਼ਰਾਓ ਆ ਗਿਆ। ਉਸਨੂੰ ਵੇਖਦਿਆਂ ਸਾਰ ਸ਼ਿਆਮਲਾ ਚੀਕੀ—ਉਈ ਮਾਂ। ਉਹ ਵੇਖੋ ਬੰਬਈਆ ਆ ਗਿਆ ਹੈ।'' ਆਖਦਿਆਂ ਅੰਦਰ ਜਾਣ ਲੱਗੀ। ਨਿਧੀ ਹੌਲੀ ਜਿਹੀ ਆ ਕੇ ਪੌੜੀਆਂ ਤੇ ਬੈਠ ਗਿਆ। ਪਰਕਾਸ਼ਰਾਓ ਨੇ ਉਸ ਵਲ ਸੁਆਲੀਆ ਨਜ਼ਰਾਂ ਨਾਲ ਤਕਿਆ—''ਕੀ ਆਖਦੇ ਹੋ ?''

''ਹਾਲੇ ਨਹੀਂ ਦੱਸਾਂਗਾ। ਦੱਸਾਂਗਾ ਤਾਂ ਤੁਸੀਂ ਹੱਸੋਗੇ ਤੇ ਯਕੀਨ ਵੀ ਨਹੀਂ ਕਰੋਗੇ। ਇਸ ਲਈ ਪਹਿਲਾਂ ਸੋਚ ਕੇ ਮੈਂ ਕਿਸੇ ਨਤੀਜੇ ਤੇ ਪੁਜ ਜਾਵਾਂ ਫੇਰ ਤੁਹਾਨੂੰ ਦੱਸਾਂਗਾ। ਉਹ ਪਹਿਲਾਂ ਵਾਂਗ ਪੂਰੀ ਤਰ੍ਹਾਂ ਠੀਕ ਹਾਲਤ ਵਿਚ ਆ ਸਕਦੀ ਹੈ। ਜਾਨ ਦਾ ਕੋਈ ਖ਼ਤਰਾ ਨਹੀਂ ਹੈ, ਬੇਫ਼ਿਕਰ ਰਹੋ।''

''ਸਾਡੇ ਘਰ ਆ ਕੇ ਉਹਦੀ ਦਵਾਈ ਕਰ ਸਕੋਗੇ ?''

''ਨਹੀਂ, ਉਹਨੂੰ ਇਥੇ ਹੀ ਰਹਿਣਾ ਪਵੇਗਾ।''

''ਚੰਗਾ ਛੱਡ ਤਾਂ ਦੇਵਾਂਗਾ ਪਰ ਕਿਸੇ ਨੂੰ ਦਸਣਾ ਨਹੀਂ। ਕੀ ਗੱਲ ਹੈ, ਮੈਨੂੰ ਦਸੋਗੇ ਨਹੀਂ ?''

''ਜ਼ਰੂਰ ਦੱਸਾਂਗਾ ਪਰ ਕਿਸੇ ਨੂੰ ਦਸਣਾ ਨਹੀਂ। ਇਹ ਬਦਸੂਰਤੀ ਦੀ ਬੀਮਾਰੀ ਹੈ ਜਿਸ ਤੋਂ ਉਹ ਦੁਖੀ ਹੈ।'' ਦੋਵੇਂ ਅੰਦਰ ਗਏ। ਪਰਕਾਸ਼ਰਾਓ ਉਹਨੂੰ ਨਿਧੀ ਦੇ ਘਰ ਦਸ ਦਿਨ ਲਈ ਛੱਡਣ ਵਾਸਤੇ ਰਾਜ਼ੀ ਹੋ ਗਿਆ। ਪਿਛਵਾੜੇ ਵਲ ਦਾ ਅੱਧਾ ਬਰਾਮਦਾ ਛੱਡ ਕੇ ਉਸਦੇ ਪਿਛੇ ਦਾ ਕਮਰਾ ਸ਼ਿਆਮਲਾ ਨੂੰ ਦੇ ਦਿਤਾ ਗਿਆ। ਪੂਰਾ ਕਮਰਾ ਮੁੜ ਤੋਂ ਸਜਾਇਆ ਗਿਆ। ਕੰਧਾਂ ਦੇ ਉਪਰ ਅੱਧੇ ਹਿੱਸੇ ਤੇ ਨੀਲਾ ਰੰਗ ਕਰਵਾ ਕੇ ਹੇਠਲੇ ਹਿੱਸੇ ਤੇ ਹਰੇ ਰੰਗ ਦਾ ਕਾਗ਼ਜ਼ ਲਗਵਾਇਆ ਗਿਆ। ਚਾਰੇ ਪਾਸੇ ਸੁਹਣੀਆਂ ਸੁਹਣੀਆਂ ਤਸਵੀਰਾਂ ਟੰਗੀਆਂ ਗਈਆਂ। ਕੰਧਾਂ ਦੇ ਨਾਲ ਨਾਲ ਉਚੇ ਉਚੇ ਬੈਂਚ ਲਗਵਾ ਕੇ ਉਹਨਾਂ ਤੇ ਫੁੱਲਾਂ ਦੇ ਗਮਲੇ ਰਖਵਾਏ। ਜ਼ਮੀਨ ਤੇ ਨੀਲੇ ਰੰਗ ਦਾ ਗਲੀਚਾ ਵਿਛਾਇਆ। ਇਕ ਕੋਨੇ ਵਿਚ ਪਲੰਘ, ਡਾਹਿਆ ਗਿਆ ਤਾਂ ਕਿ ਕਮਰੇ ਵਿਚੋਂ ਰੁੱਖ-ਬੂਟੇ ਦਿਸਦੇ ਰਹਿਣ। ਬਰਾਮਦੇ ਵਿਚ ਬੈਠਣ ਲਈ ਕੁਝ ਕੁਰਸੀਆਂ ਰਖਵਾਈਆਂ ਅਤੇ ਉਹਨਾਂ ਵਿਚਕਾਰ ਗੋਲ ਮੇਜ਼। ਕੋਲ ਹੀ ਇਕ ਨਿੱਕੀ ਜਿਹੀ ਅਲਮਾਰੀ ਵਿਚ ਕਿਤਾਬਾਂ ਰਖਵਾਈਆਂ। ਸ਼ਿਆਮਲਾ ਇਥੇ ਏਕਾਂਤ ਵਿਚ ਆਪਣਾ ਸਮਾਂ ਬਤੀਤ ਕਰਦੀ ਸੀ। ਦੋਵੇਂ ਵਕਤ ਖਾਣਾ ਦਿਤਾ ਜਾਂਦਾ। ਸਿਲਾਈ-ਕਢਾਈ ਦੀਆਂ ਚੀਜ਼ਾਂ ਕਮਰੇ ਵਿਚ ਰਖਵਾਈਆਂ। ਰੰਗਾਂ ਦੇ ਕੁਝ ਡੱਬੇ, ਬੁਰਸ਼ ਅਤੇ ਪਲਾਸਟਰ ਆਫ਼ ਪੈਰਿਸ ਦੀ ਥੋੜ੍ਹੀ ਜਿੰਨੀ ਮਿੱਟੀ। ਮੋਮ ਦਾ ਇਕ ਪਿੰਨਾ ਬਣਾ ਕੇ ਇਕ ਪਾਸੇ ਮੇਜ਼ ਤੇ ਰਖ ਦਿਤਾ। ਘੜੀ-ਮੁੜੀ ਆ ਕੇ ਸ਼ਿਆਮਲਾ ਦੀਆਂ ਹਰਕਤਾਂ ਵੇਖਦਾ, ਉਸ ਨਾਲ ਦੋ ਚਾਰ ਗੱਲਾਂ ਕਰਕੇ ਤੁਰ ਜਾਂਦਾ। ਪਹਿਲੇ ਦਿਨ ਉਹ ਵਿਹੜੇ ਵਿਚੋਂ ਮਿੱਟੀ ਚੁਕ ਲਿਆਈ

ਅਤੇ ਉਸਨੂੰ ਪਲੰਘ ਤੇ ਫੈਲਾ ਦਿਤਾ। ਨਿਧੀ ਨੇ ਪੁਛਿਆ—''ਪਲੰਘ ਬਾਹਰ ਵਿਛਵਾ ਦਿਆਂ।''

ਸ਼ਿਆਮਲਾ ਨੇ ਜੁਆਬ ਨਹੀਂ ਦਿਤਾ ਤੇ ਪਲੰਘ ਥੱਲੇ ਜਾ ਕੇ ਲੇਟ ਗਈ ਅਤੇ ਸਿਰਹਾਣਾ ਛਾਤੀ ਤੇ ਰਖ ਲਿਆ।

''ਇਥੇ ਤੁਹਾਨੂੰ ਚੰਗਾ ਲੱਗ ਰਿਹਾ ਹੈ ਨਾ ?''

''ਮਤਲਬ ?''

''ਤੁਹਾਡੇ ਦਿਲ ਨੂੰ ਖ਼ੁਸ਼ੀ ਮਿਲਦੀ ਹੈ ?''

''..............''

''ਤੁਹਾਡੇ ਪਤੀ ਦੇਵ ਨੂੰ ਇਥੇ ਹੀ ਸੱਦ ਲਈਏ। ਦੋਵੇਂ ਇਥੇ ਹੀ ਰਹਿਣਾ।''

''ਉਈ ਮਾਂ।'' ਘਾਬਰ ਕੇ ਉਹਨੇ ਅੱਖਾਂ ਮੀਟ ਲਈਆਂ।

''ਕਿਉਂ...ਕੀ ਹੋ ਗਿਆ ?''

''ਸੁਣੋ ਸੁਣੋ ਤਾਂ ਉਹਨੂੰ ?''

ਬਾਹਰ ਕਾਰਖ਼ਾਨੇ ਦਾ ਘੁਗੂ ਵਜ ਰਿਹਾ ਸੀ। ਸ਼ਿਆਮਲਾ ਉਹਨੂੰ ਸੁਣਦਿਆਂ ਸਾਰ ਹੀ ਕੰਬ ਉਠੀ ਸੀ। ਨਿਧੀ ਨੇ ਪੁਛਿਆ—''ਸ਼ਿਆਮਲਾ ਤੁਹਾਨੂੰ ਗਾਣਾ ਆਉਂਦਾ ਹੈ ?'' ਉਹਨੇ ਸਿਰ ਹਿਲਾ ਕੇ ਹਾਮੀ ਭਰੀ। ਨਿਧੀ ਨੇ ਗਾਉਣ ਲਈ ਕਿਹਾ ਤਾਂ ਉਹ ਗਾਉਣ ਲੱਗੀ—''ਮਿੱਟੀ ਵਿਚ ਵੱਸਣ ਵਾਲੇ ਓ ਰਾਮੱਈਆ...''

''ਅਰੇ। ਤੁਸੀਂ ਤਾਂ ਬਹੁਤ ਸੁਹਣਾ ਗਾ ਲੈਂਦੇ ਹੋ। ਗ੍ਰਾਮੋਫ਼ੋਨ ਮੰਗਵਾਵਾਂ ?'' ਆਖ ਕੇ ਨਿਧੀ ਨੇ ਨਾਰਾਇਣਰਾਓ ਦੇ ਘਰੋਂ ਗ੍ਰਾਮੋਫ਼ੋਨ ਵੀ ਮੰਗਵਾ ਕੇ ਰਖਵਾ ਦਿਤਾ।

ਇਕ ਦਿਹਾੜੀ ਸ਼ਿਆਮਲਾ ਨੇ ਪੁਛਿਆ—''ਤੁਹਾਡੀ ਵਹੁਟੀ ਕਿਥੇ ਹੈ ?'' ਨਿਧੀ ਨੂੰ ਸਮਝ ਨਹੀਂ ਆਈ ਕਿ ਕੀ ਜੁਆਬ ਦੇਵੇ। ਉਹਨੇ ਐਵੇਂ ਹੀ ਆਖ ਦਿਤਾ ''ਬੰਬਈ ਗਈ ਹੈ।''

''ਬੰਬਈ ਗਈ ਹੈ ? ਤਾਂ ਉਹ ਹੁਣ ਵਾਪਸ ਨਹੀਂ ਆਵੇਗੀ।''

''ਕਿਉਂ ?''

''ਉਹ ਸੁਰਗ ਹੈ, ਉਥੇ ਜਾਣ ਵਾਲੇ ਵਾਪਸ ਨਹੀਂ ਮੁੜਨਾ ਚਾਹੁੰਦੇ।''

ਤੀਜੇ ਦਿਨ ਸ਼ਿਆਮਲਾ ਨੇ ਤੋਤੇ ਦੀ ਮੰਗ ਕੀਤੀ ਤਾਂ ਨਿਧੀ ਨੇ ਇਕ ਤੋਤਾ ਖ਼ਰੀਦ ਕੇ ਪਿੰਜਰੇ ਵਿਚ ਰਖ ਕੇ ਕਮਰੇ ਵਿਚ ਲਮਕਾ ਦਿਤਾ। ਪਰ ਸ਼ਿਆਮਲਾ ਇਕ ਤੋਤੇ ਨਾਲ ਖ਼ੁਸ਼ ਨਾ ਹੋਈ ਤਾਂ ਨਿਧੀ ਨੇ ਹੋਰ ਦੋ ਨਿੱਕੇ ਤੋਤੇ ਮੰਗਵਾ ਕੇ ਉਹਨਾਂ ਨੂੰ ਇਕ ਵੱਖਰੇ ਪਿੰਜਰੇ ਵਿਚ ਰਖਵਾਇਆ। ਸ਼ਿਆਮਲਾ ਨੇ ਸਾਰਿਆਂ ਨੂੰ ਇਕੋ ਪਿੰਜਰੇ ਵਿਚ ਰਖਣ ਦੀ ਜ਼ਿਦ ਕੀਤੀ। ਇਹ ਜ਼ਿਦ ਵੀ ਪੂਰੀ ਕੀਤੀ ਗਈ। ਤੋਤੇ ਪਹਿਲਾਂ ਤਾਂ ਚੁੰਜਾਂ ਮਾਰ ਮਾਰ ਕੇ ਇਕ ਦੂਜੇ ਨਾਲ ਲੜਦੇ ਰਹੇ ਪਰ ਹੌਲੇ ਹੌਲੇ ਇਕੋ ਪਿੰਜਰੇ ਵਿਚ ਰਹਿਣ ਦੇ ਆਦੀ ਹੋ ਗਏ। ਸ਼ਿਆਮਲਾ ਨੇ ਫੇਰ ਇਕ ਅਜੀਬ ਜ਼ਿਦ ਫੜੀ ਕਿ ਇਕੋ ਪਿੰਜਰੇ ਵਿਚ ਚਾਲ੍ਹੀ ਤੋਤੇ ਰਖੇ ਜਾਣ। ਤਾਂ ਕਿਤੇ ਜਾ ਕੇ ਨਿਧੀ ਨੂੰ ਸ਼ਿਆਮਲਾ ਦੀ

ਜ਼ਿਦ ਦਾ ਕਾਰਨ ਸਮਝ ਆਇਆ। ਉਸਨੇ ਸ਼ਿਆਮਲਾ ਨੂੰ ਦੱਸਿਆ ਕਿ ਤੋਤਿਆਂ ਨੂੰ ਫੜਨ ਲਈ ਬੰਦੇ ਭੇਜੇ ਗਏ ਹਨ। ਕੁਝ ਹੀ ਦਿਨਾਂ ਵਿਚ ਆ ਜਾਣਗੇ। ਸ਼ਿਆਮਲਾ ਉਸ ਪਿੰਜਰੇ ਨਾਲ ਖੇਲਦੀ ਅਤੇ ਉਸ ਵਿਚ ਮਿੱਟੀ ਸੁਟਦੀ। ਕਦੇ ਮਿੱਟੀ ਵਿਚ ਪਾਣੀ ਮਿਲਾ ਕੇ ਮੱਲ ਦੇਂਦੀ, ਸਿਆਹੀ ਡੋਲ੍ਹ ਦਿੰਦੀ ਤੇ ਕਦੇ ਕਦੇ ਤੋਤਿਆਂ ਨੂੰ ਸਲਾਈਆਂ ਤੇ ਸੀਖਾਂ ਚੋਭਣ ਲਗਦੀ।

ਪੰਜਵੇਂ ਦਿਨ ਉਸਨੇ ਰੰਗਾਂ ਨਾਲ ਅਜੀਬੋ-ਗਰੀਬ ਸ਼ਕਲਾਂ ਬਣਾਉਣੀਆਂ ਸ਼ੁਰੂ ਕੀਤੀਆਂ। ਕਾਰਖ਼ਾਨੇ ਦਾ ਘੁਗੂ, ਮਸ਼ੀਨਾਂ, ਲੋਹੇ ਦੀਆਂ ਛੜਾਂ—ਉਸ ਦੀਆਂ ਬਣਾਈਆਂ ਤਸਵੀਰਾਂ ਕੁਝ ਇਸੇ ਕਿਸਮ ਦੀਆਂ ਸਨ। ਫੇਰ ਉਹਨੇ ਕਪੜੇ ਤੇ ਕੁਝ ਉਲਟੀ-ਸਿੱਧੀ ਕਢਾਈ ਕਰਕੇ ਪਿੰਜਰੇ ਨੂੰ ਢਕ ਦਿਤਾ। ਉਸ ਦਿਨ ਸ਼ਾਮੀਂ ਪੰਜ ਵਜੇ ਆਸਮਾਨ ਵਿਚ ਚੰਨ ਚੜ੍ਹ ਗਿਆ ਤਾਂ ਉਹਨੂੰ ਬੈਠੀ ਵੇਖਦੀ ਰਹੀ। ਇੰਨੇ ਨੂੰ ਨਿਧੀ ਨੇ ਆਣ ਪੁੱਛਿਆ—"ਚੰਨ ਕਿਹੋ ਜਿਹਾ ਲੱਗ ਰਿਹਾ ਹੈ।"

ਸ਼ਿਆਮਲਾ ਨੇ ਕਿਹਾ—"ਉਹ ਵੇਖੋ ਚੰਨ ਵਿਚ ਵੀ ਕਾਰਖ਼ਾਨਾ ਹੈ ਅਤੇ ਉਹ ਰਹੀ ਉਹਦੀ ਲੰਮੀ ਜਿਹੀ ਚਿਮਨੀ। ਉਹਦੇ ਵਿਚੋਂ ਧੂੰਆਂ ਕਿਉਂ ਨਹੀਂ ਨਿਕਲ ਰਿਹਾ ?"

"ਪਹਿਲਾਂ ਨਿਕਲਦਾ ਸੀ ਪਰ ਹੁਣ ਚਿਮਨੀ ਖ਼ਰਾਬ ਹੋ ਜਾਣ ਕਰਕੇ ਨਹੀਂ ਨਿਕਲਦਾ।" ਨਿਧੀ ਨੇ ਦੱਸਿਆ। "ਪਰ ਸ਼ਿਆਮਲਾ ਇਕ ਗੱਲ ਦਸੋਗੇ। ਤੁਸੀਂ ਤੋਤਿਆਂ ਨੂੰ ਸਲਾਖਾਂ ਚੋਭਦੇ ਹੋ, ਉਹ ਮਰ ਨਹੀਂ ਜਾਣਗੇ।"

"ਮੈਂ ਉਹਨਾਂ ਨੂੰ ਮਾਰ ਦੇਣ ਲਈ ਹੀ ਤਾਂ ਚੋਭਦੀ ਹਾਂ—ਕੀ ਤੁਹਾਨੂੰ ਏਨਾ ਵੀ ਨਹੀਂ ਪਤਾ।"

"ਤੁਹਾਨੂੰ ਉਹਨਾਂ ਨਾਲ ਏਨੀ ਚਿੜ੍ਹ ਕਿਉਂ ?"

"ਉਹਨਾਂ ਦੇ ਮਰਨ ਤੇ ਮੈਨੂੰ ਖ਼ੁਸ਼ੀ ਹੋਵੇਗੀ।"

"ਉਹਨਾਂ ਨੂੰ ਛੱਡ ਦਿਆਂ ?"

"ਨਾ ਨਾ, ਏਦਾਂ ਨਾ ਕਰਨਾ, ਉਹਨਾਂ ਬਗੈਰ ਤਾਂ ਮੇਰਾ ਸਮਾਂ ਨਹੀਂ ਗੁਜ਼ਰੇਗਾ।"

"ਤੁਹਾਡੇ ਪਤੀ ਨੂੰ ਸੱਦ ਭੇਜਾਂ ? ਤੁਹਾਡੇ ਲਈ ਉਹ ਫ਼ਿਕਰ ਕਰ ਰਹੇ ਹਨ।"

"ਸੱਚੀਮੁੱਚੀ ?"

"ਆਹੋ।"

"ਚੰਗਾ ਸੱਦ ਭੇਜੋ।"

"ਦੇਰ ਹੋ ਰਹੀ ਹੈ, ਪਹਿਲਾਂ ਉਠ ਕੇ ਖਾਣਾ ਖਾ ਲਉ।"

"ਤੁਸੀਂ ਵੀ ਮੇਰੇ ਨਾਲ ਖਾਉ ਨਾ ?"

ਦੋਵੇਂ ਬਰਾਮਦੇ ਵਿਚ ਬੈਠ ਕੇ ਖਾਣਾ ਖਾਣ ਲੱਗੇ। ਖਾਣਾ ਖਾ ਕੇ ਨਿਧੀ ਬਾਹਰ ਆਇਆ ਹੀ ਸੀ ਕਿ ਰੋਜ ਉਹਨੂੰ ਬੂਹੇ ਤੇ ਖੜੀ ਦਿੱਸੀ। ਰੋਜ ਨੂੰ ਨੌਕਰੀ ਤੋਂ ਹਟਾ ਦਿਤਾ ਗਿਆ ਸੀ। ਨਿਧੀ ਨੇ ਉਹਨੂੰ ਆਪਣੇ ਨਾਲ ਕੰਪਾਉਡਰ ਦੀ ਹੈਸੀਅਤ ਨਾਲ

ਕੰਮ ਕਰਨ ਲਈ ਆਖਿਆ। ਉਹਨੇ ਸੋਚਿਆ ਕਿ ਉਹ ਸ਼ਿਆਮਲਾ ਦੀ ਦੇਖਭਾਲ ਵੀ ਕਰ ਸਕੇਗੀ। ਰੋਜ ਨੇ ਨਿਧੀ ਦੀ ਪੇਸ਼ਕਸ਼ ਨੂੰ ਮੰਨ ਲਿਆ।

ਆਪਣੇ ਕਮਰੇ ਵਿਚ ਜਾ ਕੇ ਬੈਠਿਆ ਹੀ ਸੀ ਕਿ ਰੋਜ ਨੇ ਇਕ ਚਿੱਠੀ ਦਿਤੀ ਜਿਸਨੂੰ ਕੋਮਲੀ ਨੇ ਪਹੁੰਚਾਉਣ ਲਈ ਕਿਹਾ ਸੀ। ਰੋਜ ਨੇ ਵੇਰਵੇ ਸਹਿਤ ਦੱਸਿਆ ਕਿ ਉਹ ਉਸਨੂੰ ਕਦੋਂ, ਕਿੰਜ ਤੇ ਕਿਥੇ ਮਿਲੀ ਸੀ ਕੋਮਲੀ ਨੇ ਲਿਖਿਆ ਸੀ—

"ਤੁਹਾਨੂੰ ਵੇਖਣ ਦਾ ਦਿਲ ਕਰ ਰਿਹਾ ਹੈ। ਹੁਣ ਮੈਂ ਪਹਿਲਾਂ ਵਰਗੀ ਕੋਮਲੀ ਨਹੀਂ ਹਾਂ। ਮੈਨੂੰ ਜਿਸਨੇ ਆਪਣੇ ਕੋਲ ਰਖਿਆ ਹੈ ਉਹ ਇਕ ਅਧਿਆਪਕਾ ਰਖ ਕੇ ਮੈਨੂੰ ਪੜ੍ਹਾ ਰਿਹਾ ਹੈ। ਆਸ ਕਰਦੀ ਹਾਂ ਕਿ ਤੁਹਾਡੀ ਅਮ੍ਰਿਤਮ ਠੀਕ ਹੋਵੇਗੀ। ਮੈਂ ਤੁਹਾਡੇ ਕੋਲ ਆਵਾਂ ਤਾਂ ਤੁਸੀਂ ਮੈਨੂੰ ਆਪਣੀ ਪਤਨੀ ਵਿਖਾਉਗੇ। ਮੇਰੇ ਨਾਲ ਤੁਸੀਂ ਗੱਲਾਂ ਕਰੋਗੇ। ਮੈਨੂੰ ਰਾਤੀਂ ਨੀਂਦ ਨਹੀਂ ਪੈਂਦੀ। ਨੀਂਦ ਵਿਚ ਹਮੇਸ਼ਾ ਤੁਹਾਡੇ ਹੀ ਸੁਪਨੇ ਵੇਖਦੀ ਹਾਂ। ਪਤਾ ਨਹੀਂ ਇੰਜ ਕਿਉਂ ਹੁੰਦਾ ਹੈ। ਕੀ ਤੁਹਾਨੂੰ ਮੈਂ ਯਾਦ ਆਉਂਦੀ ਹਾਂ। ਆਹੋ ਜੀ, ਹੁਣ ਕਿਉਂ ਯਾਦ ਆਵੇਗੀ ? ਮੈਂ ਅੱਜਕਲ ਜ਼ਰਾ ਮੁਸੀਬਤ ਵਿਚ ਹਾਂ। ਜਮੀਂਦਾਰ ਬਗ਼ੈਰ ਕੁਝ ਦੱਸੇ ਕਿਤੇ ਚਲਾ ਗਿਆ ਹੈ। ਇਕ ਮਹੀਨਾ ਗੁਜ਼ਰ ਗਿਆ, ਪਰਤ ਕੇ ਨਹੀਂ ਆਇਆ, ਮੈਨੂੰ ਤੁਸੀਂ ਕੁਝ ਰੁਪਏ ਘਲ ਦਿਉਗੇ। ਕੀ ਮੈਂ ਤੁਹਾਡੇ ਕੋਲ ਆ ਜਾਵਾਂ ? ਕੁਝ ਸਮਝ ਵਿਚ ਨਹੀਂ ਆ ਰਿਹਾ। ਤੁਹਾਨੂੰ ਵੇਖ ਕੇ ਵਾਪਸ ਚਲੀ ਜਾਵਾਂਗੀ ਨਹੀਂ ਤਾਂ ਮੈਨੂੰ ਬੁਖ਼ਾਰ ਚੜ੍ਹ ਜਾਵੇਗਾ।"

"ਤੁਹਾਡੇ ਜ਼ਰੀਏ ਪੈਸੇ ਭੇਜਣ ਲਈ ਕਿਹਾ ਸੀ ?"

"ਮਨੀਆਰਡਰ ਰਾਹੀਂ ਭੇਜਣ ਲਈ ਆਖ ਰਹੀ ਸੀ।"

"ਕਿਸ ਮੁਸੀਬਤ ਵਿਚ ਹੈ, ਤੁਹਾਨੂੰ ਕੁਝ ਪਤਾ ਹੈ ?"

"ਮੈਨੂੰ ਨਹੀਂ ਦੱਸਿਆ।"

"ਦਵਾਈਆਂ ਲਈ ਤਾਂ ਨਹੀਂ ਮੰਗਿਆ ?"

"ਮੈਨੂੰ ਨਹੀਂ ਪਤਾ।"

ਅਗਲੇ ਹੀ ਦਿਨ ਨਿਧੀ ਨੇ ਦੋ ਸੌ ਰੁਪਏ ਮਨੀਆਰਡਰ ਰਾਹੀਂ ਭੇਜ ਦਿਤੇ। ਉਹਨੂੰ ਆ ਜਾਣ ਲਈ ਲਿਖਣ ਦੀ ਹਿੰਮਤ ਨਹੀਂ ਸੀ ਪਈ। ਫਿਰ ਵੀ ਉਸ ਰਾਤੀਂ ਨਵੇਕਲੇ ਵਿਚ ਬੈਠ ਕੇ ਕੋਮਲੀ ਦੇ ਪ੍ਰਤੀ ਆਪਣੀਆਂ ਭਾਵਨਾਵਾਂ ਨੂੰ ਸਮਝਣ ਲਈ ਉਹਨੇ ਇਕ ਲੰਬੀ ਜਿਹੀ ਚਿੱਠੀ ਲਿਖੀ। ਦੂਜੇ ਦਿਨ ਸਵੇਰੇ ਉਠਦੇ ਸਾਰ ਉਹਨੂੰ ਪੜ੍ਹਿਆ ਪਰ ਉਹਨੂੰ ਚਿੱਠੀ ਵਿਚ ਲਿਖੇ ਲਫ਼ਜ਼ਾਂ ਦੀ ਸਚਾਈ ਤੇ ਸੰਦੇਹ ਹੋਣ ਲੱਗਿਆ। ਆਖ਼ਿਰ ਉਹ ਚਾਹੁੰਦਾ ਕੀ ਹੈ—ਕੋਮਲੀ ਦਾ ਸਰੀਰ। ਆਪਣੇ ਨਾਲ ਸੁਆਲ ਜੁਆਬ ਹੋਣ ਤੇ ਉਹਨੂੰ ਜੁਆਬ ਮਿਲਿਆ। ਉਹਦਾ ਜਿਸਮ ਸੁੱਚਾ ਨਹੀਂ ਹੈ—ਇਹ ਸੱਚਾਈ ਵੀ ਉਸ ਕੋਲੋਂ ਸਹਾਰੀ ਨਹੀਂ ਸੀ ਜਾ ਰਹੀ। ਕੋਮਲੀ ਇਕ ਸੁੰਦਰਤਾ ਹੈ ਜੋ ਉਸਦੇ ਜਿਸਮ ਨੂੰ ਸੁੱਚਤਾ ਬਖ਼ਸ਼ਦੀ ਹੈ। ਉਹ ਮਾਇਆ ਹੈ, ਭਰਮ ਹੈ। ਇਸ ਭਰਮ ਦਾ ਮੋਹ ਰਖਣ ਤੋਂ ਛੁਟ ਹੋਰ ਕੋਈ ਚਾਰਾ ਨਹੀਂ ਹੈ। ਇਸ ਸੰਸਾਰ ਨੂੰ ਫੜ ਕੇ

ਲਮਕਣ ਵਾਲਿਆਂ ਲਈ ਭਰਮ ਸਚਾਈ ਹੈ। ਪਰਲੋਕ ਦੀ ਫ਼ਿਕਰ ਕਰਨ ਵਾਲਿਆਂ ਲਈ ਇਹ ਸੱਚਾਈ ਇਕ ਭਰਮ ਹੈ। ਉਸਨੇ ਆਪਣੀ ਲਿਖੀ ਚਿੱਠੀ ਫਾੜ ਕੇ ਸੁਟ ਦਿਤੀ।

ਸ਼ਿਆਮਲਾ ਕਮਰੇ ਵਿਚ ਗ੍ਰਾਮੋਫ਼ੋਨ ਤੇ ਵਜਦੇ ਰਿਕਾਰਡ ਦੇ ਨਾਲ ਨਾਲ ਆਪ ਵੀ ਗਾ ਰਹੀ ਸੀ। ਉਹ ਉਠ ਕੇ ਉਹਦੇ ਕਮਰੇ ਵਿਚ ਗਿਆ। ਤੋਤੇ ਚੀਂ-ਚੀਂ ਕਰ ਰਹੇ ਸਨ। ਸ਼ਿਆਮਲਾ ਨੂੰ ਉਹਨੇ ਆਖਿਆ—"ਚੰਗਾ ਗਾ ਲੈਂਦੇ ਹੋ, ਸੰਗੀਤ ਸਿਖੋਗੇ ?"

ਸ਼ਿਆਮਲਾ ਘੁਮੰਡ ਭਰਿਆ ਹਾਸਾ ਹੱਸੀ ਤੇ ਕਿਹਾ—"ਸਿੱਖਾਂਗੀ।"

"ਇਥੇ ਤੁਹਾਨੂੰ ਚੰਗਾ ਲਗਦਾ ਹੈ ?"

"ਕੀ ਮਤਲਬ ?"

"ਇਥੇ ਰਹਿਣਾ ਚਾਹੁੰਦੇ ਹੋ ਕਿ ਜਾਣਾ ਚਾਹੁੰਦੇ ਹੋ ?"

"ਮੈਨੂੰ ਇਹ ਕਮਰਾ ਚੰਗਾ ਨਹੀਂ ਲਗਦਾ। ਖੂਹ ਦੇ ਚਬੂਤਰੇ ਤੇ ਇਕ ਕਮਰਾ ਬਣਵਾ ਦਿਉਗੇ ?"

ਦਯਾਨਿਧੀ ਨੇ ਦੁਪਹਿਰੇ ਤਾੜ ਦੇ ਰੁੱਖਾਂ ਦੀਆਂ ਲਕੜੀਆਂ ਮੰਗਵਾ ਕੇ ਖੂਹ ਦੇ ਚਬੂਤਰੇ ਤੇ ਇਕ ਮੰਡਪ ਬਣਵਾ ਕੇ ਉਥੇ ਮੰਜੀ ਤੇ ਕੁਰਸੀਆਂ ਡਾਹ ਦਿਤੀਆਂ। ਸ਼ਿਆਮਲਾ ਉਥੇ ਹੀ ਰਹਿਣ ਲੱਗੀ। ਥੱਲੇ ਘਾਹ ਤੇ ਲੰਮੀ ਪੈ ਕੇ ਆਪਣੀ ਆਪ ਬੀਤੀ ਸੁਣਾਉਣ ਲੱਗੀ ਕਿ ਬੰਬਈ ਸ਼ਹਿਰ, ਉਥੇ ਦੇ ਲੋਕਾਂ, ਭੀੜ-ਭੜੱਕੇ, ਰੌਲੇ-ਰੱਪੇ, ਮਿੱਲਾਂ ਇਹਨਾਂ ਸਾਰਿਆਂ ਤੋਂ ਉਹਨੂੰ ਬਹੁਤ ਡਰ ਲਗਦਾ ਹੈ। ਪਤੀ ਉਹਨੂੰ ਕੁਦਰਤੀ ਚੌਗਿਰਦਾ ਨਹੀਂ ਦੇ ਸਕਿਆ। ਪੰਜਾਂ ਮਹੀਨਿਆਂ ਦਾ ਗਰਭਪਾਤ ਹੋ ਗਿਆ। ਉਹ ਆਪਣਾ ਅੰਦਰਲਾ ਦੁਖੜਾ ਕਿਸੇ ਨੂੰ ਨਹੀਂ ਸੁਣਾ ਸਕਦੀ। ਪਤੀ ਨੂੰ ਸੁਣਾਇਆ ਤਾਂ ਉਹ ਉਹਨੂੰ ਸਮਝਦਾ ਹੀ ਨਹੀਂ। ਉਹਨੂੰ ਆਪਣੀ ਜ਼ਿੰਦਗੀ ਨਾਲ ਬਹੁਤ ਮੋਹ ਸੀ ਪਰ ਉਹ ਆਪਣੇ ਆਪ ਤੇ ਅਤਿਆਚਾਰ ਕਰਨ ਲੱਗੀ ਸੀ।

ਭੋਜਨ ਤੋਂ ਬਾਅਦ ਨਿਧੀ ਆਪਣੇ ਕਮਰੇ ਵਿਚ ਚਲਾ ਗਿਆ। ਮਾਨਸਿਕ ਗੰਢਾਂ, ਮਨੋਵਿਕਾਰਾਂ ਬਾਰੇ ਉਹਨੇ ਕਦੇ ਕਿਸੇ ਡਾਕਟਰ ਦੇ ਭਾਸ਼ਨ ਸੁਣੇ ਸਨ। ਉਸ ਵਿਸ਼ੇ ਦੀਆਂ ਕਿਤਾਬਾਂ ਅਲਮਾਰੀ ਵਿਚੋਂ ਕੱਢ ਕੇ ਪੜ੍ਹਨ ਲੱਗਾ। ਸ਼ਿਆਮਲਾ ਦਾ ਮਾਨਸਿਕ ਰੋਗ ਉਹ ਕੁਝ ਕੁਝ ਸਮਝ ਗਿਆ ਸੀ। ਘੜੀ ਨੇ ਨੌਂ ਵਜਾਏ। ਦਵਾਈ ਬਣਾਉਣ ਵਾਲੇ ਕਮਰੇ ਦਾ ਬੂਹਾ ਬੰਦ ਹੋਣ ਦੀ ਆਵਾਜ਼ ਆਈ। ਸ਼ਾਇਦ ਰਾਮਦਾਸ ਜਾ ਰਿਹਾ ਸੀ। ਰੋਜ ਆਪਣਾ ਬਿਸਤਰਾ ਠੀਕ ਕਰ ਰਹੀ ਸੀ। ਸ਼ਿਆਮਲਾ ਦੇ ਕਮਰੇ ਵਿਚ ਖ਼ਾਮੋਸ਼ੀ ਸੀ। ਬਾਹਰ ਕਿਸੇ ਗੱਡੀ ਦੇ ਰੁਕਣ ਦੀ ਆਵਾਜ਼ ਆਈ। ਕਿਸੇ ਨੇ ਬੂਹਾ ਖੜਕਾਇਆ। ਉਹਨੇ ਜਾ ਕੇ ਬੂਹਾ ਖੋਲ੍ਹਿਆ। ਵੇਂਕਟਾਦਰੀ ਮੂਹਰੇ ਖੜੇ ਸਨ, ਆਖਣ ਲੱਗੇ—"ਇੰਦਰਾ ਆਈ ਹੈ।"

"ਅੰਦਰ ਬੁਲਾ ਲਉ।"

ਇੰਦਰਾ ਅੰਦਰ ਆਈ ਅਤੇ ਤਖ਼ਤ ਤੇ ਬੈਠ ਗਈ। ਨਿਧੀ ਨੇ ਸਾਮਾਨ ਅੰਦਰ ਰਖਵਾਉਣ ਲਈ ਕਿਹਾ ਤਾਂ ਵੇਂਕਟਾਦਰੀ ਨੇ ਕਿਹਾ, "ਸਾਮਾਨ ਕੁਝ ਨਹੀਂ ਲਿਆਏ ਹਾਂ।"

"ਖਾਣਾ ਖਾਓਗੇ ?"

"ਮੈਂ ਰਾਤੀਂ ਖਾਣਾ ਨਹੀਂ ਖਾਂਦਾ, ਬੇਟੀ ਨੇ ਫਲ ਖਾ ਲਏ ਹਨ।"

ਰੋਜ ਨੂੰ ਟਿਫ਼ਨ ਕੈਰੀਅਰ ਤੇ ਥਰਮੋਸ ਦੇ ਕੇ ਹੋਟਲ ਭੇਜ ਕੇ ਬ੍ਰੇਕ-ਫਾਸਟ ਤੇ ਕਾਫ਼ੀ ਮੰਗਵਾਈ। ਵੇਂਕਟਾਦਰੀ ਨੇ ਫਲ ਖਾਧੇ। "ਘਰ ਚੰਗਾ ਹੈ, ਕਿਰਾਏ ਤੇ ਲਿਆ ਹੈ ਨਾ ?"

"ਹਾਂ।"

"ਕਿਉਂ ਜੀ, ਮੈਂ ਤੁਹਾਡੇ ਤੋਂ ਵੱਡਾ ਹਾਂ ਇਸ ਲਈ ਪੁਛਦਾ ਹਾਂ, ਸਹੁਰੇ ਕੋਲ ਜਾ ਕੇ ਸਮਝੌਤਾ ਕਰ ਲੈਂਦੇ ਤੇ ਮਹੂਰਤ ਕਢਵਾ ਕੇ ਪਤਨੀ ਨੂੰ ਨਾਲ ਲੈ ਆਉਂਦੇ ਤਾਂ ਕੀ ਵਿਗੜ ਜਾਂਦਾ ?"

"ਮੈਂ ਲੜਾਈ ਹੀ ਕਦੋਂ ਕੀਤੀ ਸੀ ਜਿਹੜਾ ਸਮਝੌਤਾ ਕਰਦਾ ?"

"ਤਾਂ ਫੇਰ ਤੁਸੀਂ ਜਾਂਦੇ ਕਿਉਂ ਨਹੀਂ ?"

"ਉਹਨਾਂ ਨੇ ਮੈਨੂੰ ਸੱਦਿਆ ਹੀ ਕਦੋਂ ਹੈ ?"

"ਤੁਸੀਂ ਆਪਣੀ ਵਹੁਟੀ ਲਿਆਉਣੀ ਹੋਵੇ ਤਾਂ ਕਿਸੇ ਦੇ ਬੁਲਾਉਣ ਦੀ ਕੀ ਲੋੜ ਹੈ ?"

"ਉਹ ਭੇਜਣ ਤਾਂ ਹੀ ਨਾ ?"

"ਕਿਉਂ ਨਹੀਂ ਭੇਜਦੇ, ਕਦੇ ਸੋਚਿਆ ਹੈ ?"

"ਇਹ ਉਹਨਾਂ ਨੂੰ ਹੀ ਪੁਛੋ, ਮੈਨੂੰ ਕੀ ਪਤਾ, ਖ਼ੈਰ ਛਡੋ, ਹੁਣ ਤੁਸੀਂ ਆਪਣੀ ਗੱਲ ਦਸੋ, ਉਹਨਾਂ ਨੇ ਭੇਜਿਆ ਸੀ ਜਾਂ ਜ਼ਬਰਦਸਤੀ ਲੈ ਆਏ ਹੋ।"

"ਇਹ ਮੇਰੇ ਕੋਲ ਸੀ। ਉਹਨੇ ਕਿਹਾ ਚਾਚਾ ਜੀ ਮੈਨੂੰ ਮੇਰੇ ਪਤੀ ਕੋਲ ਲੈ ਚਲੋ ਇਸ ਲਈ ਲੈ ਆਇਆ ਹਾਂ।"

"ਵੇਖਿਆ ਨਾ ਤੁਸੀਂ। ਸਭ ਕੁਝ ਜਾਣ ਕੇ ਵੀ ਤੁਸੀਂ ਮੇਰੇ ਤੋਂ ਹੀ ਸੁਆਲ ਕਰਦੇ ਹ।"

"ਮੰਨ ਲਿਆ ਕਿ ਮੇਰਾ ਭਰਾ ਰਤਾ ਕੁ ਪਾਗਲ ਹੈ। ਤੁਸੀਂ ਪੜ੍ਹੇ ਲਿਖੇ ਹੋ, ਵਿਗੜਦੀ ਗੱਲ ਨੂੰ ਸਾਂਭ ਲੈਂਦੇ ਤਾਂ ?"

"ਮੈਨੂੰ ਕੀ ਕਰਨ ਲਈ ਆਖਦੇ ਹੋ ?"

"ਸੁਣਿਆ ਹੈ ਕਿ ਕਾਂਗਰਸ ਦੇ ਮੈਂਬਰ ਹੋ। ਬਸ ਉਸ ਵਿਚੋਂ ਨਾਂ ਕਟਾ ਲਉ। ਹੁਣ ਉਸਦੇ ਵਿਚ ਰਹਿ ਕੇ ਵੀ ਤੁਸੀਂ ਕੀ ਖੱਟ ਲਉਗੇ ? ਲਾਠੀ ਦੀ ਮਾਰ ਹੀ ਤਾਂ ਮਿਲੇਗੀ।"

"ਇਸ ਗੱਲ ਦਾ ਇੰਦਰਾ ਦੀ ਗ੍ਰਿਹਸਤੀ ਨਾਲ ਕੀ ਮੇਲ ਹੈ, ਮੇਰੀ ਸਮਝ ਵਿਚ

ਨਹੀਂ ਆਉਂਦਾ। ਸਹੁਰਾ ਜੀ ਵੱਡੇ ਹਨ, ਜੇ ਖ਼ੁਦ ਹੀ ਆਪਣੀ ਜ਼ਿਦ ਛਡ ਕੇ ਕਾਂਗਰਸ ਦੇ ਮੈਂਬਰ ਬਣ ਜਾਂਦੇ ਤਾਂ ਟੰਟਾ ਹੀ ਮਿਟ ਜਾਂਦਾ।''

''ਜੇ ਦੋਵੇਂ ਹੀ ਆਪਣੀ ਆਪਣੀ ਜ਼ਿਦ ਤੇ ਅੜੇ ਰਹੋਗੇ ਤਾਂ ਕਿੰਜ ਸਰੇਗਾ ?'' ਵੇਂਕਟਾਦਰੀ ਬੁੜਬੁੜਾਏ। ਇੰਨੇ ਨੂੰ ਰੋਜ ਕਾਫ਼ੀ ਲੈ ਆਈ। ਨਿਧੀ ਨੇ ਕਪ ਵਿਚ ਕਾਫ਼ੀ ਪਾ ਦਿਤੀ। ਵੇਂਕਟਾਦਰੀ ਨੇ ਪੀਣ ਤੋਂ ਇਨਕਾਰ ਕਰ ਦਿਤਾ—''ਅਸੀਂ ਹਾਲੇ ਇਥੇ ਤਕ ਨਹੀਂ ਪੁਜੇ ਹਾਂ। ਤੁਸੀਂ ਦੋਵੇਂ ਪੀਓ।'' ਇੰਦਰਾ ਤੇ ਨਿਧੀ ਨੇ ਕਾਫ਼ੀ ਪੀਤੀ।

''ਸਾਨੂੰ ਕਲ੍ਹ ਸਵੇਰੇ ਪੰਜ ਵਜੇ ਵਾਲੀ ਗੱਡੀ ਫੜਨੀ ਹੈ। ਤੁਸੀਂ ਵੀ ਸਾਡੇ ਨਾਲ ਚਲੋਂਗੇ ਤਾਂ ਤੁਹਾਡੇ ਸਹੁਰਾ ਸਾਹਿਬ ਖ਼ੁਸ਼ ਹੋਣਗੇ। ਉਥੇ ਆਪਸ ਵਿਚ ਫ਼ੈਸਲਾ ਵੀ ਕਰ ਲੈਣਾ।'' ਵੇਂਕਟਾਦਰੀ ਨੇ ਕਿਹਾ।

''ਤੁਸੀਂ ਉਹਨਾਂ ਵਲੋਂ ਦੂਤ ਬਣ ਕੇ ਆਏ ਹੋ ਜਾਂ ਫੇਰ ਤਮਾਸ਼ਾ ਵੇਖਣ ਆਏ ਹੋ।'' ਨਿਧੀ ਨੇ ਪੁੱਛਿਆ।

''ਵਿਆਹੁਤਾ ਤੀਵੀਂ ਨੂੰ ਛਡ ਕੇ ਕੱਲਮ-ਕੱਲੇ ਰਹਿਣ ਵਾਲੇ ਦੇ ਘਰ ਵਿਚ ਕੀ ਤਮਾਸ਼ਾ ਵੇਖਣ ਨੂੰ ਮਿਲ ਸਕਦਾ ਹੈ ?'' ਵੇਂਕਟਾਦਰੀ ਨੇ ਮਿਹਣਾ ਮਾਰਿਆ।

''ਤਾਂ ਤੁਸੀਂ ਵੀ ਇਹੋ ਸੋਚਦੇ ਹੋ ਕਿ ਤੁਸੀਂ ਵੀ ਬਿਲਕੁਲ ਗ਼ਲਤੀ ਤੇ ਨਹੀਂ ਹੋ।''

''ਹੁਣ ਬੀਤੀਆਂ ਗੱਲਾਂ ਨੂੰ ਕਿਉਂ ਫੋਲਦੇ ਹੋ। ਅਗਾਂਹ ਦੀ ਸੋਚੋ। ਆਦਮੀ ਦਾ ਕੀ ਹੈ ਉਹ ਤਾਂ ਔਖੇ-ਸੌਖੇ ਕਟ ਲਵੇਗਾ ਪਰ ਇੰਦਰਾ ਦੀ ਗੱਲ ਤਾਂ ਸੋਚੋ।''

''ਤੁਹਾਡਾ ਮਤਲਬ ਕੁਝ ਚੰਗੀ ਤਰ੍ਹਾਂ ਮੇਰੇ ਪੱਲੇ ਨਹੀਂ ਪਿਆ ?''

''ਸਾਫ਼ ਤਾਂ ਕਹਿ ਰਿਹਾ ਹਾਂ, ਇਸ ਤੋਂ ਸਾਫ਼ ਆਖਣ ਦੀ ਲੋੜ ਹੀ ਨਹੀਂ ਹੈ।''

''ਤੁਸੀਂ ਵੱਡੇ ਹੋ, ਸੱਚੀ ਗੱਲ ਜਾਣੇ ਬਿਨਾਂ ਹੀ ਜੋ ਮੂੰਹ ਵਿਚ ਆਵੇ, ਉਹ ਆਖ ਦੇਣਾ ਤੁਹਾਨੂੰ ਸ਼ੋਭਾ ਨਹੀਂ ਦਿੰਦਾ।''

''ਮੈਂ ਮੂੰਹ ਬੰਦ ਕਰ ਵੀ ਲਵਾਂ ਤਾਂ ਦੁਨੀਆਂ ਤਾਂ ਚੁੱਪ ਨਹੀਂ ਰਹੇਗੀ।''

''ਚਾਚਾ ਜੀ ਚੁਪ ਵੀ ਕਰੋ। ਜ਼ਿਆਦਾ ਗੱਲਾਂ ਕਰੋਗੇ ਤਾਂ ਤਕਲੀਫ਼ ਹੋਵੇਗੀ।'' ਇੰਦਰਾ ਨੇ ਵੇਂਕਟਾਦਰੀ ਨੂੰ ਝਾੜਿਆ ਤੇ ਉਹਨਾਂ ਲਈ ਬਿਸਤਰ ਵਿਛਾਉਣ ਲੱਗੀ। ਖੰਘ ਨੂੰ ਰੋਕਦਿਆਂ ਉਹ ਉਸ ਤੇ ਜਾ ਲੇਟੇ।

''ਤੂੰ ਕਿਥੇ ਸੌਂਵੇਂਗੀ ?''

''ਜੇਕਰ ਦਿਲ ਮੰਨੇ ਤਾਂ ਉਹ ਦੂਜੇ ਕਮਰੇ ਵਿਚ ਮੰਜੀ ਹੈ।'' ਨਿਧੀ ਨੇ ਕਿਹਾ। ਇੰਦਰਾ ਨੇ ਉਬਾਸੀ ਲਈ ਅਤੇ ਉਸ ਕਮਰੇ ਵਿਚ ਜਾ ਕੇ ਮੰਜੀ ਤੇ ਬੈਠ ਗਈ। ਕਮਰੇ ਦੇ ਬਾਹਰ ਬਰਾਮਦੇ ਵਿਚ ਨਿਧੀ ਨੇ ਇਕ ਹੋਰ ਮੰਜੀ ਡਾਹੀ ਅਤੇ ਉਸ ਤੇ ਇਕ ਸਿਰਹਾਣਾ ਰਖ ਕੇ ਖ਼ੁਦ ਆਪਣੇ ਕਮਰੇ ਵਿਚ ਆਰਾਮ ਕੁਰਸੀ ਤੇ ਬੈਠ ਕੇ ਕਿਤਾਬ ਪੜ੍ਹਨ ਲੱਗਾ।

"ਤੁਸੀਂ ਇਥੇ ਸੌਂ ਜਾਓ, ਮੈਂ ਬਾਹਰ ਸੌਂ ਜਾਵਾਂਗੀ।" ਇੰਦਰਾ ਨੇ ਕਿਹਾ।

ਨਿਧੀ ਨੇ ਕਿਹਾ—"ਕੋਈ ਗੱਲ ਨਹੀਂ, ਤੁਸੀਂ ਉਥੇ ਹੀ ਸੌਂ ਜਾਓ, ਤੜਕੇ ਛੇਤੀ ਉਠਣਾ ਵੀ ਹੈ।"

ਇੰਦਰਾ ਨੇ ਆਪਣਾ ਬਿਸਤਰ ਖੋਲ੍ਹਦਿਆਂ ਪੁੱਛਿਆ—"ਤਾਂ ਕੀ ਤੁਸੀਂ ਸਾਡੇ ਨਾਲ ਨਹੀਂ ਚਲੋਗੇ ?"

"ਕਿਸ ਲਈ ਚੱਲਾਂ ?"

"ਆਹੋ ਜੀ, ਤੁਸੀਂ ਕਿਉਂ ਆਣ ਲੱਗੇ ?"

ਨਾਲ ਦੇ ਕਮਰੇ ਵਿਚ ਤੋਤੇ ਸ਼ੋਰ ਕਰਨ ਲੱਗੇ। ਨਿਧੀ ਨੇ ਕਿਤਾਬ ਬੰਦ ਕਰਕੇ ਰੌਸ਼ਨੀ ਘਟ ਕੀਤੀ। ਇੰਨੇ ਨੂੰ ਸ਼ਿਆਮਲਾ ਬੂਹੇ ਤੇ ਆਣ ਖਲੋਤੀ ਅਤੇ ਉਹਨੇ ਪੂਰੇ ਕਮਰੇ ਦੀ ਜਾਂਚ ਕੀਤੀ—"ਹਾਲੇ ਤੁਸੀਂ ਸੁਤੇ ਨਹੀਂ, ਮੇਰੇ ਕਮਰੇ ਦੀ ਬੱਤੀ ਬੁਝ ਗਈ ਹੈ। ਮੈਨੂੰ ਡਰ ਲੱਗ ਰਿਹਾ ਹੈ। ਤੁਸੀਂ ਮੇਰੇ ਕਮਰੇ ਵਿਚ ਆ ਜਾਓ ਨਾ।" ਆਖਦਿਆਂ ਸ਼ਿਆਮਲਾ ਨੇ ਬੱਤੀ ਬਾਲੀ ਅਤੇ ਅਚਨਚੇਤ ਇੰਦਰਾ ਨੂੰ ਉਥੇ ਵੇਖ ਕੇ ਚੌਂਕੀ। ਫੇਰ ਚੀਕਦੀ ਹੋਈ ਬਾਹਰ ਨੱਸ ਗਈ। ਨਿਧੀ ਨੇ ਲਾਲਟੇਨ ਬਾਲ ਕੇ ਸ਼ਿਆਮਲਾ ਦੇ ਕਮਰੇ ਵਿਚ ਰਖੀ। ਫੇਰ ਉਹਨੂੰ ਲਿਜਾ ਕੇ ਸੁਲਾ ਦਿਤਾ ਅਤੇ ਮੁੜ ਆਪਣੇ ਕਮਰੇ ਵਿਚ ਆ ਗਿਆ। ਇੰਦਰਾ ਤਖ਼ਤ ਦੇ ਨਾਲ ਲੱਗੀ ਬਾਰੀ ਵਿਚ ਖੜੀ ਸੀ।

"ਹਾਲੇ ਸੁਤੇ ਨਹੀਂ ?"

"ਨੀਂਦ ਨਹੀਂ ਪੈ ਰਹੀ, ਤੁਸੀਂ ਸੌਂ ਜਾਉ।"

"ਤੁਸੀਂ ਕੀ ਕਰੋਗੇ ?"

"ਬਸ ਐਵੇਂ ਹੀ ਵੇਖਦੀ ਰਹਾਂਗੀ।"

ਕੁਝ ਚਿਰ ਖ਼ਾਮੋਸ਼ੀ ਛਾਈ ਰਹੀ। ਵੇਂਕਟਾਦਰੀ ਘੁਰਾੜੇ ਮਾਰ ਰਹੇ ਸਨ। ਇੰਦਰਾ ਨੇ ਜਾ ਕੇ ਉਸ ਕਮਰੇ ਦੇ ਭਿੱਤ ਚਾੜ੍ਹੇ ਅਤੇ ਵਾਪਸ ਆ ਕੇ ਉਸਨੇ ਨਿਧੀ ਤੋਂ ਪੁੱਛਿਆ—

"ਤਾਂ ਕੀ ਤੁਸੀਂ ਭਵਿੱਖ ਵਿਚ ਮੈਨੂੰ ਕਦੇ ਵੀ ਲੈਣ ਨਹੀਂ ਆਉਗੇ ?"

"..............."

"ਇਹ ਅੰਗੂਠੀ ਤੁਸੀਂ ਹੀ ਪੁਆਈ ਸੀ ਉਸ ਦਿਨ ਨਹਿਰ ਦੇ ਕੋਲ ਬਾਗ਼ ਵਿਚ, ਯਾਦ ਹੈ ਨਾ ?"

"ਮੈਂ ਦੁਸ਼ਯੰਤ ਨਹੀਂ ਹਾਂ।" ਇੰਦਰਾ ਫਿੱਕਾ ਜਿਹਾ ਹਾਸਾ ਹੱਸ ਪਈ।

"ਹਾਂ ਹੁਣ ਤੁਹਾਨੂੰ ਮੇਰੀ ਕੀ ਲੋੜ ਹੈ।"

"ਤੁਹਾਡਾ ਮਤਲਬ ਕੀ ਹੈ ?"

"ਤੁਹਾਨੂੰ ਜਿਨ੍ਹਾਂ ਦੀ ਲੋੜ ਹੈ, ਉਹ ਸਭ ਤੁਹਾਡੇ ਕੋਲ ਹਨ।"

''ਆਪਣੇ ਦਿਲ ਦੀ ਗੱਲ ਕਹੋ । ਇਹ ਤੁਹਾਡੇ ਦਿਲ ਦਾ ਫ਼ਤੂਰ ਹੈ ਜਾਂ ਤੁਹਾਡੇ ਚਾਚਾ ਜੀ ਪੂਰੇ ਰਸਤੇ ਤੁਹਾਨੂੰ ਇੰਜ ਆਖਣ ਲਈ ਸਿਖਿਆ ਦੇਂਦੇ ਆਏ ਹਨ ।''

''ਚਾਚਾ ਜੀ ਤਕ ਜਾਣ ਦੀ ਕੀ ਲੋੜ ਹੈ । ਰੱਬ ਨੇ ਮੈਨੂੰ ਵੀ ਤਾਂ ਦੋ ਅੱਖਾਂ ਦਿਤੀਆਂ ਹਨ ।''

ਨਿਧੀ ਹੱਸ ਪਿਆ—''ਉਹ ਮੇਰੀ ਮਰੀਜ਼ ਹੈ, ਬੜੀ ਅਜੀਬ ਕਹਾਣੀ ਹੈ ਉਹਦੀ ਤਾਂ ਇਹੋ ਇਕ ਸ਼ੱਕ ਸੀ ਜਾਂ ਹੋਰ ਵੀ ਕੁਝ ਬਾਕੀ ਹੈ ?''

''ਡਾਕਟਰ ਨੂੰ ਆਪਣੇ ਕਮਰੇ ਵਿਚ ਸੱਦਣ ਵਾਲੀ ਨੂੰ ਮਰੀਜ਼ ਆਖੀਏ ਤਾਂ ਕੌਣ ਯਕੀਨ ਕਰੇਗਾ ? ਖ਼ੈਰ ਹੁਣ ਦੂਜੀ ਪੁਰਾਣੀ ਮਰੀਜ਼ ਵੀ ਤਾਂ ਆਉਣ ਵਾਲੀ ਹੈ ।''

''ਮੈਨੂੰ ਗੁੱਸਾ ਦਿਵਾਉਣ ਲਈ ਆਖ ਰਹੀ ਹੋ ਜਾਂ ਹਸਾਉਣ ਲਈ ?''

''ਡਾਕਟਰ ਕੋਲੋਂ ਪੈਸਾ ਵਸੂਲਣ ਵਾਲੀ ਮਰੀਜ਼ ਬਾਰੇ ਆਖ ਰਹੀ ਹਾਂ ।''

''ਮੇਜ਼ ਤੇ ਪਈ ਚਿੱਠੀ ਪੜ੍ਹੀ ਹੋਵੇਗੀ ਤੁਸੀਂ ?''

''ਕਿਉਂ ਇਸ ਵਿਚ ਖ਼ਰਾਬੀ ਕੀ ਹੈ ?''

''ਹਾਂ ਖ਼ਰਾਬੀ ਹੈ, ਅਸਭਿਅਤਾ ਦੀ ਨਿਸ਼ਾਨੀ ਹੈ ਇਹ ।''

''ਚਲੋ ਮੰਨਿਆ ਇਸ ਬਾਰੇ ਵਿਚ ਤਾਂ ਚਿੱਠੀ ਪੜ੍ਹ ਕੇ ਇਹ ਪਤਾ ਚਲਿਆ ਪਰ ਵਿਆਹ ਵਿਚ ਵੀ ਤਾਂ ਬੜੀਆਂ ਮਜ਼ੇਦਾਰ ਗੱਲਾਂ ਸੁਣੀਆਂ ਸਨ ।''

''ਹੁਣ ਚੁਪ-ਚੁਪੀਤੇ ਮੂੰਹ ਬੰਦ ਕਰਕੇ ਸੌਂ ਜਾਓ ।''

''ਨਾਗਮਣੀ, ਸੁਸ਼ੀਲਾ ਕੁਝ ਦੱਸ ਰਹੀਆਂ ਸਨ—ਸੁਣਿਆ ਸੀ ਤੁਹਾਡੀ ਮਾਂ ਦੇ ਵੀ ਇਹੋ ਚਾਲੇ ਸਨ ।''

ਨਿਧੀ ਉਠ ਕੇ ਬਾਹਰ ਗਿਆ ਤੇ ਪੌੜੀਆਂ ਤੇ ਬੈਠ ਗਿਆ । ਕਿਤੇ ਦੂਰ ਇਕ ਮੁੰਡਾ ਗਾ ਰਿਹਾ ਸੀ—''ਕਿਥੇ ਹੈ ਕਿਨਾਰਾ, ਕਿਧਰ ਬੰਨਾਂ ਮੇਰਾ ।'' ਨਿਧੀ ਨੂੰ ਦੁਖ ਹੋਇਆ, ਆਪਣੇ ਆਪ ਤੇ ਤਰਸ ਆਇਆ । ਜੀਂਦੇ ਜੀ ਅਤੇ ਮਰ ਕੇ ਵੀ ਔਰਤਾਂ ਪਤਾ ਨਹੀਂ ਕਿਉਂ ਆਦਮੀਆਂ ਨੂੰ ਸਤਾਉਂਦੀਆਂ ਹਨ । ਸਤਾਉਣਾ ਉਹਨਾਂ ਦੇ ਹਿੱਸੇ ਵਿਚ ਅਤੇ ਦੁਖ ਸਹਿਣਾ ਆਦਮੀਆਂ ਦੇ ਹਿੱਸੇ ਵਿਚ ਆਉਂਦਾ ਹੈ ।

ਕੁਝ ਚਿਰ ਐਵੇਂ ਹੀ ਪੌੜੀਆਂ ਤੇ ਲੰਮਾ ਪਿਆ ਰਿਹਾ ਅਤੇ ਫੇਰ ਅੰਦਰ ਜਾ ਕੇ ਮੰਜੀ ਤੇ ਪੈ ਗਿਆ । ਨੀਂਦ ਨਹੀਂ ਪਈ ਤਾਂ ਉਠ ਕੇ ਆਰਾਮ ਕੁਰਸੀ ਤੇ ਬੈਠ ਗਿਆ । ਚਾਰ ਵਜ ਗਏ । ਵੇਂਕਟਾਦਰੀ ਉਠ ਕੇ ਦੰਦ ਸਾਫ਼ ਕਰਨ ਲੱਗੇ । ਗੱਡੀ ਆ ਕੇ ਬੂਹੇ ਅੱਗੇ ਖੜੋ ਗਈ । ਇੰਦਰਾ ਪੌੜੀਆਂ ਤੇ ਖੜੀ ਸੀ, ਆਖਣ ਲੱਗੀ--''ਸਾਡੇ ਨਾਲ ਚਲ ਪਉ ਨਾ ?''

''ਆਪਣੇ ਪਿਤਾ ਜੀ ਕੋਲੋਂ ਵੀ ਗਾਲ੍ਹਾਂ ਦਿਵਾਉਗੇ ?''

''ਮੁਆਫ਼ ਕਰੋ, ਅੱਗੇ ਤੋਂ ਕੁਝ ਨਹੀਂ ਕਹਾਂਗੀ ।''

''ਤੁਸੀਂ ਕਿਹਾ, ਇਹਦਾ ਮੈਨੂੰ ਦੁਖ ਨਹੀਂ ਪਰ ਤੁਸੀਂ ਉਹਨਾਂ ਦੂਜਿਆਂ ਦੀਆਂ ਆਖੀਆਂ ਗੱਲਾਂ ਤੇ ਯਕੀਨ ਕਰਦੇ ਹੋ, ਮੈਨੂੰ ਦੁਖ ਇਸ ਗੱਲ ਦਾ ਹੈ ।''

"ਹੁਣ ਨਹੀਂ ਕਹਾਂਗੀ, ਤਾਂ ਆਉਗੇ ਨਾ ?"

"ਕਿਹੜੇ ਮੂੰਹ ਨਾਲ ਆਵਾਂ ?"

ਵੇਂਕਟਾਦਰੀ ਗੱਡੀ ਤੇ ਚੜ੍ਹਨ ਲਈ ਜਲਦੀ ਕਰ ਰਹੇ ਸਨ। ਸ਼ਿਆਮਲਾ ਵੀ ਆ ਕੇ ਵੇਖਣ ਲੱਗੀ। ਇੰਦਰਾ ਨੇ ਉਹਨੂੰ ਪਰਖਿਆ ਫੇਰ ਬੋਲੀ—"ਚਾਚਾ ਜੀ, ਮੈਂ ਇਥੇ ਹੀ ਰਹਿ ਜਾਂਦੀ ਹਾਂ, ਤੁਸੀਂ ਚਲੇ ਜਾਉ ਨਾ ?"

"ਤੇਰਾ ਪਿਉ ਮੇਰਾ ਗਲ ਵੱਢ ਦੇਵੇਗਾ। ਬਸ ਹੁਣ ਗੱਡੀ ਤੇ ਚੜ੍ਹ, ਭਾਵੇਂ ਬਾਅਦ ਵਿਚ ਫੇਰ ਆ ਜਾਵੀਂ।"

ਇੰਦਰਾ ਗੱਡੀ ਤੇ ਚੜ੍ਹ ਗਈ। ਗੱਡੀ ਤੁਰ ਪਈ। ਦਯਾਨਿਧੀ ਕਮਰੇ ਵਿਚ ਜਾ ਬੈਠਿਆ ਤੇ ਉਹਨੇ ਅੱਖਾਂ ਮੀਟ ਲਈਆਂ। ਅੱਠ ਵਜੇ ਰਾਮਦਾਸ ਨੇ ਆ ਕੇ ਉਹਨੂੰ ਜਗਾਇਆ ਤਾਂ ਉਹ ਉਠ ਕੇ ਨਹਾਇਆ। ਕਾਫ਼ੀ ਪੀ ਕੇ ਕਮਰੇ ਵਿਚ ਆਇਆ ਤਾਂ ਸ਼ਿਆਮਲਾ ਨੇ ਉਹਨੂੰ ਆਪਣੇ ਕਮਰੇ ਵਿਚ ਬੁਲਾਇਆ। ਰਾਤੀਂ ਉਹਨੇ ਜੋ ਦ੍ਰਿਸ਼ ਵੇਖਿਆ ਸੀ, ਉਹ ਸਭ ਦੱਸ ਕੇ ਪੁਛਣ ਲੱਗੀ ਕਿ ਉਹ ਜ਼ਨਾਨੀ ਕੌਣ ਸੀ ਅਤੇ ਕਿਉਂ ਆਈ ਸੀ। ਨਿਧੀ ਨੇ ਸਾਰੀ ਗੱਲ ਦੱਸ ਦਿਤੀ। ਸ਼ਿਆਮਲਾ ਦੀ ਬੀਮਾਰੀ ਠੀਕ ਹੋ ਰਹੀ ਸੀ ਪਰ ਨਿਧੀ ਨੂੰ ਇਸ ਗੱਲ ਦਾ ਯਕੀਨ ਨਹੀਂ ਸੀ ਕਿ ਉਹ ਪਹਿਲਾਂ ਵਾਂਗ ਪੂਰੀ ਤਰ੍ਹਾਂ ਠੀਕ ਹੋ ਜਾਵੇਗੀ। ਉਸਦਾ ਆਪਣਾ ਜੀਵਨ ਹੀ ਠੀਕ ਨਹੀਂ ਸੀ। ਅਜਿਹੀਆਂ ਕਿੰਨੀਆਂ ਹੀ ਉਹਦੇ ਵਿਚ ਕਮੀਆਂ ਸਨ ਜਿਹਨਾਂ ਦਾ ਉਹਨੂੰ ਪਤਾ ਹੀ ਨਹੀਂ ਸੀ। ਇਸੇ ਕਰਕੇ ਉਹ ਡਰ ਜਾਂਦਾ ਸੀ ਤੇ ਇਸੇ ਡਰ ਦੇ ਸਿੱਟੇ ਵਜੋਂ ਉਹ ਹਰ ਕਿਸੇ ਕੰਮ ਵਿਚ ਆਪਣਾ ਹੌਸਲਾ ਗੁਆ ਬੈਠਦਾ ਸੀ।

"ਪੂਰੀ ਰਾਤ ਤੁਸੀਂ ਦੋਵੇਂ ਲੜਦੇ ਰਹੇ, ਮੈਨੂੰ ਨੀਂਦਰ ਨਹੀਂ ਆਈ।" ਸ਼ਿਆਮਲਾ ਨੇ ਕਿਹਾ।

"ਇਕੋ ਪਿੰਜਰੇ ਵਿਚ ਰਲ ਕੇ ਰਹਿਣ ਤੇ ਵੀ ਉਹ ਅਸਾਂ ਲੋਕਾਂ ਵਾਂਗ ਵੱਖੋ-ਵੱਖਰੇ ਰਹਿੰਦੇ ਹਨ। ਇਹ ਸਮਾਜ ਇਕ ਟੁਟਿਆ-ਭੱਜਿਆ ਮੰਦਰ ਹੈ ਅਤੇ ਅਸੀਂ ਸਾਰੇ ਇਸਦੇ ਖੰਭੇ ਹਾਂ ਜਿਹੜੇ ਕਦੇ ਆਪਸ ਵਿਚ ਨਹੀਂ ਮਿਲਦੇ। ਤੋਤੇ ਪਿੰਜਰੇ ਵਿਚ ਤੇ ਅਸੀਂ ਸਾਰੇ ਆਪਣੀ ਆਪਣੀ ਥਾਂ ਤੇ ਖਾਲਿਆਂ ਵਿਚ ਜਕੜੇ ਹਾਂ।"

ਸ਼ਿਆਮਲਾ ਨੇ ਹੈਰਾਨੀ ਨਾਲ ਤੱਕਿਆ ਤੇ ਉਸਦੇ ਮੱਥੇ ਤੇ ਵੱਟ ਪੈ ਗਏ। ਦਯਾਨਿਧੀ ਨੂੰ ਆਪਣੇ ਉਪਰ ਹੈਰਾਨੀ ਹੋਈ ਕਿ ਉਹ ਅਜਿਹੀਆਂ ਅਨੋਖੀਆਂ ਗੱਲਾਂ ਕਿਵੇਂ ਆਖ ਗਿਆ ਹੈ ?

"ਬੈਠੋ ਨਾ, ਅੱਜ ਤੁਸੀਂ ਪਤਾ ਨਹੀਂ ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ।"

"ਹੁਣ ਤੁਸੀਂ ਪਹਿਲਾਂ ਤੋਂ ਚੰਗੇ ਹੋ ਨਾ, ਤੁਹਾਨੂੰ ਕਿਹੋ ਜਿਹਾ ਮਹਿਸੂਸ ਹੁੰਦਾ ਹੈ ?"

"ਹਾਂ, ਪਰ ਮੈਨੂੰ ਕੀ ਪਤਾ ?"

"ਬੰਬਈ ਜਾਉਗੇ ?"

"ਊ ਹੂੰ ।"

"ਕਿਉਂ ?"

"ਪਤਾ ਨਹੀਂ...।" ਸ਼ਿਆਮਲਾ ਡਰ ਨਾਲ ਕੰਬਦੀ ਹੋਈ ਕੁਰਸੀ ਤੇ ਬੈਠ ਗਈ ਅਤੇ ਅਚਨਚੇਤ ਰੋਣ ਲੱਗੀ । ਉਹਦੀ ਸਮਝ ਵਿਚ ਕੁਝ ਨਹੀਂ ਆਇਆ । ਪਿਆਰ ਨਾਲ ਉਹਨੇ ਸ਼ਿਆਮਲਾ ਦੇ ਮੋਢੇ ਤੇ ਹੱਥ ਰਖਿਆ । ਉਸ ਦੀਆਂ ਅੱਖਾਂ ਤੋਂ ਹੰਝੂ ਪੂੰਝਣ ਲੱਗਾ । ਏਨੇ ਨੂੰ ਪਿਛੋਂ ਕਿਸੇ ਦੀ ਆਵਾਜ਼ ਸੁਣਾਈ ਪਈ ਤਾਂ ਨਿਧੀ ਨੇ ਪਿਛੇ ਮੁੜ ਕੇ ਵੇਖਿਆ । ਪਰਕਾਸ਼ਰਾਓ ਖੜਾ ਸੀ । ਪਰਕਾਸ਼ਰਾਓ ਨੇ ਨਿਧੀ ਨੂੰ ਬਾਹਰ ਸੱਦ ਕੇ ਆਖਿਆ ਕਿ ਉਹ ਆਪਣੀ ਭੈਣ ਨੂੰ ਲੈ ਜਾਵੇਗਾ । ਨਿਧੀ ਨੇ ਦੱਸਿਆ ਕਿ ਉਹ ਹੁਣ ਕੁਝ ਕੁਝ ਠੀਕ ਹੋ ਰਹੀ ਹੈ । ਅੱਧਾ ਕੁ ਮਹੀਨਾ ਹੋਰ ਰਹੀ ਤਾਂ ਬਿਲਕੁਲ ਠੀਕ ਹੋ ਜਾਵੇਗੀ ।

"ਮੁਆਫ਼ ਕਰੋ, ਮੈਨੂੰ ਜਾਪਦਾ ਹੈ ਕਿ ਬੀਮਾਰੀ ਇਥੇ ਠੀਕ ਨਹੀਂ ਹੋਵੇਗੀ ।"

"ਤੁਹਾਨੂੰ ਪਹਿਲਾਂ ਤੋਂ ਹੁਣ ਫ਼ਰਕ ਨਹੀਂ ਮਹਿਸੂਸ ਹੁੰਦਾ ?"

"ਪਤਾ ਨਹੀਂ ਪਰ ਮੈਨੂੰ ਇਹ ਸਭ ਪਸੰਦ ਨਹੀਂ ਹੈ ।"

"ਕੀ ਮਤਲਬ ? ਜਾਪਦਾ ਹੈ ਕਿ ਤੁਹਾਡੇ ਦਿਲ ਵਿਚ ਕੁਝ ਹੈ । ਆਖ ਦਿਉਗੇ ਤਾਂ ਮੈਨੂੰ ਤਸੱਲੀ ਹੋਵੇਗੀ ।"

ਪਰਕਾਸ਼ਰਾਓ ਕੰਧ ਵਲ ਮੂੰਹ ਕਰਕੇ ਕੁਝ ਬੁੜਬੁੜਾਇਆ—"ਮੈਨੂੰ ਆਖਣਾ ਵੀ ਚੰਗਾ ਨਹੀਂ ਲੱਗਦਾ । ਉਹਨਾਂ ਦੀਆਂ ਗੱਲਾਂ ਤੇ ਮੈਂ ਯਕੀਨ ਤਾਂ ਨਹੀਂ ਕਰਦਾ ਪਰ ਉਹਨਾਂ ਦਾ ਕੁਝ ਆਖਣਾ ਵੀ ਮੈਨੂੰ ਚੰਗਾ ਨਹੀਂ ਲਗਦਾ ।" ਨਿਧੀ ਨੂੰ ਗੁਸਾ ਆ ਗਿਆ । ਉਹਨੇ ਕਿਹਾ—"ਪਰਕਾਸ਼ ! ਤੂੰ ਪੜ੍ਹਿਆ ਲਿਖਿਆ ਹੈਂ । ਸ਼ਿਆਮਲਾ ਦੀ ਬੀਮਾਰੀ ਦੇ ਬਾਰੇ ਵਿਚ ਮੈਂ ਤੈਨੂੰ ਸਭ ਕੁਝ ਦੱਸ ਚੁਕਿਆ ਹਾਂ । ਸ਼ਿਆਮਲਾ ਹੁਣ ਕੁਝ ਕੁਝ ਠੀਕ ਵੀ ਹੋਣ ਲੱਗੀ ਹੈ । ਉਹ ਹੁਣ ਹੌਲੇ ਹੌਲੇ ਸੁੰਦਰਤਾ ਨੂੰ ਪਛਾਨਣ ਲੱਗੀ ਹੈ । ਟੁਟੀ ਹੋਈ ਕੜੀ ਜੋੜਨ ਦੀ ਕੋਸ਼ਿਸ਼ ਕਰ ਰਹੀ ਹੈ । ਹੁਣ ਆਪਣੇ ਦੁਖਾਂ ਨੂੰ ਸਮਝਣ ਲੱਗੀ ਹੈ । ਹੁਣ ਤਾਂ ਉਹ ਦੁਖਾਂ ਪ੍ਰਤੀ ਹਮਦਰਦੀ ਵੀ ਵਿਖਾਉਣ ਲੱਗੀ ਹੈ । ਇਹਨੂੰ ਸਮਝਣ ਲਈ ਮੈਨੂੰ ਤੈਨੂੰ ਆਪਣੀ ਆਤਮ ਕਥਾ ਸੁਣਾਉਣੀ ਪਵੇਗੀ ਜਿਹੜੀ ਮੇਰੇ ਵੱਸ ਦੀ ਗੱਲ ਨਹੀਂ ਹੈ ।"

"ਹੁਣ ਦੱਸਣ ਦੀ ਕੀ ਲੋੜ । ਪਰਤੱਖ ਨੂੰ ਪਰਮਾਣ ਦੀ ਕੀ ਲੋੜ ਹੈ ?"

"ਤੇਰੇ ਦਿਲ ਵਿਚ ਕੀ ਹੈ, ਸਾਫ਼ ਸਾਫ਼ ਕਿਉਂ ਨਹੀਂ ਆਖਦਾ ?"

"ਮੈਂ ਤੇਰੇ ਨਾਲ ਬਹਿਸ ਨਹੀਂ ਕਰਨੀ, ਮੈਂ ਆਪਣੀ ਭੈਣ ਨੂੰ ਲੈ ਜਾਣਾ ਚਾਹੁੰਦਾ ਹਾਂ । ਬਸ ।"

"ਤਾਂ ਹੁਣੇ ਲੈ ਜਾ ।"

"ਮੈਂ ਵੀ ਚੀਕ ਸਕਦਾ ਹਾਂ । ਵਹੁਟੀ ਨੂੰ ਛੱਡ ਕੇ ਕੱਲੇ ਰਹਿਣ ਵਾਲੇ ਦੇ ਘਰ ਆਪਣੀ ਭੈਣ ਨੂੰ ਕਲੀ ਛੱਡ ਕੇ ਮੈਂ ਹੀ ਗ਼ਲਤੀ ਕੀਤੀ ਹੈ ।" ਪਰਕਾਸ਼ਰਾਓ ਦੀ ਗੱਲ

ਤੇ ਨਿਧੀ ਦਾ ਹੱਥ ਉਹਨੂੰ ਮਾਰਦਾ ਮਾਰਦਾ ਰੁਕ ਗਿਆ। ਪਰਕਾਸ਼ਰਾਓ ਅੰਦਰ ਗਿਆ ਤੇ ਸ਼ਿਆਮਲਾ ਦਾ ਹੱਥ ਫੜ ਕੇ ਬਾਹਰ ਖਿੱਚ ਲਿਆਇਆ। ਸ਼ਿਆਮਲਾ ਰੋਂਦੀ ਰੋਂਦੀ ਹੱਥ ਛੁੜਾ ਕੇ ਨੱਸਣ ਲੱਗੀ। ਕੁਝ ਚਿਰ ਮਿੱਟੀ ਵਿਚ ਲੇਟਦੀ ਰਹੀ। ਪਰਕਾਸ਼ਰਾਓ ਨੇ ਉਹਨੂੰ ਫੇਰ ਫੜਿਆ ਅਤੇ ਉਹਨੂੰ ਬਾਹਰ ਲਿਜਾ ਕੇ ਗੱਡੀ ਵਿਚ ਬਿਠਾ ਦਿਤਾ। ਸ਼ਿਆਮਲਾ ਛੁਡਾਉਣ ਦੀ ਕੋਸ਼ਿਸ਼ ਕਰਦਿਆਂ ਰੋਣ ਲੱਗੀ—"ਮੈਂ ਨਹੀਂ ਜਾਂਦੀ ਤੁਹਾਡੇ ਨਾਲ। ਮੈਨੂੰ ਇਥੇ ਹੀ ਛੱਡ ਦਿਉ।"

"ਹਾਂ ਹਾਂ ਨਹੀਂ ਜਾਵੇਗੀ, ਇਥੇ ਨਾਟਕ ਖੇਡਣ ਲਈ ਮਿਲ ਜਾਂਦਾ ਹੈ ਨਾ। ਚਲ ਉਠ, ਹੁਣ ਮੂੰਹ ਬੰਦ ਕਰ। ਪਰਕਾਸ਼ਰਾਓ ਨੇ ਉਹਨੂੰ ਅੰਦਰ ਧਕ ਦਿਤਾ। ਨਿਧੀ ਗੁਸੇ ਵਿਚ ਦੰਦ ਪੀਂਹਦਾ ਰਹਿ ਗਿਆ ਪਰ ਕੁਝ ਨਾ ਕਰ ਸਕਿਆ। ਸ਼ਿਆਮਲਾ ਆਪਣਾ ਪਿੰਜਰਾ ਮੰਗਣ ਲੱਗੀ।

"ਤੁਹਾਨੂੰ ਪਿੰਜਰਾ ਚਾਹੀਦਾ ਹੈ ਜਾਂ ਤੋਤੇ ?" ਨਿਧੀ ਨੇ ਪੁੱਛਿਆ। ਸ਼ਿਆਮਲਾ ਨੇ ਕੁਝ ਸੋਚ ਕੇ ਪਿੰਜਰੇ ਦੀ ਮੰਗ ਕੀਤੀ। ਨਿਧੀ ਨੇ ਪਿੰਜਰਾ ਖੋਲ੍ਹ ਕੇ ਤੋਤੇ ਉਡਾ ਦਿਤੇ। ਦੋ ਤਾਂ ਉਡ ਗਏ ਤੇ ਇਕ ਉਥੇ ਹੀ ਲੰਗੜਾਉਂਦਾ ਫੜਫੜਾਉਂਦਾ ਰਹਿ ਗਿਆ। ਨਿਧੀ ਨੇ ਪਿੰਜਰਾ ਲਿਜਾ ਕੇ ਸ਼ਿਆਮਲਾ ਨੂੰ ਦੇ ਦਿਤਾ। ਸ਼ਿਆਮਲਾ ਨੇ ਉਸਨੂੰ ਕਸ ਕੇ ਫੜ ਲਿਆ। ਗੱਡੀ ਜਿਵੇਂ ਹੀ ਨੁੱਕਰ ਤੇ ਮੁੜੀ ਤਾਂ ਕਿਸੇ ਨੇ ਪਿੰਜਰੇ ਨੂੰ ਸੜਕ ਤੇ ਸੁਟ ਦਿਤਾ।

# ਸੰਸਕਾਰ ਜਾਗ ਪਏ

ਦੋ ਮਹੀਨੇ ਲੰਘ ਗਏ। ਨਿਧੀ ਕੋਲ ਆਉਣ ਵਾਲੇ ਬੀਮਾਰਾਂ ਦੀ ਗਿਣਤੀ ਘਟ ਗਈ। ਪ੍ਰੈਕਟਿਸ ਮੱਠੀ ਪੈ ਗਈ। ਸ਼ਿਆਮਲਾ ਲਈ ਉਹਨੇ ਆਪਣੇ ਕੋਲੋਂ ਚਾਰ-ਪੰਜ ਸੌ ਖ਼ਰਚ ਕੀਤੇ ਸਨ। ਪਰਕਾਸ਼ਰਾਓ ਨੇ ਕੁਝ ਵੀ ਨਹੀਂ ਦਿਤਾ। ਜਦੋਂ ਕਦੇ ਉਹ ਦੋਵੇਂ ਕਲੱਬ ਵਿਚ ਮਿਲਦੇ ਤਾਂ ਉਹ ਮੂੰਹ ਲੁਕਾ ਲੈਂਦਾ ਸੀ। ਪਰਕਾਸ਼ਰਾਓ ਨੇ ਜੋ ਗੱਲਾਂ ਕਹੀਆਂ ਸਨ, ਨਿਧੀ ਉਹਨਾਂ ਨੂੰ ਭੁਲ ਨਹੀਂ ਸੀ ਸਕਿਆ। ਉਹਨਾਂ ਗੱਲਾਂ ਦਾ ਅਸਰ ਕਲੱਬ ਵਿਚ ਵੀ ਨਜ਼ਰ ਆ ਰਿਹਾ ਸੀ। ਨਿਧੀ ਦੇ ਆਉਂਦਿਆਂ ਸਾਰ ਹੀ ਕਲੱਬ ਦੇ ਦੂਜੇ ਮੈਂਬਰ ਆਪਣੀਆਂ ਗੱਲਾਂ ਬੰਦ ਕਰ ਦਿੰਦੇ ਜਾਂ ਘੁਸਰ-ਮੁਸਰ ਕਰਨ ਲੱਗਦੇ। ਨਿਧੀ ਨੂੰ ਸ਼ੱਕ ਸੀ ਕਿ ਗੱਲਾਂ ਉਹਦੇ ਹੀ ਬਾਰੇ ਵਿਚ ਹੁੰਦੀਆਂ ਸਨ ਤਾਂ ਹੀ ਉਸਦੇ ਪੁਜਦੇ ਸਾਰ ਹੀ ਲੋਕੀਂ ਗੱਲਾਂ ਕਰਨਾ ਬੰਦ ਕਰ ਦਿੰਦੇ ਸਨ। ਨਿਧੀ ਇਹ ਜਾਣਨਾ ਚਾਹੁੰਦਾ ਸੀ ਕਿ ਲੋਕੀਂ ਕੀ ਗੱਲਾਂ ਕਰਦੇ ਹਨ ? ਉਹ ਪਤਾ ਲਗਾਉਣ ਲਈ ਪਾਗਲ ਹੋ ਉਠਿਆ ਸੀ। ਸਮਾਜ ਦੀ ਪਰਵਾਹ ਨਾ ਕਰਨ ਵਾਲਾ ਸਮਾਜ ਰਾਹੀਂ ਕੀਤੀਆਂ ਜਾਣ ਵਾਲੀਆਂ ਗੱਲਾਂ ਨੂੰ ਜਾਣਨ ਲਈ ਪਤਾ ਨਹੀਂ ਕਿਉਂ ਏਨਾ ਉਤਸੁਕ ਹੁੰਦਾ ਹੈ ਅਤੇ ਸਮਾਜ ਕਿਸੇ ਮਨੁੱਖ ਨੂੰ ਦੁਖੀ ਕਰਕੇ ਹੀ ਸੰਤੁਸ਼ਟ ਹੁੰਦਾ ਹੈ। ਸਮਾਜ ਰਾਹੀਂ ਬਣਾਈ ਗਈ ਸੜਕ ਤੋਂ ਵੱਖਰੀ ਪਗਡੰਡੀ ਬਣਾ ਕੇ ਚਲਣ ਵਾਲਾ ਆਦਮੀ ਜੇਕਰ ਸਮਾਜ ਦਾ ਏਨਾ ਮਨੋਰੰਜਨ ਕਰਦਾ ਹੈ ਤਾਂ ਉਹ ਮਨੋਰੰਜਨ ਕਰਨ ਵਾਲੇ ਦਾ ਅਹਿਸਾਨ ਮੰਨ ਕੇ ਉਸਦਾ ਇਕ ਬੁੱਤ ਬਣਵਾ ਕੇ ਸੜਕ ਦੇ ਵਿਚਕਾਰ ਕਿਉਂ ਨਹੀਂ ਖੜਾ ਕਰ ਦਿੰਦਾ ? ਉਸਨੂੰ ਆਪਣੇ ਆਪ ਤੇ ਮਾਣ ਵੀ ਹੁੰਦਾ ਕਿ ਲੋਕ ਉਸਦੇ ਬਾਰੇ ਸੋਚਦੇ ਹਨ। ਚੰਗਾ ਜਾਂ ਮੰਦਾ ਕੁਝ ਕਰਨ ਵਿਚ ਹਾਰ ਨਹੀਂ ਹੋ ਜਾਂਦੀ। ਹਾਰ ਤਾਂ ਤਦ ਹੁੰਦੀ ਹੈ ਜਦੋਂ ਉਹ _ਝ ਵੀ ਨਾ ਕਰੇ। ਸਮਾਜ ਕੁਝ ਨਹੀਂ ਕਰਦਾ। ਨੌਕਰੀ ਤੇ ਜਾਂਦਾ ਹੈ, ਖਾਣਾ ਖਾਂਦਾ ਹੈ, ਤਾਸ਼ ਖੇਲਦਾ ਹੈ, ਬੱਚੇ ਪੈਦਾ ਕਰਦਾ ਹੈ, ਕੋਈ ਕੁਝ ਕਰੇ ਤਾਂ ਉਹਨੂੰ ਅਜੀਬੋ-ਗਰੀਬ ਜਾਨਵਰ ਸਮਝ ਕੇ, ਉਹਨੂੰ ਬੁਰਾ ਸਾਬਤ ਕਰਕੇ ਉਸ ਤੋਂ ਖ਼ੁਸ਼ੀ ਤੇ ਤ੍ਰਿਪਤੀ ਹਾਸਲ ਕਰਦਾ ਹੈ।

ਕਲੱਬ ਵਿਚ ਨਿਧੀ ਦੇ ਦੋਸਤ ਵੀ ਕਦੇ ਕਦੇ ਉਸ ਨਾਲ ਟਿੱਚਰਾਂ ਕਰਦੇ। ਅਜੀਬ ਟੋਨ ਵਿਚ ਉਸ ਨਾਲ ਗੱਲਾਂ ਕਰਦੇ, ਕਦੇ-ਕਦਾਈਂ ਸ਼ਿਆਮਲਾ ਦਾ ਕਿੱਸਾ ਛੇੜ ਕੇ ਉਸਨੂੰ ਬੁਰਾ-ਭਲਾ ਆਖਦੇ। ਸੰਗਮੇਸ਼ਵਰਰਾਉ ਨੇ ਤਾਂ ਨਿਧੀ ਨੂੰ ਡਾਕਟਰ 'ਸੁੰਦਰਤਾਰਾਓ' ਦਾ ਖ਼ਿਤਾਬ ਵੀ ਬਖ਼ਸ਼ ਛੱਡਿਆ। ਨਿਧੀ ਨੇ ਆਪਣੇ ਇਸ ਨਵੇਂ ਸੰਬੋਧਨ ਤੋਂ ਇਕ ਵਾਰੀ ਪਿਛੇ ਮੁੜ ਕੇ ਵੀ ਵੇਖਿਆ ਤਾਂ ਦੋਸਤ-ਮੰਡਲੀ ਇਕ ਦੂਜੇ ਦੇ ਮੂੰਹ ਵਲ ਤੱਕ ਕੇ ਮੁਸਕਰਾਣ ਲੱਗੀ। ਦੋਸਤ ਗੱਲਾਂ ਗੱਲਾਂ ਵਿਚ ਇੰਦਰਾ ਦਾ ਕਿੱਸਾ ਛੇੜਦੇ। ਇਕ ਵਾਰ ਤਾਂ ਉਹਨੇ ਸੋਚਿਆ ਕਿ ਜਾ ਕੇ ਇੰਦਰਾ ਨੂੰ ਲੈ ਆਵੇ। ਉਹ ਫ਼ੈਸਲਾ ਨਾ ਕਰ ਸਕਿਆ ਕਿ ਕਲੱਬ ਦੇ ਜਾਣਕਾਰਾਂ ਰਾਹੀਂ ਛੱਡੇ ਗਏ ਤਾਅਨੇ ਮਿਹਣੇ ਜ਼ਿਆਦਾ ਤਿੱਖੇ ਹਨ ਜਾਂ ਮਾਧਵੱਈਆ ਦੇ ਆਦਰਸ਼ਾਂ ਦੀ ਜ਼ਹਿਰੀਲੀ ਹਵਾ ਜ਼ਿਆਦਾ ਤਿੱਖੀ ਹੈ। ਪਰ ਆਦਤ ਪੈ ਜਾਣ ਤੇ ਦੋਸਤਾਂ ਦੇ ਤਾਅਨੇ-ਮਿਹਣੇ ਸਹਿਣੇ ਉਹਨੂੰ ਜ਼ਿਆਦਾ ਸੌਖੇ ਜਾਪੇ। ਪਰ ਤੀਰ ਇਕ ਪਾਸਿਉਂ ਨਹੀਂ ਛੱਡੇ ਜਾਂਦੇ ਜਿਸ ਕਰਕੇ ਛੱਡਣ ਤੇ ਵਾਰ ਕਰਨਾ ਸੰਭਵ ਨਹੀਂ ਹੋ ਜਾਂਦਾ। ਤੀਰ ਚਾਰੋਂ ਪਾਸਿਉਂ ਛੱਡੇ ਜਾਂਦੇ ਹਨ। ਮਾਧਵੱਈਆ ਕੱਲੇ ਬੰਦੇ ਸਨ ਪਰ ਉਹਨਾਂ ਦੇ ਆਦਰਸ਼ਾਂ ਦੀ ਨੀਂਹ ਉਹ ਚੰਗੀ ਤਰ੍ਹਾਂ ਜਾਣਦਾ ਸੀ ਅਤੇ ਇਹ ਵੀ ਜਾਣਦਾ ਸੀ ਕਿ ਇਹ ਜ਼ਹਿਰੀਲੀ ਹਵਾ ਕਿਥੋਂ ਤਕ ਫੈਲੀ ਹੋਈ ਹੈ। ਉਸ ਤੋਂ ਉਹ ਬਚ ਸਕਦਾ ਹੈ ਪਰ ਫੇਰ ਸਮਾਜ ਕਿਥੋਂ ਤਕ ਉਸ ਦੀਆਂ ਹੱਦਾਂ ਹਨ, ਕੀ ਏਲੂਰ ਦੇ ਟਾਊਨ ਹਾਲ ਤਕ ਹੀ ਸੀਮਤ ਹਨ? ਅਖਿਲ-ਅਨੰਤ ਸੰਸਾਰ ਵਿਚ ਉਸਦਾ ਵਜੂਦ ਹੀ ਕੀ ਹੈ—ਪਰ ਕਿਤੇ ਵੀ ਜਾਵੇ, ਪਰਛਾਵੇਂ ਦੀ ਤਰ੍ਹਾਂ ਇਹ ਸਮਾਜ ਉਸਦਾ ਪਿੱਛਾ ਕਰ ਰਿਹਾ ਹੈ। ਸਮਾਜਕ ਮਨੁੱਖ ਸਮਾਜ ਤੋਂ ਅਲੱਗ ਨਹੀਂ ਹੋ ਸਕਦਾ। ਜੇ ਉਹ ਕਲੱਬ ਜਾਣਾ ਛੱਡ ਦੇਵੇ ਤਾਂ? ਉਸਦੇ ਰੋਗੀ ਵੀ ਉਸੇ ਸਮਾਜ ਦੇ ਹਿੱਸੇ ਸਨ। ਹੌਲੇ ਹੌਲੇ ਉਹਨਾਂ ਨੇ ਆਉਣਾ ਬੰਦ ਕਰ ਦਿਤਾ। ਏਲੂਰ ਤੋਂ ਨੱਸ ਕੇ ਉਹ ਕਿਸੇ ਦੂਜੇ ਸ਼ਹਿਰ ਵਿਚ ਪ੍ਰੈਕਟਿਸ ਕਰੇ ਤਾਂ? ਕੀ ਠੀਕ ਨਹੀਂ? ਪਰ ਉਹਨੂੰ ਪਛਾਣਨ ਵਾਲੇ ਤਾਂ ਪੂਰੇ ਆਂਧਰ ਪ੍ਰਦੇਸ਼ ਵਿਚ ਫੈਲੇ ਹੋਏ ਹਨ। ਇਹਨਾਂ ਸਾਰਿਆਂ ਦੀ ਹੱਤਿਆ ਕਰਕੇ ਕੀ ਉਹਨੂੰ ਇਹਨਾਂ ਸਾਰਿਆਂ ਤੋਂ ਛੁਟਕਾਰਾ ਮਿਲੇਗਾ? ਸੋਚਦਿਆਂ ਸੋਚਦਿਆਂ ਨਿਧੀ ਆਪਣੇ ਹਸਪਤਾਲ ਤਕ ਪੁਜ ਗਿਆ। ਦੋ-ਦੋ ਕੰਪਾਊਡਰਾਂ ਨੂੰ ਤਨਖ਼ਾਹ ਦੇ ਕੇ ਰੱਖਣ ਦੀ ਹਿੰਮਤ ਹੁਣ ਉਸ ਵਿਚ ਨਹੀਂ ਸੀ ਰਹਿ ਗਈ। ਦੋਹਾਂ ਵਿਚੋਂ ਇਕ ਦੀ ਛੁੱਟੀ ਕਰਨੀ ਪਵੇਗੀ ਪਰ ਕਿਹਨੂੰ? ਰਾਮਦਾਸ ਪੁਰਾਣਾ ਸੀ ਅਤੇ ਹੁਸ਼ਿਆਰ ਵੀ। ਪਰ ਰੋਜ਼ ਔਰਤ ਸੀ ਅਤੇ ਗ਼ਰੀਬ ਵੀ। ਉਸਦੇ ਬਾਰੇ ਵਿਚ ਸਭ ਕੁਝ ਜਾਣਦੀ ਸੀ।

ਰੋਜ਼ ਨੇ ਕਿਹਾ, ਤਨਖਾਹ ਨਾ ਸਹੀ, ਖਾਣਾ-ਕਪੜਾ ਮਿਲੇ ਤਾਂ ਉਹ ਰਹਿ ਜਾਵੇਗੀ। ਰਾਮਦਾਸ ਨੇ ਆਪਣੇ ਆਪ ਹੀ ਕੰਮ ਛੱਡ ਦਿਤਾ ਕਿ ਤਨਖਾਹ ਦੇ ਬਗੈਰ ਉਹ ਕੰਮ ਨਹੀਂ ਕਰ ਸਕਦਾ।

ਚਾਰ ਮਹੀਨੇ ਲੰਘ ਗਏ। ਦਯਾਨਿਧੀ ਨੇ ਆਪਣੇ ਹਿੱਸੇ ਦੀ ਬਚੀ ਤਿੰਨ ਏਕੜ

ਜ਼ਮੀਨ ਵੀ ਵੇਚ ਦਿਤੀ । ਖ਼ਰਚਾ ਘਟ ਕਰ ਦਿਤਾ । ਮਾਲੀ ਨੂੰ ਹਟਾ ਦਿਤਾ । ਨਿਧੀ ਆਪ ਵੀ ਪੈਦਲ ਹੀ ਬਸਤੀ ਵਿਚ ਆਉਣ ਜਾਣ ਲੱਗਾ । ਹੁਣ ਤਾਂ ਉਹਨੂੰ ਸੌ ਰੁਪਏ ਦੀ ਆਮਦਨ ਵੀ ਮੁਸ਼ਕਿਲ ਨਾਲ ਹੁੰਦੀ ਸੀ । ਗਰੀਬ ਬੀਮਾਰਾਂ ਨੂੰ ਉਹ ਹਸਪਤਾਲ ਵਿਚ ਹੀ ਰਖ ਕੇ ਉਹਨਾਂ ਦਾ ਇਲਾਜ ਕਰ ਰਿਹਾ ਸੀ । ਜ਼ਮੀਨ ਵੇਚ ਕੇ ਮਿਲੇ ਰੁਪਏ ਵੀ ਹੌਲੇ ਹੌਲੇ ਖ਼ਤਮ ਹੋ ਰਹੇ ਸਨ । ਉਹਨੇ ਕਿਤਾਬਾਂ ਮੰਗਵਾਉਣਾ ਵੀ ਛੱਡ ਦਿਤਾ । ਹੁਣ ਤਕ ਪਿਤਾ ਵੇਲੇ-ਕੁਵੇਲੇ ਜ਼ਰੂਰਤ ਪੈਣ ਤੇ ਪੈਸੇ ਭੇਜ ਦਿੰਦੇ ਸਨ ਪਰ ਅਚਨਚੇਤ ਹੀ ਉਹਨਾਂ ਨੂੰ ਲਕਵਾ ਮਾਰ ਗਿਆ ਅਤੇ ਉਹ ਗੁਜ਼ਰ ਗਏ । ਪਿਤਾ ਨੂੰ ਵੇਖਣ ਉਹ ਗਿਆ ਸੀ ਪਰ ਤਦ ਤਕ ਉਹ ਰੱਬ ਨੂੰ ਪਿਆਰੇ ਹੋ ਚੁਕੇ ਸਨ । ਅਖ਼ੀਰਲੀ ਘੜੀ ਉਹ ਕੋਲ ਨਹੀਂ ਸੀ । ਪਹਿਲਾਂ ਤਾਂ ਨਿਧੀ ਕੁਝ ਸਮਝ ਨਾ ਸਕਿਆ । ਉਹਨੂੰ ਰੋਣਾ ਆ ਗਿਆ । ਉਹਨੇ ਸ਼ੀਸ਼ੇ ਵਿਚ ਆਪਣਾ ਚਿਹਰਾ ਵੇਖਿਆ ਤਾਂ ਉਸ ਵਿਚੋਂ ਪਿਤਾ ਦਾ ਚਿਹਰਾ ਝਾਕਦਾ ਦਿਸਿਆ । ਆਪਣੇ ਵਿਚ ਉਹੋ ਖ਼ੂਨ—ਉਹੋ ਚਿਹਰਾ—ਉਹੋ ਸੁਭਾਅ ਦਿਸਿਆ । ਜਾਪਿਆ ਜਿਵੇਂ ਪਿਤਾ ਨੇ ਹੀ ਉਸ ਵਿਚ ਦੂਜਾ ਅਵਤਾਰ ਲੈ ਲਿਆ ਹੈ । ਉਹਨੇ ਵਗਦੇ ਹੰਝੂ ਪੂੰਝੇ ਅਤੇ ਮੁੜ ਸ਼ੀਸ਼ੇ ਵਿਚ ਵੇਖਿਆ ਤਾਂ ਇਸ ਵਾਰੀ ਚਿਹਰੇ ਵਿਚ ਮਾਂ ਦਾ ਰੂਪ ਦਿਸਿਆ—ਮਾਂ ਦਾ ਸੁਭਾਅ, ਭੁਖ, ਵਿਚਾਰ ਸਭ ਕੁਝ ਮਾਂ ਵਰਗੇ ਸਨ । ਦੋ ਬੇਮੇਲ ਵਿਚਾਰਾਂ ਦਾ ਆਕਾਰ ਸੀ ਉਹ ਆਪ । ਬਿਲਕੁਲ ਨਵੇਕਲਾ—ਉਹਨੂੰ ਜ਼ਿੰਦਗੀ ਨਾਲ ਬੰਨ੍ਹ ਕੇ ਛੱਡ ਜਾਣ ਵਾਲੇ ਲੰਗਰ ਸਨ ਉਹਦੇ ਮਾਪੇ । ਉਹਨਾਂ ਦੇ ਜਾਣ ਮਗਰੋਂ ਉਹ ਲੰਗਰ ਵੀ ਟੁਟ ਚੁਕਿਆ ਸੀ । ਹੁਣ ਉਹ ਮਹਾਸਮੁੰਦਰ ਵਿਚ ਇਕ ਨਿੱਕੀ ਜਿਹੀ ਬੇੜੀ ਵਿਚ ਬੈਠਿਆ, ਬਗ਼ੈਰ ਬਾਦਬਾਨ ਅਤੇ ਚੱਪੂ ਦੇ ਸਫ਼ਰ ਕਰ ਰਿਹਾ ਸੀ । ਉਹਨਾਂ ਦੀ ਸ਼ਖ਼ਸੀਅਤ...ਉਹਨਾਂ ਦੀ ਤਾਕਤ ਹਾਲੇ ਤਕ ਉਸਦਾ ਸਹਾਰਾ ਸਨ ਤਦੇ ਹੀ ਤਾਂ ਉਹ ਇਸ ਸਫ਼ਰ ਤੇ ਅੱਗੇ ਵਧ ਰਿਹਾ ਸੀ । ਹੁਣ ਉਹ ਉਹਨਾਂ ਤੋਂ ਵਾਂਝਿਆ ਗਿਆ । ਹੁਣ ਉਸਦੀ ਬੇੜੀ ਡੁਬਣ ਵਾਲੀ ਸੀ...ਹਨੇਰਾ ਛਾ ਗਿਆ, ਤੂਫ਼ਾਨ ਆ ਗਿਆ...ਹਵਾ ਦਾ ਸ਼ੋਰ ਉਪਰੋਂ ਲਹਿਰਾਂ ਪਰਲੈ ਦਾ ਨਾਚ ਨਚ ਰਹੀਆਂ ਸਨ... ਖਾਈਆਂ ਅਤੇ ਘੁੰਮਣ ਘੇਰਾਂ ਵਿਚ ਫਸ ਗਿਆ ਸੀ । ਕਿਸੇ ਨੇ ਉਹਨੂੰ ਮਸ਼ਾਲ ਫੜਾਈ, ਮਾਂ ਨੇ ਉਸ ਵਿਚ ਤੇਲ ਪਾਇਆ ਤੇ ਪਿਤਾ ਨੇ ਉਹਨੂੰ ਬਾਲਿਆ ਸੀ । ਉਸ ਮਸ਼ਾਲ ਨੂੰ ਲੈ ਕੇ ਉਹ ਚਲਿਆ ਜਾ ਰਿਹਾ ਸੀ । ਉਹ ਚਲਦੇ ਚਲਦੇ ਥੱਕ ਗਿਆ ਸੀ...ਹੁਣ ਉਹ ਕਿਹਨੂੰ ਮਸ਼ਾਲ ਫੜਾਏ । ਉਹਦੀ ਤਾਂ ਕੋਈ ਔਲਾਦ ਹੀ ਨਹੀਂ ਸੀ...ਕੀ ਸਮੁੰਦਰ ਵਿਚ ਸੁਟ ਦੇਵੇ । ਸਦੀਆਂ ਤੋਂ ਬਲਦੀ ਆ ਰਹੀ ਹੈ ਮਸ਼ਾਲ । ਜ਼ਿੰਦਗੀ ਨੂੰ ਹੁਣ ਉਹ ਵਿਸਰਾਮ ਚਿੰਨ੍ਹ ਲਗਾ ਦੇਵੇ ।

ਉਹ ਮਸ਼ਾਲ ਨਹੀਂ ਸੀ । ਦੂਰ ਕੁਝ ਸੜ ਰਿਹਾ ਸੀ । ਮੁਰਦਾਘਾਟ ਤੋਂ ਵਾਪਸ ਆ ਰਿਹਾ ਸੀ । ਅੱਗ ਨੂੰ ਘੇਰੇ ਲੋਕੀਂ ਖੜੇ ਸਨ । ਉਹ ਚਿਤਾ ਨਹੀਂ ਸੀ, ਵਿਦੇਸ਼ੀ ਕੱਪੜਿਆਂ ਦਾ ਢੇਰ ਬਲ ਰਿਹਾ ਸੀ । ਭੀੜ ਵਿਚ ਕੁਟੂੰਬਰਾਓ ਵੀ ਸੀ । ਉਸਦੀ ਜ਼ਿੰਦਗੀ ਹੀ ਰਾਜਨੀਤਿਕ ਜ਼ਿੰਦਗੀ ਸੀ । ਸਾਰੇ ਆਪਣੇ ਆਪਣੇ ਕੋਟ-ਪੈਂਟ, ਕੁੜਤੇ

ਉਸ ਅੱਗ ਦੀ ਭੇਟਾ ਚਾੜ੍ਹ ਰਹੇ ਸਨ । ਉਹ ਮਹਾਨਾਸ਼ ਦਾ ਯੱਗ ਸੀ । ਕਪੜਿਆਂ ਨੂੰ ਤਾਂ ਸਾੜ ਰਹੇ ਸਨ ਪਰ ਨੌਕਰਸ਼ਾਹੀ ਸਿਖਿਆ-ਦੀਖਿਆ ਨੂੰ ਅਪਣਾਉਣ ਵਾਲੇ ਸੁਭਾਅ ਦੀ ਹੋਲੀ ਕਿਥੇ ਬਾਲ ਸਕੇ ਸਨ ? ਉਸ ਦੀਆਂ ਨੀਂਹਾਂ, ਵਿਅਕਤਿਤਵ ਦੀਆਂ ਜੜ੍ਹਾਂ ਦੂਰ-ਦਰਾਜ਼ ਛੇ ਹਜ਼ਾਰ ਮੀਲ ਦੂਰ ਸਥਿਤ ਧਰਤੀ ਦੀ ਡੂੰਘਾਈ ਵਿਚ ਸਨ । ਉਹਦਾ ਦਿਲ ਕੀਤਾ ਕਿ ਜਾ ਕੇ ਇਸ ਹੋਲੀ ਵਿਚ ਆਪ ਵੀ ਬੈਠ ਕੇ ਸੜ ਜਾਵੇ । ਵਿਅਕਤਿਤਵ, ਤਰੱਕੀ, ਸਵੈ-ਇੱਛਾ, ਖੁਲ੍ਹ ਦੀ ਭੁਖ, ਸਰੀਰਕ ਕੀਮਤ, ਭੌਤਿਕ ਅਨੰਦ ਇਹਨਾਂ ਨੂੰ ਕੋਈ ਵੀ ਅੱਗ ਸਾੜ ਨਹੀਂ ਸੀ ਸਕਦੀ । ਇਕ ਹੀ ਏਕੜ ਜ਼ਮੀਨ ਬਚੀ ਸੀ ਉਹਨੂੰ ਵੀ ਵੇਚ ਆਇਆ । ਇਸ ਵਾਰੀ ਨਾਰੱਈਆ ਵੀ ਉਹਦੇ ਨਾਲ ਆ ਗਿਆ ।

1973 ਸੰਨ ਦਾ ਅਪ੍ਰੈਲ ਮਹੀਨਾ ਸੀ । ਬੜੀ ਮੁਸ਼ਕਿਲ ਨਾਲ ਦਯਾਨਿਧੀ ਘਰ ਦਾ ਕਿਰਾਇਆ ਭਰ ਰਿਹਾ ਸੀ । ਉਸ ਕੋਲ ਇਲਾਜ ਲਈ ਜੋ ਥੋੜ੍ਹੇ ਜਿੰਨੇ ਲੋਕ ਆਉਂਦੇ ਵੀ ਸੀ ਉਹਨਾਂ ਵਿਚੋਂ ਅੱਧੇ ਤਾਂ ਫ਼ੀਸ ਦਿੰਦੇ ਹੀ ਨਹੀਂ ਸਨ । ਨਿਧੀ ਉਹਨਾਂ ਤੋਂ ਫ਼ੀਸ ਵਸੂਲ ਨਹੀਂ ਕਰਦਾ ਸੀ । ਉਹ ਚਾਹੁੰਦਾ ਸੀ ਕਿ ਘਰ ਵਿਚ ਕੋਈ ਸ਼ੁਭ ਕਾਰਜ ਹੋਵੇ ਪਰ ਇਸਨੂੰ ਸਿਰੇ ਚਾੜ੍ਹਨ ਲਈ ਉਹ ਕੀ ਕਰੇ । ਬੱਚੇ ਤਾਂ ਸਨ ਨਹੀਂ, ਕੋਲ ਪਤਨੀ ਵੀ ਨਹੀਂ ਸੀ । ਘਰ ਬਣਾਉਣ ਦੀ ਗੱਲ ਤਾਂ ਸੋਚ ਵੀ ਨਹੀਂ ਸਕਦਾ ਸੀ । ਆਪਣਾ ਜਨਮ-ਦਿਨ ਮਨਾਵੇ ਤਾਂ ਉਹਨੂੰ ਡਰ ਸੀ ਕਿ ਲੋਕ ਟਿੱਚਰਾਂ ਕਰਨਗੇ । ਅੱਧੇ ਲੋਕ ਫ਼ੀਸ ਦੇਣਾ ਚਾਹੁੰਦੇ ਸਨ ਪਰ ਉਹਨਾਂ ਕੋਲ ਦੇਣ ਵਾਸਤੇ ਕੁਝ ਸੀ ਨਹੀਂ । ਉਹਨੇ ਸੋਚਿਆ ਕੁਰਸੀ-ਮੇਜ਼ ਆਦਿ ਸਾਮਾਨ ਵੇਚ ਛੱਡੇ, ਜਾਂ ਫੇਰ ਉਧਾਰ ਚੁਕ ਲਵੇ ? ਪਰ ਬੀਮਾਰਾਂ ਕੋਲੋਂ ਉਧਾਰ ਲੈਣਾ ਉਹਨੂੰ ਪਸੰਦ ਨਹੀਂ ਸੀ । ਅਚਾਨਕ ਉਹਨੂੰ ਕ੍ਰਿਸ਼ਣਮੂਰਤੀ ਚੇਤੇ ਆਇਆ । ਇਸ ਦੌਰਾਨ ਉਹ ਬੰਬਈ ਗਿਆ ਸੀ ਅਤੇ ਅਜੇ ਕੁਝ ਦਿਨ ਪਹਿਲਾਂ ਹੀ ਮੁੜਿਆ ਸੀ । ਉਸਦੇ ਘਰ ਜਾਣ ਦੀ ਸੋਚੀ ਪਰ ਨੌਂ ਵਜ ਚੁਕੇ ਸਨ । ਉਹਨੇ ਸੋਚਿਆ ਕਿ ਸ਼ਾਮੀਂ ਕਲੱਬ ਵਿਚ ਮਿਲੇਗਾ । ਪਰ ਹੁਣ ਉਹ ਕਲੱਬ ਦਾ ਮੈਂਬਰ ਨਹੀਂ ਸੀ, ਕਿਵੇਂ ਜਾਵੇ । ਸੋਚਾਂ ਵਿਚ ਪਿਆ ਸੀ ਕਿ ਕ੍ਰਿਸ਼ਣਮੂਰਤੀ ਆ ਗਿਆ । ਦੋਵੇਂ ਬੈਠੇ ਉਰ੍ਹੇ-ਪਰ੍ਹੇ ਦੀਆਂ ਗੱਲਾਂ ਕਰਨ ਲੱਗੇ ਅਤੇ ਫੇਰ ਉਹ ਚਲਿਆ ਗਿਆ ।

ਕ੍ਰਿਸ਼ਣਮੂਰਤੀ ਉਸਦਾ ਰੋਗੀ ਸੀ । ਉਸਦਾ ਖ਼ੂਨ ਖ਼ਰਾਬ ਹੋ ਗਿਆ ਸੀ । ਨਿਧੀ ਨੇ ਕਿਹਾ ਕਿ ਛੇ ਮਹੀਨਿਆਂ ਤਕ ਇੰਜੈਕਸ਼ਨ ਲੈਣੇ ਪੈਣਗੇ ਅਤੇ ਇਸ ਦੌਰਾਨ ਵਿਆਹ ਬਾਰੇ ਸੋਚੇ ਵੀ ਨਹੀਂ । ਕ੍ਰਿਸ਼ਣਮੂਰਤੀ ਮੰਨ ਗਿਆ ਅਤੇ ਹਰ ਹਫ਼ਤੇ ਆ ਕੇ ਇੰਜੈਕਸ਼ਨ ਲੈਂਦਾ ਰਿਹਾ ਪਰ ਉਸਦੇ ਚਾਲ-ਚਲਨ ਵਿਚ ਕੋਈ ਫ਼ਰਕ ਨਾ ਆਇਆ । ਉਹ ਰੋਜ ਨਾਲ ਛੇੜਖਾਨੀਆਂ ਕਰਦਾ ਜਿਹਨੂੰ ਨਿਧੀ ਸਹਾਰ ਨਹੀਂ ਸੀ ਪਾਉਂਦਾ । ਕ੍ਰਿਸ਼ਣਮੂਰਤੀ ਦੀ ਗੱਲ ਵੀ ਕੁਝ ਅਜਿਹੀ ਹੀ ਸੀ । ਮਨੁੱਖ ਜੇ ਆਪਣੇ ਅਨੁਭਵ ਦੇ ਆਧਾਰ ਤੇ ਸੁਧਰ ਸਕੇ ਤਾਂ ਏਲੂਰ ਸ਼ਹਿਰ ਦੀਆਂ ਸਾਰੀਆਂ ਸੜਕਾਂ ਯੋਗੀ-ਸੰਨਿਆਸੀ ਵਰਗੇ ਲੋਕਾਂ ਨਾਲ ਭਰ ਜਾਂਦੀਆਂ । ਮਨੁੱਖ ਦਾ ਸੁਭਾਅ ਉਹਦੀ ਸਮਝ ਤੋਂ ਬਾਹਰ ਸੀ । ਸੱਚ ਨੂੰ ਨੰਗਾ ਨਹੀਂ ਕਰਨਾ ਚਾਹੀਦਾ ਜੇਕਰ ਕਰੋ ਤਾਂ ਉਹਨੂੰ ਕੋਈ ਸਹਾਰ ਨਹੀਂ ਸਕਦਾ ।

ਇਸ ਲਈ ਧਰਮ, ਭਗਵਾਨ, ਭੂਤ, ਪ੍ਰੇਤ, ਪੁਰਾਣ, ਵੇਦਾਂਤ ਆਦਿ ਦਾ ਸਹਾਰਾ ਲੈ ਕੇ ਆਪਣੇ ਆਪ ਨੂੰ ਧੋਖਾ ਦਿੰਦੇ ਰਹਿਣਾ ਚਾਹੀਦਾ ਹੈ ਤਾਂ ਹੀ ਕੋਈ ਜੀਂਦਾ ਰਹਿ ਸਕਦਾ ਹੈ। ਉਹਨੂੰ ਹਾਸਾ ਆਇਆ ਕ੍ਰਿਸ਼ਣਮੂਰਤੀ ਚੰਗਾ ਇਨਸਾਨ ਹੈ। ਉਹ ਆਪਣੇ ਆਪ ਨੂੰ ਭਾਵੇਂ ਧੋਖਾ ਦੇ ਲਵੇ ਪਰ ਦੂਜਿਆਂ ਨੂੰ ਧੋਖਾ ਨਹੀਂ ਦਿੰਦਾ ਅਤੇ ਨਾ ਹੀ ਆਪਣੇ ਸੱਚੇ ਰੂਪ ਨੂੰ ਲੁਕਾਉਣ ਦੀ ਕੋਸ਼ਿਸ਼ ਕਰਦਾ ਹੈ। ਕ੍ਰਿਸ਼ਣਮੂਰਤੀ ਵਿਚ ਪਾਪ ਜਾਂ ਅਪਰਾਧ ਦੀ ਭਾਵਨਾ ਹੈ ਹੀ ਨਹੀਂ। ਪਰ ਕੀ ਇਹ ਵਾਕਈ ਪਾਪ ਹੈ ? ਕੁਝ ਲੋਕ ਖੁਲ੍ਹੇ ਆਮ ਕਬੂਲ ਕਰ ਲੈਂਦੇ ਹਨ। ਜ਼ਿਆਦਾਤਰ ਲੋਕ ਪਰਦੇ ਦੇ ਓਹਲੇ ਨਾਟਕ ਖੇਡਦੇ ਹਨ। ਨਾਟਕ ਕਰਦੇ ਰਹਿਣਾ ਹੀ ਸਮਾਜ ਰਾਹੀਂ ਅਪਣਾਈ ਜਾ ਰਹੀ ਨੈਤਿਕ ਦ੍ਰਿਸ਼ਟੀ ਹੈ। ਕ੍ਰਿਸ਼ਣਮੂਰਤੀ ਆਪਣੀ ਕਰਨੀ ਤੇ ਪਛਤਾਵਾ ਨਹੀਂ ਕਰਦਾ। ਬੀਮਾਰੀ ਭਾਵੇਂ ਕੋਈ ਵੀ ਹੋਵੇ, ਬੁਰੀ ਹੀ ਹੁੰਦੀ ਹੈ। ਬੀਮਾਰੀ ਦਾ ਇਲਾਜ ਕਰਨਾ ਡਾਕਟਰਾਂ ਦਾ ਕੰਮ ਹੈ। ਇਕ ਬੀਮਾਰੀ ਨੂੰ ਚੰਗਾ ਤੇ ਦੂਜੀ ਨੂੰ ਮੰਦਾ ਆਖ ਕੇ ਫ਼ੈਸਲਾ ਕਰਨਾ ਮੂਰਖਤਾ ਹੈ। ਸਮਾਜ ਇਸੇ ਤਰ੍ਹਾਂ ਮੁਲਾਂਕਣ ਕਰਦਾ ਹੈ ਤਦੇ ਹੀ ਤਾਂ ਹੌਸਲੇ ਦੀ ਥੁੜ੍ਹ ਕਰਕੇ ਲੋਕ ਆਤਮਘਾਤ ਕਰਦੇ ਹਨ। ਇਹ ਠੀਕ ਨਹੀਂ ਹੈ। ਕ੍ਰਿਸ਼ਣਮੂਰਤੀ ਦੇ ਪ੍ਰਤੀ ਉਹਨੂੰ ਹਮਦਰਦੀ ਹੋਣ ਲੱਗੀ, ਉਸਦੇ ਨਾਲ ਨਿਧੀ ਪਿਆਰ ਕਰਨ ਲੱਗ ਪਿਆ। ਕ੍ਰਿਸ਼ਣਮੂਰਤੀ ਦੀਆਂ ਨਿਜੀ ਵਿਸ਼ੇਸ਼ਤਾਵਾਂ, ਉਸਦੇ ਮਖੌਲੀਆ ਸੁਭਾਅ, ਆਨੰਦ ਤੇ ਉਤਸ਼ਾਹ ਕਰਕੇ ਬੀਮਾਰੀ ਉਸਦਾ ਕੁਝ ਵੀ ਨਹੀਂ ਵਿਗਾੜ ਸਕੀ। ਮਨੁੱਖ ਦੇ ਆਤਮ ਬਲ ਦਾ ਇਹੋ ਗੁਣ ਹੈ।

ਦੋ ਮਹੀਨੇ ਗੁਜ਼ਰ ਗਏ। ਉਸ ਦਿਨ ਐਤਵਾਰ ਸੀ। ਕ੍ਰਿਸ਼ਣਮੂਰਤੀ ਉਸ ਦਿਨ ਨਹੀਂ ਆਇਆ। ਸੋਮਵਾਰ ਨੂੰ ਵੀ ਉਹਦਾ ਇੰਤਜ਼ਾਰ ਕੀਤਾ। ਉਹ ਉਸ ਦਿਨ ਵੀ ਨਹੀਂ ਆਇਆ। ਨਿਧੀ ਨੇ ਕਈ ਵਾਰ ਚੇਤਾਵਨੀ ਦਿਤੀ ਸੀ ਕਿ ਵਿਚੇ ਹੀ ਇੰਜੈਕਸ਼ਨ ਛੱਡਣਾ ਠੀਕ ਨਹੀ ਹੈ। ਨਿਧੀ ਨੇ ਉਸ ਬਾਰੇ ਪੁੱਛ-ਗਿੱਛ ਕੀਤੀ ਤਾਂ ਪਤਾ ਲੱਗਾ ਕਿ ਸ਼ਹਿਰੋਂ ਕਿਤੇ ਬਾਹਰ ਗਿਆ ਹੋਇਆ ਹੈ।

ਡਾਕੀਏ ਨੇ ਆ ਕੇ ਚਿੱਠੀਆਂ ਦਿਤੀਆਂ। ਇਕੋ ਵਿਆਹ ਦੇ ਦੋ ਅਲਗ-ਅਲਗ ਸੱਦਾ-ਪੱਤਰ ਸਨ। ਇਕ ਕ੍ਰਿਸ਼ਣਮੂਰਤੀ ਵਲੋਂ ਆਇਆ ਸੀ, ਦੁਲਹਨ ਸੀ ਗੋਬਿੰਦਰਾਓ ਦੀ ਧੀ ਸੁਸ਼ੀਲਾ। ਦੂਜਾ ਗੋਬਿੰਦਰਾਓ ਵਲੋਂ ਆਇਆ ਸੀ। ਵਿਆਹ ਲਈ ਹਾਲੇ ਦਸ ਦਿਨ ਸਨ। ਨਿਧੀ ਨੂੰ ਹੈਰਾਨੀ ਹੋਈ ਤੇ ਨਾਲ ਹੀ ਇਕ ਅਜੀਬ ਜਿਹੇ ਗੁਸੇ ਨੇ ਉਸ ਤੇ ਕਾਬੂ ਪਾ ਲਿਆ। ਉਸਨੇ ਗੋਬਿੰਦਰਾਓ ਨੂੰ ਚਿੱਠੀ ਲਿਖੀ, ਜਿਸ ਵਿਚ ਕ੍ਰਿਸ਼ਣਮੂਰਤੀ ਦੀ ਬੀਮਾਰੀ ਬਾਰੇ ਪੂਰਾ ਵੇਰਵਾ ਦੇ ਕੇ ਵਿਆਹ ਰੋਕਣ ਲਈ ਲਿਖਿਆ।

ਦੋ ਹੀ ਦਿਨਾਂ ਵਿਚ ਉਹਦਾ ਜੁਆਬ ਵੀ ਆ ਗਿਆ। ਜਿਸਦਾ ਨਿਚੋੜ ਸੀ ਕਿ ਕ੍ਰਿਸ਼ਣਮੂਰਤੀ ਪੜ੍ਹਿਆ-ਲਿਖਿਆ ਹੈ, ਸੁਸ਼ੀਲਾ ਨੇ ਉਹਨੂੰ ਪਸੰਦ ਕੀਤਾ ਹੈ। ਹਾਂ...ਜਵਾਨੀ ਵਿਚ ਇਕ-ਅੱਧੀ ਗ਼ਲਤੀ ਸਾਰਿਆਂ ਕੋਲੋਂ ਹੋ ਜਾਂਦੀ ਹੈ, ਜਿਹੜੀ

ਬਾਅਦ ਵਿਚ ਸੁਧਰ ਜਾਂਦੀ ਹੈ। ਮੁਕਦੀ ਗੱਲ ਤਾਂ ਇਹ ਹੈ ਕਿ ਉਹਨਾਂ ਨੂੰ ਨਿਧੀ ਦੀ ਡਾਕਟਰੀ ਤੇ ਯਕੀਨ ਨਹੀਂ ਹੈ। ਉਹ ਪਹਿਲਾਂ ਆਪਣਾ ਘਰ ਸਾਂਭ ਲਵੇ ਫੇਰ ਦੂਜਿਆਂ ਦੀ ਗੱਲ ਸੋਚੇ ਤਾਂ ਜ਼ਿਆਦਾ ਚੰਗਾ ਹੋਵੇਗਾ। ਅਖ਼ੀਰ ਵਿਚ ਲਿਖਿਆ ਸੀ—"ਤੁਹਾਡੇ ਵੰਸ਼ ਵਿਚ, ਇਤਿਹਾਸ ਨੇ ਤੁਹਾਡੇ ਵਿਆਹ ਨੂੰ ਕਿਸ ਤਰ੍ਹਾਂ ਸਾਬਤ ਕੀਤਾ ਹੈ, ਉਹ ਸਭ ਚੇਤਾ ਕਰੋ। ਤੁਸੀਂ ਕਿੰਨੇ ਦੁਖੀ ਹੋਏ ਸੀ। ਸਭ ਕੁਝ ਵੇਖ ਕੇ ਘਰ ਦਾ ਰਿਸ਼ਤਾ ਛੱਡ ਕੇ ਦੂਜੇ ਖ਼ਾਨਦਾਨ ਦੀ ਕੁੜੀ ਨਾਲ ਵਿਆਹ ਕੀਤਾ। ਹੁਣ ਉਹਦਾ ਕੀ ਫਲ ਭੋਗ ਰਹੇ ਹੋ। ਹਾਲੇ ਤੁਹਾਨੂੰ ਉੱਕਾ ਹੀ ਅਕਲ ਨਹੀਂ ਆਈ। ਅੱਗੇ ਤੋਂ ਅਜਿਹੀਆਂ ਬੇਤੁਕੀਆਂ ਗੱਲਾਂ ਨਾ ਲਿਖਣਾ ਅਤੇ ਇਹਨਾਂ ਦਾ ਪਰਚਾਰ ਕਰਨਾ ਵੀ ਬੰਦ ਕਰ ਦਿਉ।"

ਇਕ ਚਿੱਠੀ ਅਮ੍ਰਿਤਮ ਦੇ ਪਤੀ ਦੀ ਵੀ ਸੀ ਜਿਸ ਵਿਚ ਲਿਖਿਆ ਸੀ ਕਿ ਉਹ ਅਮ੍ਰਿਤਮ ਨੂੰ ਲੈ ਕੇ ਸੁਸ਼ੀਲਾ ਦੇ ਵਿਆਹ ਤੇ ਜਾ ਰਿਹਾ ਹੈ। ਨਿਧੀ ਨੂੰ ਵੀ ਆਉਣ ਲਈ ਲਿਖਿਆ ਸੀ। ਵਿਆਹ ਵਿਚ ਪੰਜ ਦਿਨ ਬਾਕੀ ਸਨ। ਨਿਧੀ ਨੇ ਸੋਚਿਆ ਕਿ ਜਾ ਕੇ ਕ੍ਰਿਸ਼ਣਮੂਰਤੀ ਨੂੰ ਸਮਝਾਵੇ...ਪਰ ਕਿਵੇਂ ਤੇ ਕੀ ਸਮਝਾਏਗਾ, ਆਪਣੇ ਸਹੁਰੇ ਨੂੰ ਤਾਂ ਸਮਝਾ ਨਹੀਂ ਸਕਿਆ ਸੀ। ਗੋਬਿੰਦਰਾਓ ਦੀ ਚਿੱਠੀ ਵਿਚ ਲਿਖੀਆਂ ਗੱਲਾਂ ਕਿ "ਪਹਿਲਾਂ ਆਪਣੀ ਗੱਲ ਸੋਚੋ", ਉਸਦੇ ਦਿਲ ਨੂੰ ਜ਼ਖ਼ਮੀ ਕਰ ਰਹੀਆਂ ਸਨ। ਉਹ ਦਿਨ ਵੀ ਬੀਤ ਗਿਆ। ਦੂਜੇ ਦਿਨ ਉਸਨੇ ਵਿਆਹ ਵਿਚ ਜਾਣ ਦਾ ਫ਼ੈਸਲਾ ਕਰ ਲਿਆ। ਬਿਸਤਰਬੰਦ ਲੈ ਕੇ ਸਟੇਸ਼ਨ ਤਕ ਗਿਆ। ਗੱਡੀ ਖੜੀ ਸੀ। ਦਸ ਮਿੰਟ ਬੀਤ ਗਏ। ਉਸਦੇ ਪੈਰ ਕੰਬਣ ਲੱਗੇ। ਜਿਸਮ ਪਸੀਨਾ-ਪਸੀਨਾ ਹੋ ਗਿਆ। ਬੁਖ਼ਾਰ ਚੜ੍ਹ ਗਿਆ ਸੀ। ਬੈਂਚ ਤੇ ਬਹਿ ਗਿਆ। ਮੱਥਾ ਗਰਮ ਹੋ ਗਿਆ। ਸਾਹ ਭਾਰਾ ਹੋ ਗਿਆ। ਗਾਰਡ ਦੀ ਸੀਟੀ...ਗੱਡੀ ਦੀ ਆਵਾਜ਼...ਗੱਡੀ ਚਲ ਪਈ। ਜਿਸ ਗੱਡੀ ਤੋਂ ਆਇਆ ਸੀ ਉਸੇ ਗੱਡੀ ਰਾਹੀਂ ਘਰ ਮੁੜ ਗਿਆ।

ਇਕ ਹਫ਼ਤਾ ਮਗਰੋਂ ਉਹਨੇ ਅਮ੍ਰਿਤਮ ਨੂੰ ਚਿੱਠੀ ਲਿਖੀ—"ਮੈਨੂੰ ਚੇਤੇ ਰਖਿਆ ਤੇ ਆਪਣੇ ਪਤੀ ਤੋਂ ਚਿੱਠੀ ਲਿਖਵਾਈ—ਇਸ ਲਈ ਧੰਨਵਾਦ। ਸੁਸ਼ੀਲਾ ਦੇ ਵਿਆਹ ਦੀਆਂ ਗੱਲਾਂ ਸੁਣਨ ਨੂੰ ਜੀ ਕਰ ਰਿਹਾ ਹੈ। ਰਹੱਸ ਪਤਾ ਕਰਕੇ ਸੱਚਾਈ ਨੂੰ ਰਿੜਕ ਕੇ ਬਾਹਰ ਕੱਢ ਲੈਣ ਦੀ ਬੇਮਿਸਾਲ ਤਾਕਤ ਤੁਹਾਡੇ ਵਿਚ ਹੈ।" ਚਿੱਠੀ ਪੂਰੀ ਨਾ ਕਰ ਸਕਿਆ। ਲਿਖੀਆਂ ਸਤਰਾਂ ਨੂੰ ਚਾਰ ਪੰਜ ਵਾਰ ਪੜ੍ਹਿਆ ਤਾਂ ਜਾਪਿਆ ਕਿ ਕੁਝ ਸ਼ਬਦਾਂ ਦਾ ਅਸਰ ਖ਼ਰਾਬ ਹੋਵੇਗਾ। ਉਹਨਾਂ ਨੂੰ ਪੜ੍ਹ ਕੇ ਉਹਦਾ ਪਤੀ ਕੋਈ ਦੂਜਾ ਮਤਲਬ ਨਾ ਲੈ ਬੈਠੇ। ਜਾਪਿਆ ਕਿ ਉਹ ਕੁਝ ਪਾਪ ਕਰ ਰਿਹਾ ਹੈ। ਆਪਣੇ ਆਪ ਤੇ ਦੁਖ ਹੋਇਆ। ਤਾਂ ਕੀ ਉਸ ਵਿਚ ਕਿਤੇ ਬਹੁਤ ਡੂੰਘਾਈ ਤੇ ਕੋਈ ਪਾਪ ਕਰਨ ਦਾ ਇਰਾਦਾ ਤਾਂ ਨਹੀਂ ਲੁਕਿਆ ਬੈਠਿਆ ? ਜਾਂ ਉਹ ਉਸ ਤੋਂ ਨੱਸ ਜਾਣ ਦੀ ਕੋਸ਼ਿਸ਼ ਤਾਂ ਨਹੀਂ ਕਰ ਰਿਹਾ ਹੈ ? ਉਸਦਾ ਦਿਲ ਖ਼ਰਾਬ ਹੋ ਗਿਆ। ਜਾਪਿਆ ਕਿ ਜੰਗਲ ਦਾ ਇਕ ਪੁਰਾਣਾ ਰੁੱਖ ਢਹਿ ਗਿਆ ਹੈ। ਉਸਨੇ ਚਿੱਠੀ ਪਾੜ ਸੁੱਟੀ।

ਇਕ ਮਹੀਨਾ ਹੋਰ ਲੰਘ ਗਿਆ। ਹੁਣ ਪ੍ਰੈਕਟਿਸ ਨਾਂ-ਮਾਤਰ ਵੀ ਨਹੀਂ ਰਹੀ। ਦੋ ਮਹੀਨਿਆਂ ਦਾ ਕਿਰਾਇਆ ਵੀ ਦੇਣਾ ਬਾਕੀ ਸੀ। ਬੜੀ ਮੁਸ਼ਕਿਲ ਨਾਲ ਖਾਣ ਦਾ ਖ਼ਰਚਾ ਤੋਰਦਾ ਸੀ। ਹੁਣ ਉਹ ਭਰਾ ਤੋਂ ਵੀ ਨਹੀਂ ਮੰਗ ਸਕਦਾ ਸੀ, ਆਤਮ-ਸੱਮਾਨ ਤੇ ਪੱਕਾ ਇਰਾਦਾ ਉਹਨੂੰ ਮੰਗਣ ਨਹੀਂ ਸਨ ਦਿੰਦੇ। ਵੇਚਣ ਲਈ ਵੀ ਕੁਝ ਨਹੀਂ ਬਚਿਆ ਸੀ। ਉਸਨੇ ਸੋਚਿਆ ਜੇ ਵਹੁਟੀ ਕੋਲ ਹੁੰਦੀ ਤਾਂ ਕਿੰਨਾ ਚੰਗਾ ਹੁੰਦਾ। ਘਟੋ ਘਟ ਗਹਿਣੇ ਵੇਚ ਕੇ ਕੁਝ ਦਿਨ ਤਾਂ ਕੱਟੇ ਹੀ ਜਾ ਸਕਦੇ ਸਨ। ਕਲੱਬ ਵਿਚ ਉਸ ਨਾਲ ਸੰਬੰਧਿਤ ਚਰਚਾ ਇਕ ਨਵਾਂ ਰੂਪ ਲੈ ਚੁਕੀ ਸੀ ਕਿ ਉਸਨੇ ਆਪਣੀ ਵਹੁਟੀ ਛੱਡ ਦਿਤੀ ਹੈ।

ਇਹਨਾਂ ਅਫ਼ਵਾਹਾਂ ਨੂੰ ਸੁਣਨਾ ਅਤੇ ਸੁਣ ਕੇ ਕੁੜ੍ਹਦੇ ਰਹਿਣਾ ਵੀ ਨਹੀਂ ਛੱਡ ਸਕਿਆ ਸੀ। ਬਗ਼ੈਰ ਸੁਣੇ ਤੇ ਸੁਣ ਕੇ ਬਗ਼ੈਰ ਕੁੜ੍ਹੇ ਵੀ ਨਹੀਂ ਰਹਿ ਸਕਦਾ ਸੀ। ਇਹ ਦੁਖ-ਦਰਦ ਉਹਦੇ ਹਾਣੀ ਸਨ। ਕਦੇ-ਕਦਾਈਂ ਇਕ ਅੱਧ ਕਲੱਬ ਦਾ ਕੋਈ ਦੋਸਤ ਬੀਮਾਰੀ ਦੇ ਪੱਜ ਆਉਂਦਾ ਅਤੇ ਆਪਣੀ ਖੋਜ ਲਈ ਨਵਾਂ ਮਸਾਲਾ ਇਕੱਠਾ ਕਰਕੇ ਲੈ ਜਾਂਦਾ।

ਕ੍ਰਿਸ਼ਣਮੂਰਤੀ ਘਰ ਜਵਾਈ ਬਣ ਗਿਆ ਸੀ। ਇਕ ਮਹੀਨਾ ਹੋਰ ਲੰਘਿਆ। ਗੋਬਿੰਦਰਾਓ ਕੋਲੋਂ ਇਕ ਹੋਰ ਚਿੱਠੀ ਆਈ—"ਕਲ ਰਾਤੀਂ ਸੁਸ਼ੀਲਾ ਇਕ ਬੱਚੇ ਨੂੰ ਜਨਮ ਦੇ ਕੇ ਮਰ ਗਈ ਅਤੇ ਬੱਚਾ ਵੀ ਰੱਬ ਨੂੰ ਪਿਆਰਾ ਹੋ ਗਿਆ।"

ਵਿਆਹ ਨੂੰ ਅੱਠ ਮਹੀਨੇ ਵੀ ਨਹੀਂ ਹੋਏ ਸਨ। ਬੱਚਾ ਕ੍ਰਿਸ਼ਣਮੂਰਤੀ ਦਾ ਨਹੀਂ ਸੀ। ਬਸ ਪਿਤਾ ਅਖਵਾਉਣ ਦੀ ਜ਼ਿੰਮੇਦਾਰੀ ਉਹਨੇ ਲੈ ਲਈ ਸੀ। ਦਯਾਨਿਧੀ ਨੂੰ ਬਹੁਤ ਦੁਖ ਹੋਇਆ। ਉਹਨੂੰ ਜਾਪਿਆ ਜਿਵੇਂ ਸੁਸ਼ੀਲਾ ਦੀ ਮੌਤ ਦਾ ਕਾਰਨ ਕ੍ਰਿਸ਼ਣਮੂਰਤੀ ਹੀ ਹੈ। ਉਸਦੇ ਲਿਖੇ ਮੁਤਾਬਕ ਸੁਸ਼ੀਲਾ ਦਾ ਵਿਆਹ ਰੁਕ ਜਾਂਦਾ ਤਾਂ ਸੁਸ਼ੀਲਾ ਦਾ ਕੀ ਬਣਦਾ ? ਜ਼ਹਿਰ ਖਾ ਲੈਂਦੀ। ਸੁਸ਼ੀਲਾ ਦੇ ਆਪਣੇ ਹੱਥਾਂ ਨਾਲ ਪੁੱਟੇ ਖੂਹ ਤੋਂ ਉਹਨੂੰ ਕੇਵਲ ਮੌਤ ਹੀ ਬਚਾ ਸਕਦੀ ਸੀ। ਉਹਨੂੰ ਜਾਪਿਆ ਕਿ ਉਹਦੇ ਅੰਦਰ ਦਾ ਕੋਈ ਬਹੁਤ ਵੱਡਾ ਹਿੱਸਾ ਟੁਟ ਗਿਆ ਹੈ। ਅੱਥਰੂ ਵੀ ਸੁਕ ਗਏ ਸਨ। ਇਕ ਜੀਵ ਨੂੰ ਇਸ ਦੁਨੀਆਂ ਤੋਂ ਲੈ ਜਾਣ ਤੋਂ ਬਾਅਦ ਕੁਦਰਤ ਇਕ ਚੁੱਪ ਛੱਡ ਜਾਂਦੀ ਹੈ...ਜਿਵੇਂ ਇਕ ਵੱਡੀ ਲਹਿਰ ਸਮੁੰਦਰ ਵਿਚ ਲੀਨ ਹੋਣ ਸਮੇਂ ਤੱਟ ਤੇ ਇਕ ਝਗ ਜਿਹੀ ਛੱਡ ਜਾਂਦੀ ਹੈ...ਬਸ ਉਸੇ ਤਰ੍ਹਾਂ।

ਰਾਤ ਦੇ ਗਿਆਰਾਂ ਵਜ ਚੁਕੇ ਸਨ। ਕਿਤਾਬ ਬੰਦ ਕਰਕੇ ਪਿਛਵਾੜੇ ਖੂਹ ਦੇ ਚਬੂਤਰੇ ਤੇ ਨਿਧੀ ਆਰਾਮ ਕੁਰਸੀ ਡਾਹ ਕੇ ਬੈਠਿਆ ਸੀ। ਆਸਮਾਨ ਵਿਚ ਚਾਣਨੀ ਭਾਰੀ ਹੋ ਕੇ ਝੂਮ ਰਹੀ ਸੀ। ਰੁੱਖਾਂ ਦੇ ਪੱਤੇ ਖ਼ਾਮੋਸ਼ ਸਨ, ਦੂਰੋਂ ਹਵਾ ਸੱਦਾ ਘਲ ਰਹੀ ਸੀ। ਰੁੱਖ ਕਿਸੇ ਦੇ ਆ ਕੇ ਜਗਾਉਣ ਦੀ ਇੰਤਜ਼ਾਰ ਵਿਚ ਸੌਂ ਗਏ ਸਨ। ਨਿਧੀ ਦੀਆਂ ਅੱਖਾਂ ਵਿਚ ਇੰਦਰਧਨੁਸ਼ ਵਰਗਾ ਕੁਝ ਚਮਕ ਗਿਆ। ਉਂਗਲੀਆਂ ਨਾਲ ਉਹਨੇ ਅੱਖਾਂ ਪੂੰਝੀਆਂ। ਉਂਗਲ ਭਿਜ ਗਈ। ਛੀ, ਉਹਨੇ ਤਾਂ ਸੋਚਿਆ ਸੀ ਕਿ ਰੋਏਗਾ

ਨਹੀਂ । ਉਹਨੂੰ ਕਿਸ ਵਾਸਤੇ ਦੁਖ ਹੈ । ਉਹ ਚਾਹੁੰਦਾ ਕੀ ਹੈ ? ਉਹਨੂੰ ਕਿਸ ਤੋਂ ਸ਼ਿਕਾਇਤ ਹੈ ? ਜੁਆਬ ਕੁਝ ਨਹੀਂ ਸੀ । ਸ਼ਾਂਤ ਹਾਲਾਤ ਦੀ ਘੁਟਨ...ਬਿਨਾਂ ਕਾਰਨ ਦੁਖ ਜਿਹਦਾ ਕੋਈ ਥਹੁ-ਪਤਾ ਨਾ ਹੋਵੇ । ਸ੍ਰਿਸ਼ਟੀ ਨੂੰ ਵੇਖ ਕੇ ਮਨੁੱਖ ਦਾ ਦਇਆਵਾਨ ਹੋਣਾ ਕਦੇ ਸੰਭਵ ਹੋ ਸਕਦਾ ਹੈ ? ਦੁਨੀਆਂ ਵਿਚ ਸਭ ਦਰਵਾਜ਼ੇ ਬੰਦ ਹੋ ਜਾਂਦੇ ਨੇ, ਇਕ ਦੇ ਬਾਅਦ ਇਕ ਬੰਦ ਹੋ ਜਾਂਦੇ ਹਨ...ਸਭ ਕੁਝ ਹਨੇਰਾ...ਸੁਨਸਾਨ...ਇਕ ਗਹਿਰਾ ਸੰਨਾਟਾ...ਦੂਰ ਕਿਸੇ ਖਿੜਕੀ ਦਾ ਖੁਲ੍ਹਣਾ ਮਾਲੂਮ ਹੋਇਆ...ਖਿੜਕੀ ਖੁਲ੍ਹੀ...ਚਾਨਣ ਕੰਬ ਗਿਆ...ਲਗਿਆ ਕਿ ਉਹਨੇ ਜ਼ਿੰਦਗੀ ਨੂੰ ਛੂਹ ਕੇ ਫੜ ਲਿਆ ਹੈ ।

# ਹਨੇਰੇ ਦੇ ਘੇਰੇ ਵਿਚ

ਕੁਝ ਮਹੀਨੇ ਹੋਰ ਲੰਘ ਗਏ।

ਸ਼ਾਮ ਦੇ ਪੰਜ ਵਜੇ ਸਨ। ਦਯਾਨਿਧੀ ਕਲੱਬ ਵਲ ਗਿਆ। ਇਸ ਦੌਰਾਨ ਉਹਨੇ ਅਖ਼ਬਾਰ ਪੜ੍ਹਨਾ ਵੀ ਛੱਡ ਦਿਤਾ ਸੀ ਇਸ ਲਈ ਉਹਨੂੰ ਉੱਕਾ ਹੀ ਪਤਾ ਨਹੀਂ ਸੀ ਕਿ ਦੇਸ਼ ਵਿਚ ਕੀ ਹੋ ਰਿਹਾ ਹੈ ? ਅਖ਼ਬਾਰ ਪੜ੍ਹਨ ਲੱਗਿਆ ਪਰ ਧਿਆਨ ਕਿਤੇ ਹੋਰ ਪਾਸੇ ਸੀ, ਕੁਝ ਅਜੀਬ ਜਿਹੀ ਸੋਚ ਵਿਚ ਪਿਆ ਸੀ।

ਅਚਾਨਕ ਇਕ ਖ਼ਬਰ ਨੇ ਉਸ ਦੀਆਂ ਸੋਚਾਂ ਤੇ ਰੋਕ ਲਾ ਦਿਤੀ। ਰਾਇਲਸੀਮਾ ਵਿਚ ਹੈਜ਼ਾ ਤੇ ਪਲੇਗ ਫੈਲਿਆ ਸੀ। ਹਜ਼ਾਰਾਂ ਲੋਕ ਮਰ ਰਹੇ ਸਨ। ਇਥੇ ਆ ਕੇ ਬੀਮਾਰਾਂ ਨੂੰ ਦਵਾਈ ਦੇਣ ਵਾਲੇ ਡਾਕਟਰਾਂ ਦੀ ਗਿਣਤੀ ਬਹੁਤ ਘਟ ਸੀ। ਨੇਤਾ-ਮੰਡਲ ਭਾਸ਼ਨ ਦੇ ਰਿਹਾ ਸੀ ਕਿ ਸਿਹਤ ਵਿਭਾਗ ਰਾਹੀਂ ਕੀਤੇ ਜਾ ਰਹੇ ਪ੍ਰੋਗਰਾਮਾਂ ਵਿਚ ਦੇਸ਼ ਦੇ ਡਾਕਟਰਾਂ ਰਾਹੀਂ ਹਿੱਸਾ ਪਾਉਣਾ ਬਹੁਤ ਜ਼ਰੂਰੀ ਹੈ। ਅਨੰਤਪੁਰ ਤੇ ਕਰਨੂਲ ਵਰਗਿਆਂ ਸ਼ਹਿਰਾਂ ਵਿਚ ਤਾਂ ਬੀਮਾਰੀ ਤੇਜ਼ੀ ਨਾਲ ਵਧ ਰਹੀ ਜੀ। ਖ਼ਬਰ ਪੜ੍ਹ ਕੇ ਨਿਧੀ ਦੇ ਦਿਲ ਵਿਚ ਤੁਰੰਤ ਉਥੇ ਜਾਣ ਦੀ ਇੱਛਿਆ ਤੀਬਰ ਹੋ ਗਈ। ਖ਼ਿਆਲ ਆਇਆ ਕਿ ਜਾ ਕੇ ਉਥੇ ਹੀ ਵੱਸ ਜਾਵੇ, ਵਾਪਸ ਨਾ ਪਰਤੇ। ਗੋਦਾਵਰੀ ਜ਼ਿਲ੍ਹੇ ਦੇ ਇਲਾਕੇ ਯਾਦ ਆ ਰਹੇ ਸਨ। ਉਥੇ ਦੇ ਲੋਕਾਂ ਦੀਆਂ ਜਨਮ ਜ਼ਾਤ ਗੰਦੀਆਂ ਆਦਤਾਂ ਤੇ ਗੰਦੇ ਸੁਭਾਅ, ਝੂਠੀਆਂ ਗੱਲਾਂ, ਝੂਠਾ ਪੱਧਰ—ਇਹਨਾਂ ਸਭਨਾਂ ਤੋਂ ਪਿੱਛਾ ਛੁਡਾ ਕੇ ਉਹ ਹਮੇਸ਼ਾ ਲਈ ਨੱਸ ਜਾਵੇਗਾ।

ਏਨੇ ਨੂੰ ਸੋਡਾ ਵੇਚਣ ਵਾਲੇ ਮੁੰਡੇ ਨੇ ਆ ਕੇ ਸੋਡਾ ਪੀਣ ਦੀ ਬੇਨਤੀ ਕੀਤੀ। ਨਿਧੀ ਨੇ ਦੱਸਿਆ ਕਿ ਉਹ ਉਧਾਰ ਨਹੀਂ ਪੀਂਦਾ ਤੇ ਇਸ ਵੇਲੇ ਉਸ ਕੋਲ ਪੈਸੇ ਵੀ ਨਹੀਂ ਹਨ। ਮੁੰਡੇ ਨੇ ਕਿਹਾ ਕਿ ਕੋਈ ਗੱਲ ਨਹੀਂ—ਉਂਜ ਹੀ ਪੀ ਲਵੋ। ਉਸ ਦੀਆਂ ਅੱਖਾਂ ਵਿਚ ਨਿਧੀ ਲਈ ਬੇਹੱਦ ਹਮਦਰਦੀ ਝਾਤੀ ਮਾਰ ਰਹੀ ਸੀ।

ਤਾਸ਼ ਖੇਡ ਰਹੇ ਹੋਰ ਦੂਜੇ ਖਿਲਾੜੀਆਂ ਨੇ ਨਿਧੀ ਨੂੰ ਨਹੀਂ ਵੇਖਿਆ। ਇਸ ਲਈ ਗੱਲਾਂ ਦਾ ਵਿਸ਼ਾ ਕ੍ਰਿਸ਼ਣਮੂਰਤੀ ਸੀ—"ਅੱਜ ਭਵਾਨੀਸ਼ੰਕਰ ਕਿਉਂ ਨਹੀਂ ਅਇਆ।"

"ਸ਼ਹਿਰੋਂ ਵਾਪਸ ਤਾਂ ਆ ਗਿਆ ਹੈ।"

"ਸੁਣਿਆ ਹੈ, ਉਹਦੀ ਪਤਨੀ ਨੇ ਆਤਮਘਾਤ ਕਰ ਲਿਆ।" ਤਿੰਨ ਅਵਾਜ਼ਾਂ ਇਕ ਦੂਜੇ ਦੇ ਨੇੜੇ ਖਿਸਕ ਆਈਆਂ।

"ਅਜੀ ਉਸ ਦੀਆਂ ਤਾਂ ਪਹਿਲਾਂ ਹੀ ਕਿਸੇ ਨਾਲ ਅੱਖਾਂ ਚਾਰ ਹੋ ਚੁਕੀਆਂ ਸਨ। ਕ੍ਰਿਸ਼ਣਮੂਰਤੀ ਨੂੰ ਪਤਾ ਲੱਗ ਗਿਆ ਸੀ ਕਿ ਵਿਆਹ ਦੇ ਸਮੇਂ ਉਹਨੂੰ ਤਿੰਨ ਮਹੀਨਿਆਂ ਦਾ ਗਰਭ ਸੀ। ਚਲੋ ਚੰਗਾ ਹੋਇਆ, ਕ੍ਰਿਸ਼ਣਮੂਰਤੀ ਨੂੰ ਇੰਜ ਹੀ ਸਹੀ, ਪਿਉ ਅਖਵਾਉਣ ਦਾ ਮੌਕਾ ਤਾਂ ਮਿਲ ਗਿਆ।"

"ਅਸਲ ਵਿਚ ਜੋ ਕੁਝ ਵਾਪਰਿਆ, ਉਹ ਤਾਂ ਰੱਬ ਹੀ ਜਾਣੇ। ਪਰ ਉਹਨੇ ਆਤਮ ਹੱਤਿਆ ਕਰ ਲਈ ਸੀ। ਗੱਲ ਨੂੰ ਇੰਜ ਮੋੜ ਦਿਤਾ ਗਿਆ ਕਿ ਬੱਚੇ ਨੂੰ ਜਨਮ ਦੇ ਕੇ ਉਹ ਮਰ ਗਈ ਅਤੇ ਬਾਅਦ ਵਿਚ ਬੱਚਾ ਵੀ ਮਰ ਗਿਆ। ਬੱਚਾ ਕਿਸ ਖ਼ੁਸ਼ਕਿਸਮਤ ਦਾ ਸੀ ?"

"ਹੋਰ ਕੌਣ ਹੋ ਸਕਦਾ ਹੈ, ਸਾਡੇ ਡਾਕਟਰ ਸੁੰਦਰਤਾਰਾਓ ਤੋਂ ਛੁਟ।"

"ਭਈ ਕੁਝ ਸਬੂਤ ਤਾਂ ਹੋਣੇ ਚਾਹੀਦੇ ਹਨ ਨਹੀਂ ਤਾਂ ਇਸਨੂੰ ਸੱਚ ਕਿਵੇਂ ਮੰਨਿਆ ਜਾਵੇ ?"

"ਵਿਆਹ ਤੋਂ ਪਹਿਲਾਂ ਇਹਨਾਂ ਨੇ ਵਿਆਹ ਰੋਕ ਦੇਣ ਲਈ ਲਿਖਿਆ ਸੀ।"

ਨਿਧੀ ਇੰਨਾ ਕੁ ਸੁਣ ਸਕਿਆ ਸੀ ਕਿ ਸੋਡੇ ਵਾਲੇ ਨੇ ਸੋਡੇ ਦੀ ਬੋਤਲ ਫੜਾਈ। ਨਿਧੀ ਨੇ ਇਕ ਵਾਰ ਫੇਰ ਲੈਣ ਤੋਂ ਨਾਂਹ ਕਰ ਦਿਤੀ ਕਿ ਉਹ ਪੈਸੇ ਨਹੀਂ ਦੇ ਸਕਦਾ। ਪਰ ਮੁੰਡੇ ਨੇ ਕਿਹਾ—"ਕੋਈ ਗੱਲ ਨਹੀਂ, ਇਥੇ ਜੇ ਹਰ ਸੋਡਾ ਪੀਣ ਵਾਲਾ ਪੈਸੇ ਚੁਕਾਉਂਦਾ ਹੁੰਦਾ ਤਾਂ ਉਹਨਾਂ ਪੈਸਿਆਂ ਨਾਲ ਮੈਂ ਸਟੇਸ਼ਨ ਤੇ ਇਕ ਚੰਗਾ ਜਿਹਾ ਹੋਟਲ ਖੋਲ੍ਹ ਸਕਦਾ ਸੀ।"

"ਤੂੰ ਮੇਰੇ ਨਾਲ ਏਨੀ ਹਮਦਰਦੀ ਕਿਉਂ ਰਖਦਾ ਹੈਂ ਵੇ ?"

"ਤੁਸੀਂ ਇਕ ਚੰਗੇ ਇਨਸਾਨ ਹੋ।"

"ਮੈਂ ਤੇਰੇ ਨਾਲ ਕੀ ਚੰਗਿਆਈ ਕੀਤੀ ?"

"ਮੇਰੀ ਮਾਸੀ ਨੂੰ ਮੁਫ਼ਤ ਵਿਚ ਦਵਾ ਦੇ ਕੇ ਉਹਦੀ ਜਾਨ ਬਚਾਈ ਸੀ ਸਾਹਬ, ਪੰਜਾਬ ਮੇਲ...।"

ਨਿਧੀ ਨੇ ਐਵੇਂ ਆਪਣੇ ਬੋਝੇ ਵਿਚ ਹੱਥ ਪਾ ਕੇ ਫੋਲਿਆ ਤਾਂ ਅਚਾਨਕ ਇਕ ਅਠਾਨੀ ਹੱਥ ਲੱਗੀ। ਅਠਾਨੀ ਮੁੰਡੇ ਨੂੰ ਦੇ ਦਿਤੀ। ਮੁੰਡਾ ਅਠਾਨੀ ਉਛਾਲਦਾ ਗਾਉਂਦਾ ਬਾਹਰ ਨਿਕਲ ਗਿਆ—"ਚਲ ਮੇਰੇ ਪੁੱਤਰ, ਮੇਲ ਦੀ ਚਾਲ। ਮੇਰੇ ਰੱਬ ਜੀ, ਬੁਲਾ ਲਉ ਮੈਨੂੰ ਆਪਣੇ ਦਰਬਾਰ।"

ਤਾਸ਼-ਮੰਡਲੀ ਆਪਣੀਆਂ ਗੱਲਾਂ ਵਿਚ ਮਸਤ ਸੀ।

"ਯਾਰ, ਮੈਂ ਲੱਖਾਂ ਰੁਪਏ ਦੀ ਗੱਲ ਆਖਦਾ ਹਾਂ। ਖ਼ਾਨਦਾਨੀ ਬੀਮਾਰੀ ਵਾਂਗੂ ਅਜਿਹੀਆਂ ਗੱਲਾਂ ਬਰਸਾਤ ਵਿਚ ਹੀ ਮਿਲਦੀਆਂ ਹਨ। ਨਿਧੀ ਦੀ ਮਾਂ ਦਾ ਇਤਿਹਾਸ ਇਕ ਮਹਾਪੁਰਾਣ ਹੈ।"

"ਤੁਸੀਂ ਤਾਂ ਯਾਰ ਬੰਬ ਸੁੱਟ ਰਹੇ ਹੋ।"

"ਅਜਿਹੀਆਂ ਗੱਲਾਂ ਭਾਵੇਂ ਕਿੰਨਾ ਵੀ ਲੁਕਾਉ, ਲੁਕਦੀਆਂ ਨਹੀਂ। ਉਹ ਤਾਂ ਇਕ ਮਹਾਗ੍ਰੰਥ ਦੀ ਇਕ ਖ਼ਾਸ ਨਾਇਕਾ ਸੀ। ਸੁਣਿਆ ਹੈ ਇਸੇ ਕਰਕੇ ਨਿਧੀ ਵਾਸਤੇ ਕੋਈ ਰਿਸ਼ਤਾ ਹੀ ਨਹੀਂ ਆਉਂਦਾ ਸੀ।"

"ਤਾਂ ਹੁਣ ਇਹਨਾਂ ਦੀ ਸਤਵੰਤੀ ਦਾ ਕੀ ਹਾਲ ਹੈ ?"

"ਦੋਹਾਂ ਵਿਚਕਾਰ ਅਣਬਣ ਹੈ।"

"ਭਲਾ ਉਹ ਕਿਉਂ ?"

"ਇਹ ਵੀ ਤਾਂ ਦੱਖਣੀ ਨਾਇਕ ਹਨ।" ਘੁਸਰ-ਮੁਸਰ ਹੋਣ ਲੱਗੀ।

"ਵਿਸ਼ੇ ਨੂੰ ਵਿਉਰੇਵਾਰ ਸਮਝਾਇਆ ਜ਼ਾਵੇ।"

"ਕ੍ਰਿਸ਼ਣਮੂਰਤੀ ਦੀ ਵਹੁਟੀ ਵੀ ਤਾਂ ਇਹਦੀ..."

"ਭਈ ਗੱਡੀ ਅੱਗੇ ਵਧਾਉ।"

"ਵਿਆਹ ਤੋਂ ਪਹਿਲਾਂ ਕਿਸੇ ਕੁਲੱਛਣੀ ਔਰਤ ਦੀ ਧੀ ਦੇ ਪਿਛੇ ਲੱਗਿਆ ਸੀ— ਉਸ ਲਈ ਮਾਂ ਤੋਂ ਸ਼ਹਿ ਮਿਲਦੀ ਸੀ।"

"ਵਾਕਈ, ਇਹ ਸਭ ਗੱਲਾਂ ਸੁਣ ਕੇ ਹੈਰਾਨੀ ਹੋ ਰਹੀ ਹੈ।"

"ਹੁਣ ਮਾਂ ਜੋ ਨਾਟਕ ਖੇਡਦੀ, ਪੁੱਤਰ ਉਹਨੂੰ ਸ਼ਹਿ ਦਿੰਦਾ ਅਤੇ ਪੁੱਤਰ ਨੂੰ ਮਾਂ।"

ਨਿਧੀ ਦਾ ਜੀ ਕੀਤਾ ਕਿ ਇਕ ਇਕ ਕੁਰਸੀ ਚੁਕ ਕੇ ਉਹਨਾਂ ਸਾਰਿਆਂ ਤੇ ਸੁੱਟ ਮਾਰੇ। ਦੋਵੇਂ ਹੱਥਾਂ ਨਾਲ ਕੁਰਸੀ ਦੀਆਂ ਬਾਹੀਆਂ ਕਸ ਕੇ ਫੜੀਆਂ। ਇਹ ਗੱਲਾਂ ਕਲਰਕ ਸੋਮੱਈਆ ਸੁਣਾ ਰਿਹਾ ਸੀ। ਸੁਣਾਂਦਿਆਂ ਸੁਣਾਂਦਿਆਂ ਉਹ ਉਠਿਆ ਅਤੇ ਕੋਟ ਦੇ ਬੋਝੇ ਵਿਚੋਂ ਸੌ ਦਾ ਨੋਟ ਕੱਢ ਕੇ ਉਸਨੇ ਦੂਜਿਆਂ ਨੂੰ ਵਿਖਾਇਆ ਅਤੇ ਫੇਰ ਕੁਰਸੀ ਨਾਲ ਲਮਕੇ ਕੋਟ ਦੀ ਥਲੜੀ ਜੇਬ ਵਿਚ ਰਖ ਦਿਤਾ ਅਤੇ ਜਾ ਕੇ ਖੇਡ ਵਿਚ ਮਸਤ ਹੋ ਗਿਆ। ਏਨੇ ਨੂੰ ਟੈਨਿਸ ਦੇ ਖਿਡਾਰੀ ਆ ਗਏ ਤੇ ਉਹਨਾਂ ਨੇ ਮੇਜ਼ ਨੂੰ ਦੂਰ ਹਟਾਉਣ ਲਈ ਕਿਹਾ। ਨੌਕਰ ਨੇ ਉਹਨੂੰ ਖਿੱਚ-ਧਰੂਹ ਕੇ ਬਰਾਮਦੇ ਵਿਚ ਲਗਾਇਆ। ਮੰਡਲੀ ਮੁੜ ਖੇਡ ਵਿਚ ਲੱਗ ਗਈ। ਕੁਰਸੀਆਂ ਖਿਚਦਿਆਂ ਸੋਮੱਈਆ ਨੇ ਕੋਟ ਕੰਧ ਨਾਲ ਲੱਗੀ ਕਿੱਲੀ ਤੇ ਟੰਗ ਦਿਤਾ। ਉਹਨੂੰ ਵੇਖ ਕੇ ਨਿਧੀ ਨੂੰ ਅਚਾਨਕ ਇਕ ਗੱਲ ਸੁਝੀ। ਉਹ ਉਠ ਕੇ ਬਰਾਮਦੇ ਤਕ ਗਿਆ। ਨੌਕਰ ਲਾਲਟੇਨ ਸਾਫ਼ ਕਰ ਰਿਹਾ ਸੀ। ਜਿਥੇ ਕੋਟ ਟੰਗਿਆ ਸੀ ਉਸ ਪਾਸੇ ਕੰਧ ਤੇ ਰੌਸ਼ਨੀ ਨਹੀਂ ਪੈ ਰਹੀ ਸੀ। ਨਿਧੀ ਨੂੰ ਕਰਨੂਲ ਜਾਣ ਲਈ ਸੌ ਰੁਪਇਆਂ ਦੀ ਸਖ਼ਤ ਲੋੜ ਸੀ। ਕੋਟ ਦੀ ਜੇਬ ਵਿਚੋਂ ਹਰਾ ਕਾਗ਼ਜ ਉਡਾ ਲੈਣਾ ਬਹੁਤ ਸੌਖਾ ਕੰਮ ਸੀ।

"ਕਿਥੇ ਹੈ ਮੇਰਾ ਕੋਟ।" ਸੋਮੱਈਆ ਕੋਟ ਲੈਣ ਲਈ ਉਠਿਆ। ਖੇਡ ਵਿਚ ਨੋਟ ਤੁੜਵਾਉਣ ਦਾ ਮੌਕਾ ਆ ਗਿਆ ਸੀ।

"ਇਹ ਲਉ, ਤੁਹਾਡਾ ਹੀ ਹੈ ਨਾ।" ਨਿਧੀ ਨੇ ਉਹਨੂੰ ਕੋਟ ਫੜਾਇਆ। ਉਸਨੂੰ ਫੜਦਿਆਂ ਸੋਮੱਈਆ ਨੇ ਕਿਹਾ, "ਅਰੇ ਨਿਧੀ ਜੀ, ਤੁਸੀਂ ਇਥੇ ਹੋ...ਆਉ ਦੋ ਹੱਥ ਹੋ ਜਾਣ।"

"ਅਰੇ ਯਾਰ ਰੋ ਮਤ...ਤੈਨੂੰ ਨੋਟ ਤੁੜਵਾਉਣ ਦੀ ਲੋੜ ਨਹੀਂ, ਬਸ ਬਹਿ ਜਾ। ਇਹ ਲਉ।"

"ਵਾਹ ਯਾਰ, ਫਿਰ ਤਾਂ ਸਾਡਾ ਤੁਰਪ ਬਚ ਗਿਆ।" ਆਖਦਿਆਂ ਸੋਮੱਈਆ ਬਹਿ ਗਿਆ। ਉਸਨੂੰ ਇਹੋ ਖ਼ਿਆਲ ਰਿਹਾ ਕਿ ਆਪਣਾ ਨੋਟ ਉਹਨੇ ਫੇਰ ਤੋਂ ਆਪਣੀ ਕਮੀਜ਼ ਦੀ ਜੇਬ ਵਿਚ ਰਖ ਲਿਆ ਹੈ। ਨਿਧੀ ਵੀ ਇਹੋ ਚਾਹੁੰਦਾ ਸੀ। ਨੋਟ ਦਾ ਚੋਰੀ ਹੋ ਜਾਣਾ ਸੋਮੱਈਆ ਆਪਣੀਆਂ ਝੂਠੀਆਂ ਗੱਲਾਂ ਲਈ ਰੱਬ ਦਾ ਕਹਿਰ ਮੰਨ ਲਵੇਗਾ। ਪਰ ਕੀ ਉਹ ਚੁਪ ਹੋ ਜਾਵੇਗਾ? ਪੁਲੀਸ, ਖੋਜ, ਗਵਾਹੀ, ਅਦਾਲਤ, ਇਹ ਇਕ ਹੋਰ ਨਵਾਂ ਤਜਰਬਾ ਹੋਵੇਗਾ।

ਪਰ ਸੋਮੱਈਆ ਇਕ ਬਹੁਤ ਹੀ ਮਾਮੂਲੀ ਬੰਦਾ ਹੈ ਜਿਹਦੀ ਆਪਣੀ ਕੋਈ ਵੱਖਰੀ ਸ਼ਖ਼ਸੀਅਤ ਨਹੀਂ ਹੈ—ਕੇਵਲ ਸਮਾਜ ਦਾ ਇਕ ਨਿੱਕਾ ਜਿਹਾ ਹਿੱਸਾ--ਪਰੰਪਰਾਵਾਂ ਦੇ ਚਿੱਕੜ ਵਿਚ ਫਸਿਆ। ਇਹ ਪਰੰਪਰਾਵਾਂ ਝੂਠੀਆਂ ਗੱਲਾਂ ਹਟਾਉਣ ਨਾਲ ਵੀ ਨਹੀਂ ਟੁਟਦੀਆਂ। ਸਾਡੀ ਲੜਾਈ ਆਦਰਸ਼ਾਂ ਦੇ ਮੂਲ ਨਾਲ ਹੈ ਨਾ ਕਿ ਮਾਮੂਲੀ ਤੇ ਆਮ ਬੰਦੇ ਨਾਲ। ਇਹ ਮਾਮੂਲੀ ਤੇ ਆਮ ਬੰਦੇ ਆਪਣੇ ਲਈ ਤਿਆਰ ਸਾਂਚਿਆਂ ਵਿਚ ਢਲ ਜਾਂਦੇ ਹਨ। ਹੋਰ ਕਿਸੇ ਰਾਹੀਂ ਬਣਾਏ ਗਏ ਸਿਧਾਂਤਾਂ ਤੇ ਅਮਲ ਕਰਨ ਲੱਗਦੇ ਹਨ। ਉਹਨਾਂ ਦਾ ਵਿਰੋਧ ਕਰਕੇ ਉਹਨਾਂ ਤੇ ਅਮਲ ਨਾ ਕਰਨ ਦੀ ਤਾਕਤ ਉਹਨਾਂ ਵਿਚ ਨਹੀਂ ਹੁੰਦੀ ਅਤੇ ਜੇਕਰ ਕੋਈ ਵਿਰੋਧ ਕਰਦਾ ਵੀ ਹੈ ਤਾਂ ਸਮਾਜ ਵਿਚ ਉਹਦੇ ਲਈ ਕੋਈ ਥਾਂ ਨਹੀਂ ਰਹਿੰਦੀ। ਸੋਮੱਈਆ ਜਦੋਂ ਤਕ ਜੀਂਦਾ ਹੈ ਉਸਦੀ ਜ਼ਿੰਦਗੀ ਦਾ ਮੁੱਲ ਕੀ ਹੈ ਪਰ ਮਰ ਜਾਣ ਤੇ ਉਸਦੇ ਮੁਰਦਾ ਸਰੀਰ ਨੂੰ ਬਾਜ਼ਾਰ ਵਿਚ ਵੇਚਣ ਜਾਉ ਤਾਂ ਇਕ ਧੇਲੇ ਦਾ ਵੀ ਨਹੀਂ ਵਿਕੇਗਾ।

ਨਿਧੀ ਦਾ ਹਾਸਾ ਨਿਕਲ ਗਿਆ। ਸੋਮੱਈਆ ਨੂੰ ਦਿਲ ਹੀ ਦਿਲ ਵਿਚ ਮੁਆਫ਼ ਕਰਕੇ ਉਹ ਬਾਹਰ ਤੁਰ ਆਇਆ। ਉਸਨੇ ਸੋਚਿਆ, ਜ਼ਿੰਦਗੀ ਦਾ ਕੋਈ ਇਕ ਟਿਕਾਣਾ ਨਾ ਹੋਵੇ ਤਾਂ ਸ਼ਾਇਦ ਉਹ ਬੰਦੇ ਤੋਂ ਅਜਿਹਾ ਹੀ ਕੁਝ ਕੰਮ ਕਰਵਾਉਂਦੀ ਹੈ। ਸੌ ਰੁਪਈਆਂ ਲਈ ਆਤਮਾ ਨੂੰ ਵੇਚਣ ਲਈ ਤਿਆਰ ਹੋ ਗਿਆ ਸੀ। ਬਹੁਤ ਸਾਰੇ ਲੋਕ ਵੇਚ ਵੀ ਦਿੰਦੇ ਹਨ—ਸੌ ਲਈ, ਹਜ਼ਾਰ, ਲੱਖ ਤੇ ਕਰੋੜ ਲਈ। ਉਹਨਾਂ ਨੂੰ ਕੋਈ ਚੋਰ ਨਹੀਂ ਆਖਦਾ। ਰਾਇ ਸਾਹਿਬ, ਰਾਇ ਬਹਾਦੁਰ ਦੇ ਖ਼ਿਤਾਬ ਬਖ਼ਸ਼ ਕੇ ਇਹਨਾਂ ਦੀ ਇੱਜ਼ਤ ਕੀਤੀ ਜਾਂਦੀ ਹੈ। ਜੇਕਰ ਇਹੋ ਕੰਮ ਕੋਈ ਗ਼ਰੀਬ ਬੰਦਾ ਕਰੇ ਤਾਂ ਉਹ ਚੋਰ ਅਖਵਾਉਂਦਾ ਹੈ। ਆਤਮਾ ਦਾ ਮੁੱਲ ਰੁਪਏ ਨਾਲ ਦੋਸਤੀ ਕਰ ਚੁਕਿਆ

ਹੈ । ਉਸ ਦੀਆਂ ਜੜ੍ਹਾਂ ਬਹੁਤ ਡੂੰਘਾਈ ਤਕ ਚਲੀਆਂ ਗਈਆਂ ਹਨ । ਉਹਨੂੰ ਇਹਨਾਂ ਸਾਰਿਆਂ ਨਾਲ ਹੀ ਲੜਨਾ ਹੈ ।

ਅਚਾਨਕ ਆਸਮਾਨ ਬੱਦਲਾਂ ਨਾਲ ਕੱਜ ਗਿਆ । ਸੜਕ ਤੇ ਉਡਦੀ ਧੂੜ ਚਿਹਰੇ ਤੇ ਜੰਮ ਰਹੀ ਸੀ । ਲੁਕੀ ਬੱਦਲੀ ਹਵਾ ਵਿਚ ਫੈਲ ਕੇ ਕੁਤਕੁਤਾਰੀ ਕਰ ਰਹੀ ਸੀ । ਦੁਕਾਨਾਂ ਤੇ ਰੱਖੀਆਂ ਲਾਲਟੇਨਾਂ ਨੂੰ ਬੁਝਣ ਤੋਂ ਬਚਾਉਣ ਲਈ ਓਟਾਂ ਕਰ ਦਿਤੀਆਂ ਗਈਆਂ ਸਨ । ਨਹਿਰ ਦੇ ਪਾਣੀ ਵਿਚ ਲੈਂਪ-ਪੋਸਟਾਂ ਦੇ ਰੰਗ ਵਗਦੇ ਜਾ ਰਹੇ ਸਨ । ਨਿਧੀ ਘਰ ਪੁੱਜਣ ਲਈ ਕਾਹਲੀ ਕਾਹਲੀ ਪੈਰ ਪੁਟ ਰਿਹਾ ਸੀ । ਨਿਧੀ ਤਿੱਖੀ ਹਵਾ, ਉਡਦੀ ਧੂੜ, ਉਸਰਦੇ ਆਉਂਦੇ ਹਨੇਰੇ ਇਹਨਾਂ ਸਾਰਿਆਂ ਨਾਲ ਆਪਣੇ ਨਵੇਕਲੇਪਣ ਦੀ ਸੋਚ ਕੇ ਕੰਬ ਗਿਆ । ਉਹਨੂੰ ਜਾਪਿਆ ਕਿ ਉਹਨੂੰ ਕੱਲ੍ਹਾ ਛੱਡ ਕੇ ਇਹ ਧਰਤੀ ਬ੍ਰਹਿਮੰਡ ਤੋਂ ਕਿਤੇ ਦੂਰ ਭੱਜਦੀ ਜਾ ਰਹੀ ਹੈ । ਦੁਨੀਆਂ ਤੋਂ ਹੁਣ ਉਹਨੇ ਕੁਝ ਵੀ ਲੈਣਾ-ਦੇਣਾ ਨਹੀਂ ਹੈ ਫੇਰ ਵੀ ਪਤਾ ਨਹੀਂ ਇਹ ਦੁਨੀਆਂ ਉਸ ਤੋਂ ਕਿਸ ਜਨਮ ਦੀ ਦੁਸ਼ਮਣੀ ਦਾ ਬਦਲਾ ਲੈ ਰਹੀ ਹੈ । ਉਹ ਉਹਨੂੰ ਆਪਣੇ ਨਾਲ ਨਾਲ ਭੱਜਦੇ ਰਹਿਣ ਨੂੰ ਲਲਕਾਰ ਰਹੀ ਹੈ । ਉਹ ਨਹੀਂ ਭੱਜਦਾ ਤਾਂ ਉਹਨੂੰ ਲੰਗਾ-ਲੂਲ੍ਹਾ ਸੱਦਿਆ ਜਾਂਦਾ ਹੈ । ਉਸਦੇ ਦਿਲ ਵਿਚ ਅੱਧੀ ਰਾਤ ਦੀ ਤਰ੍ਹਾਂ ਦਾ ਨਵੇਕਲਾ ਅਹਿਸਾਸ ਭਰ ਗਿਆ ਜਿਸਨੂੰ ਵੇਖ ਕੇ ਉਹ ਸਹਿਮ ਗਿਆ । ਕਿਥੇ ਨਸ ਜਾਵੇ ?

ਘਰ ਪੁਜਿਆ ਤਾਂ ਗੁਆਂਢੀਆਂ ਦੀ ਘੜੀ ਅੱਠ ਵਜਾ ਰਹੀ ਸੀ । ਪੌੜੀਆਂ ਚੜ੍ਹ ਕੇ ਬਰਾਮਦੇ ਵਿਚ ਪੁਜਿਆ । ਦਹਿਲੀਜ ਤੋਂ ਰਤਾ ਕੁ ਹਟ ਕੇ ਕਮਰੇ ਵਿਚ ਚੌਕੀ ਤੇ ਬੈਠੀ ਅਮ੍ਰਿਤਮ ਫੁੱਲਾਂ ਦੀ ਮਾਲਾ ਬਣਾ ਰਹੀ ਸੀ ।

"ਅਰੇ ਜੀਜਾ ਜੀ, ਤੁਸੀਂ ਆ ਗਏ । ਤੁਹਾਡੇ ਲਈ ਮੈਂ ਨਾਰੱਈਆ ਨੂੰ ਭੇਜਿਆ ਸੀ । ਤੁਹਾਨੂੰ ਮਿਲਿਆ ਨਹੀਂ ।" ਅਮ੍ਰਿਤਮ ਨੇ ਖਿਲਰੇ ਫੁੱਲਾਂ ਨੂੰ ਸਾਂਭ ਕੇ ਟੋਕਰੀ ਵਿਚ ਰਖਿਆ ਅਤੇ ਲਾਲਟੇਨ ਦੀ ਬੱਤੀ ਨੂੰ ਉੱਚਾ ਕੀਤਾ । ਰੌਸ਼ਨੀ ਵਿਚ ਉਹਦਾ ਚਿਹਰਾ ਚਮਕ ਉਠਿਆ । ਗੁੱਤ ਨੂੰ ਖੋਲ੍ਹ ਕੇ ਵਾਲਾਂ ਨੂੰ ਗੁੰਦ ਕੇ ਢਿੱਲਾ ਜਿਹਾ ਪਿੱਠ ਤੇ ਲਮਕਦਾ ਜੂੜਾ ਬਣਾ ਲਿਆ ਸੀ । ਉਗਦੇ ਸੂਰਜ ਨੂੰ ਇਕਟਕ ਵੇਖਦੀਆਂ ਉਹਦੀਆਂ ਪਵਿੱਤਰ ਅੱਖਾਂ ਚਮਕ ਰਹੀਆਂ ਸਨ । ਚੀਰ ਦੇ ਦੋਵੇਂ ਪਾਸੇ ਵਾਲਾਂ ਦੀਆਂ ਬਣਾਈਆਂ ਗਈਆਂ ਫੁੱਲ-ਚਿੜੀਆਂ ਦੀਆਂ ਪਰਛਾਈਆਂ ਮੱਥੇ ਤੇ ਪੈ ਰਹੀਆਂ ਸਨ । ਹੋਠਾਂ ਦੇ ਸੰਗਮ ਤੇ ਲੱਗੇ ਅੱਧੇ ਚੰਨ ਆਕਾਰ ਵਿਚ ਗੱਲ੍ਹਾਂ ਦੇ ਪਰਛਾਵੇਂ ਝਲਕ ਰਹੇ ਸਨ । ਸਡੌਲ ਜਿਸਮ, ਦਰਦ ਭਰਿਆ ਚਿਹਰਾ, ਲਹਿਰ ਦੇ ਪਿਛੇ ਡੁਬਦੇ ਸੂਰਜ ਵਰਗਾ ਹਾਸਾ, ਦਇਆ ਦੀ ਲਾਲਸਾ ਨਾਲ ਭਰੀਆਂ ਅੱਖਾਂ ਦੀ ਅਡੋਲ ਛੁਪੀ ਹੋਈ ਸਥਿਰਤਾ ਲਈ ਉਹਨਾਂ ਅੰਗਾਂ ਦੀ ਚਾਲ ਵਿਚ ਕੁਝ ਜਾਣ ਲੈਣ ਦੀ ਤੀਬਰਤਾ ਇਸ ਤੋਂ ਪਹਿਲਾਂ ਕਦੇ ਵੀ ਅਮ੍ਰਿਤਮ ਵਿਚ ਇਹ ਸਭ ਕੁਝ ਉਹਨੇ ਨਹੀਂ ਸੀ ਵੇਖਿਆ ।

"ਇੰਜ ਇਕ ਟਕ ਕਿਉਂ ਘੂਰ ਰਹੇ ਹੋ ?" ਫੁੱਲਾਂ ਦੇ ਟੋਕਰੇ ਨੂੰ ਚੁਕ ਕੇ ਥੱਲੇ ਰਖਿਆ ਅਤੇ ਤਖ਼ਤ ਪੂੰਝਣ ਲੱਗੀ ।

"ਮੈਂ ਤਾਂ ਤੁਹਾਨੂੰ ਪਛਾਣ ਵੀ ਨਹੀਂ ਸਕਿਆ ।" ਆਖਦਿਆਂ ਨਿਧੀ ਤਖ਼ਤ ਤੇ ਬੈਠ ਗਿਆ ।

"ਕੀ ਮੈਂ ਏਨੀ ਮੋਟੀ ਹੋ ਗਈ ਹਾਂ ? ਇਹ ਵੀ ਆਖਦੇ ਸਨ ਕਿ ਤਾੜਕਾ ਵਰਗੀ ਲੱਗਣ ਲੱਗੀ ਹੈ । ਤਾਂ ਕੀ ਤੁਸੀਂ ਮੈਨੂੰ ਉੱਕਾ ਹੀ ਭੁਲ ਚੁਕੇ ਹੋ ?"

"ਭੁਲ ਤਾਂ ਨਹੀਂ ਗਿਆ ਪਰ ਉਮੀਦ ਨਹੀਂ ਸੀ ਕਿ ਤੁਸੀਂ ਇਥੇ ਆਉਗੇ । ਅਚਾਨਕ ਤੁਹਾਨੂੰ ਵੇਖ ਕੇ ਹੈਰਾਨੀ ਹੋਣੀ ਬਿਲਕੁਲ ਸੁਭਾਵਕ ਹੈ ।" ਆਖਦਿਆਂ ਨਿਧੀ ਉਠ ਕੇ ਅੰਦਰ ਗਿਆ ਅਤੇ ਅੰਦਰੋਂ ਇਕ ਕੁਰਸੀ ਲਿਆ ਕੇ ਬੈਠ ਗਿਆ । ਅਮ੍ਰਿਤਮ ਤਖ਼ਤ ਤੇ ਬੈਠ ਕੇ ਫੁੱਲਾਂ ਦਾ ਗਜਰਾ ਆਪਣੇ ਜੂੜੇ ਵਿਚ ਸਜਾਉਣ ਲੱਗੀ । ਨਿਧੀ ਨੇ ਪੁਛਿਆ—"ਹਾਂ ਤਾਂ ਹੁਣ ਦੱਸੋ, ਕਿਵੇਂ ਤੇ ਕਿਥੋਂ ਆਉਣਾ ਹੋਇਆ ?"

"ਠਹਿਰੋ, ਹੁਣੇ ਦਸਦੀ ਹਾਂ । ਅਰੇ, ਇਹ ਵਾਲ ਠੀਕ ਜੰਮਦੇ ਹੀ ਨਹੀਂ ।" ਆਖਦਿਆਂ ਚਾਰ ਸੂਈਆਂ ਚੁਕ ਕੇ ਵਾਲਾਂ ਨੂੰ ਜੂੜੇ ਵਿਚ ਸੰਵਾਰ ਕੇ ਉਹਨਾਂ ਨੂੰ ਲਾਇਆ ਪਰ ਫੇਰ ਵੀ ਕੁਝ ਲਿਟਾਂ ਗਿੱਚੀ ਤੇ, ਕੰਨਾਂ ਤੇ ਅਤੇ ਗੱਲ੍ਹਾਂ ਤੇ ਲਹਿਰਾਉਣ ਲਗੀਆਂ ਜਿਵੇਂ ਪਾਣੀ ਤੋਂ ਬਾਹਰ ਸੁਟ ਦੇਣ ਤੇ ਨਿੱਕੀਆਂ-ਨਿੱਕੀਆਂ ਮੱਛੀਆਂ ਕੁਰਲਾਉਂਦੀਆਂ ਹਨ—"ਉਫ਼ ਕਿੰਨੀ ਤੇਜ਼ ਹਵਾ ਹੈ । ਸ਼ਾਇਦ ਕਣੀਆਂ ਪੈਣ...ਤੁਸੀਂ ਤਾਂ ਬਹੁਤ ਕਮਜ਼ੋਰ ਹੋ ਗਏ ਹੋ । ਅੱਖਾਂ ਤਾਂ ਵੇਖੋ, ਕਿਵੇਂ ਵਿਚ ਧਸੀਆਂ ਹਨ । ਕਿਤੇ ਬੀਮਾਰ ਤਾਂ ਨਹੀਂ ਸੀ ?"

"ਕੁਝ ਨਾ ਕੁਝ ਤਾਂ ਆਖਣਾ ਹੀ ਸੀ ਇਸ ਲਈ ਤੁਸੀਂ ਐਵੇਂ ਹੀ ਇਹ ਗੱਲ ਪੁਛ ਲਈ । ਮੈਂ ਤਾਂ ਚੰਗਾ ਭਲਾ ਹਾਂ ।"

"ਨਹੀਂ ਜੀ, ਬਿਲਕੁਲ ਝੂਠ ਬੋਲਦੇ ਹੋ । ਖਾਖਾਂ ਤਾਂ ਵੇਖੋ ਕਿਵੇਂ ਅੰਦਰ ਨੂੰ ਧੱਸ ਗਈਆਂ ਹਨ, ਸਾਰੀਆਂ ਨਾੜਾਂ ਉਭਰ ਆਈਆਂ ਹਨ ।" ਆਖਦਿਆਂ ਅਮ੍ਰਿਤਮ ਨੇ ਉਹਨੂੰ ਸਿਰ ਤੋਂ ਪੈਰ ਤਕ ਟੋਂਹਦੀਆਂ ਨਜ਼ਰਾਂ ਨਾਲ ਤੱਕਿਆ ।

"ਹੁਣ ਅਸੀਂ ਬੁਢੇ ਨਹੀਂ ਹੋਵਾਂਗੇ । ਹਮੇਸ਼ਾ ਜਵਾਨ ਕਿਵੇਂ ਰਹਿ ਸਕਦੇ ਹਾਂ ?"

"ਠੀਕ ਆਖਿਆ ਹੈ, ਸਮਾਂ ਰੁਕਦਾ ਨਹੀਂ ਹੈ ।" ਹਵਾ ਦੇ ਤਿੱਖੇਪਣ ਨੂੰ ਸਹਾਰ ਨਾ ਸਕਣ ਕਰਕੇ ਅਮ੍ਰਿਤਮ ਨੇ ਪੱਲਾ ਚੁਕ ਕੇ ਕੰਨਾਂ ਨੂੰ ਕੱਜਦਿਆਂ ਸਿਰ ਤੇ ਵਲੇਟ ਕੇ ਸਿਧੀ ਕੰਨਪਟੀ ਤਕ ਲਿਆ ਕੇ ਸੱਜੇ ਹੱਥ ਨਾਲ ਫੜ ਕੇ ਖਿਚਿਆ ਅਤੇ ਅੱਖਾਂ ਮਟਕਾ ਕੇ ਹੱਸਣ ਲੱਗੀ ।

"ਤਾਂ ਫੇਰ ਖ਼ਾਣਾ ਖਾਇਆ ਜਾਵੇ...ਕਿਉਂ ਜੀ...ਤੁਹਾਡੇ ਲਈ ਤਾਂ ਪੂਰਾ ਬਾਜ਼ਾਰ ਛਾਣ ਮਾਰਿਆ—ਉਠੋ ਪਾਣੀ ਗਰਮ ਹੋ ਗਿਆ ਹੈ, ਛੇਤੀ ਛੇਤੀ ਨਹਾ ਲਉ ।" ਸ਼ੰਕਰਮ ਨੇ ਅੰਦਰ ਆਉਂਦਿਆਂ ਕਿਹਾ ।

"ਨਾਰਾਇਣ ਕਿਥੇ ਹੈ ਸ਼ੰਕਰਮ ?" ਅਮ੍ਰਿਤਮ ਨੇ ਪੁਛਿਆ ।

"ਉਹ ਨਹਿਰ ਤਕ ਘੁੰਮਣ ਗਿਆ ਹੈ ।"

"ਜੀਜਾ ਜੀ ਸ਼ੰਕਰਮ ਤੇ ਖੇਤ ਦੇ ਰਾਖੇ ਨਾਰਾਇਣ ਨੂੰ ਲੈ ਕੇ ਤੇਨਾਲੀ ਜਾ ਕੇ

ਵਾਪਸ ਮੁੜ ਰਹੀ ਹਾਂ। ਸਾਡੇ ਸਹੁਰੇ ਘਰ ਵਿਚ ਕਿਸੇ ਲਈ ਰਿਸ਼ਤਾ ਵੇਖਣ ਆਈ ਸਾਂ। ਸੱਸ ਜੀ ਪਹਿਲਾਂ ਹੀ ਵੇਖ ਚੁਕੇ ਸਨ। ਇਹਨਾਂ ਨੂੰ ਤਾਂ ਤੁਸੀਂ ਜਾਣਦੇ ਹੋ, ਸਮਾਂ ਹੀ ਨਹੀਂ ਮਿਲਦਾ। ਉਥੇ ਕਿਰਸਾਨਾਂ ਤੋਂ ਪੈਸੇ ਵੀ ਵਸੂਲ ਕਰਨੇ ਸੀ ਇਸ ਲਈ ਇਹਨਾਂ ਨੇ ਨਾਰਾਇਣ ਨੂੰ ਨਾਲ ਭੇਜ ਦਿਤਾ। ਕੰਮ ਪੂਰਾ ਹੋ ਗਿਆ ਤਾਂ ਮੈਂ ਸੋਚਿਆ ਕਿ ਰਸਤੇ ਵਿਚ ਹੀ ਤਾਂ ਪੈਂਦਾ ਹੈ ਚਲੋ ਇਕ ਦਿਨ ਰੁਕ ਕੇ ਤੁਹਾਨੂੰ ਵੀ ਵੇਖਦੀ ਜਾਵਾਂ। ਸ਼ੰਕਰਮ ਰਤਾ ਕੁ ਜੀਜਾ ਜੀ ਨੂੰ ਦੁਲਹਨ ਦੇ ਨੈਨ-ਨਕਸ਼ ਦਾ ਵਰਣਨ ਤਾ ਕਰਕੇ ਦੱਸ, ਕਿਹੋ ਜਿਹੀ ਸੀ ?"

ਸ਼ੰਕਰਮ ਦੁਲਹਨ ਦੇ ਬਾਰੇ ਦੱਸ ਰਿਹਾ ਸੀ ਤਾਂ ਅਮ੍ਰਿਤਮ ਹਾਸੇ ਨਾਲ ਲੋਟ-ਪੋਟ ਹੁੰਦੀ ਜਾ ਰਹੀ ਸੀ। ਨਿਧੀ ਦੀ ਸਮਝ ਵਿਚ ਕੁਝ ਨਹੀਂ ਆਇਆ, ਫਿਰ ਵੀ ਸਾਂਝ ਪਾਉਣ ਲਈ ਉਹ ਹੱਸਣ ਲਗਿਆ।

"ਚੰਗਾ ਹੁਣ ਉਠੋ ਤੇ ਨਹਾ ਆਉ। ਭੋਜਨ ਖਾਣਾ ਹੈ। ਸਾਰੇ ਸਿਰ ਵਿਚ ਧੂੜ ਭਰ ਗਈ ਹੈ, ਛੇਤੀ ਕਰੋ।" ਆਖਦਿਆਂ ਅਮ੍ਰਿਤਮ ਵੀ ਉਠ ਖਲੋਤੀ। ਨਿਧੀ ਜਾ ਕੇ ਨਹਾ ਆਇਆ। ਕੰਘੀ ਫੇਰ ਕੇ, ਬਨਿਆਨ ਅਤੇ ਲੁੰਗੀ ਪਾ ਕੇ ਉਪਰੋਂ ਪਰਨਾ ਸੁਟ ਕੇ ਆਣ ਖਲੋਤਾ। ਨੀਵੀਂ ਜਾਤੀ ਦਾ ਹੋਣ ਕਰਕੇ ਨਾਰਾਇਣ ਲਈ ਖਾਣਾ ਪਿਛਵਾੜੇ ਖੂਹ ਦੇ ਚਬੂਤਰੇ ਤੇ ਲਗਾਇਆ ਗਿਆ। ਰੋਜ ਹੋਟਲੋਂ ਖਾ ਕੇ ਆਈ ਸੀ ਇਸ ਲਈ ਉਹ ਮੂਹਰਲੇ ਕਮਰੇ ਵਿਚ ਬਿਸਤਰ ਵਿਛਾਉਣ ਲੱਗੀ। ਨਿਧੀ ਅਮ੍ਰਿਤਮ ਤੇ ਸ਼ੰਕਰਮ ਤਿੰਨਾਂ ਨੇ ਇਕੋ ਥਾਂ ਬਹਿ ਕੇ ਖਾਣਾ ਖਾਧਾ। ਸ਼ੰਕਰਮ ਦੋਸਤਾਂ ਨਾਲ ਸਿਨੇਮਾ ਵੇਖਣ ਤੁਰ ਪਿਆ। ਉਸਨੇ ਕਿਹਾ ਕਿ "ਉਹ ਰਾਤ ਸ਼ੋ ਤੋਂ ਬਾਅਦ ਦੋਸਤ ਕੋਲ ਜਾ ਕੇ ਸੌਂ ਜਾਵੇਗਾ ਅਤੇ ਸਵੇਰੇ ਵਾਪਸ ਪਰਤੇਗਾ।"

"ਮੀਂਹ ਪੈ ਰਿਹਾ ਹੈ। ਸਰਦੀ ਵਿਚ ਸਿਨੇਮਾ ਕੀ ਵੇਖੋਗੇ। ਦੋਸਤ ਨੂੰ ਵੀ ਇਥੇ ਹੀ ਸੱਦ ਲਿਆਉ ਅਤੇ ਸਾਰੀ ਰਾਤ ਗੱਲਾਂ ਕਰਦੇ ਰਹਿਣਾ।" ਨਿਧੀ ਨੇ ਕਿਹਾ।

"ਇਕ ਕੱਪ ਚਾਹ ਪੀ ਲਵੇਗਾ ਤਾਂ ਸਰਦੀ ਛੂ-ਮੰਤਰ ਹੋ ਜਾਵੇਗੀ, ਕਿਉਂ ਸ਼ੰਕਰਮ ?" ਅਮ੍ਰਿਤਮ ਨੇ ਕਿਹਾ "ਪਰ ਜੀ ਕੋਈ ਗੱਲ ਨਹੀਂ, ਸਰਦੀ-ਵਰਦੀ ਕੁਝ ਨਹੀਂ।" ਆਖਦਿਆਂ ਸ਼ੰਕਰਮ ਤੁਰ ਪਿਆ। ਨਾਰਾਇਣ ਵੀ ਉਹਦੇ ਨਾਲ ਹੀ ਤੁਰ ਪਿਆ। ਉਸਨੇ ਡਿਸਪੈਂਸਰੀ ਵਿਚ ਆਪਣਾ ਬਿਸਤਰ ਵਿਛਾ ਲਿਆ ਸੀ। ਨਾਰੱਈਆ ਨੇ ਨਿਧੀ ਦਾ ਬਿਸਤਰ ਬਾਹਰਲੇ ਬਰਾਮਦੇ ਵਿਚ ਵਿਛਾਇਆ ਸੀ ਅਤੇ ਆਪਣੀ ਚਟਾਈ ਪਿਛਵਾੜੇ ਦੇ ਬਰਾਮਦੇ ਵਿਚ। ਨਾਰੱਈਆ ਵੀ ਸ਼ੰਕਰਮ ਦੇ ਨਾਲ ਚਲਿਆ ਗਿਆ।

ਅਮ੍ਰਿਤਮ ਪਾਨ ਵਿਚ ਚੂਨਾ ਲਗਾਉਂਦੀ ਹੋਈ ਪਿਛਵਾੜੇ ਦੇ ਵੇਹੜੇ ਵਲ ਤੱਕ ਰਹੀ ਸੀ। "ਇਥੇ ਬੜਾ ਚੰਗਾ ਲੱਗ ਰਿਹਾ ਹੈ, ਐਨ ਸਾਡੇ ਪਿੰਡ ਵਰਗਾ ਵਾਤਾਵਰਣ ਲੱਗ ਰਿਹਾ ਹੈ।" ਦੋਵੇਂ ਖੂਹ ਦੇ ਚਬੂਤਰੇ ਤਕ ਗਏ। ਬੱਦਲੀ ਚੰਨ ਨੂੰ ਛੱਡ ਕੇ ਦੂਰ ਭੱਜ ਰਹੀ ਸੀ। ਆਸਮਾਨ ਸਾਫ਼ ਹੋਣ ਲੱਗਿਆ ਸੀ। ਤਾਰੇ ਬਿਨਾਂ ਕਿਸੇ ਰੋਕ-ਟੋਕ ਦੇ ਚਮਕ ਰਹੇ ਸਨ। ਕਦੇ ਕਦੇ ਚਿੱਟੇ ਬੱਦਲ ਦੀ ਇਕ ਟੁਕੜੀ ਸੁਹਾਗਰਾਤ ਦੇ ਪਹਿਲੇ

ਮੇਲ ਦੇ ਸਮੇਂ ਸ਼ਰਮਾ ਕੇ ਘੁੰਡ ਕੱਢਕੇ ਪਤੀ ਨੂੰ ਉੱਤੇਜਿਤ ਕਰਦੀ ਕਿਤੇ ਦੂਰ ਜਾ ਛਿਪਦੀ ਸੀ। ਜਾਪਦਾ ਸੀ ਜਿਵੇਂ ਦੁਲਹਨ ਵਾਂਗੂੰ ਚੰਨ ਨੂੰ ਕੱਜ ਕੇ ਮੁੜ ਅਲਗ ਹੋ ਜਾਂਦੀ ਸੀ। ਹਵਾ ਵਿਚ ਠੰਡਕ ਤਿਖੀ ਧਾਰ ਵਾਲੀ ਤਲਵਾਰ ਵਾਂਗ ਜਾਪ ਰਹੀ ਸੀ ਜਿਹੜੀ ਸਿੱਧੀ ਜਾ ਕੇ ਸਰੀਰ ਤੇ ਵਜਦੀ ਸੀ। ਰੁੱਖ ਸਾਂ-ਸਾਂ ਕਰ ਰਹੇ ਸਨ। ਸੱਪ ਦਾ ਨਿਰਾਦਰ ਕਰਦੇ ਹੋਏ ਕਿਤੇ ਪੰਛੀ ਅੰਦਰਲੇ ਦੁਖ ਨੂੰ ਖੰਭ ਫੜਕਾ ਕੇ ਜ਼ਾਹਿਰ ਕਰ ਰਹੇ ਸਨ। ਭਗਤੀ-ਭੰਗ ਦੇ ਯਤਨ ਵਿਚ ਜਿੱਤਣ ਵਾਲੇ ਕਿਸੇ ਰਿਸ਼ੀ ਵਾਂਗ ਕੁਦਰਤ ਵੀ ਖ਼ਾਮੋਸ਼ ਸੀ।

"ਅਰੇ ਜੀਜਾ ਜੀ। ਤੁਸੀਂ ਚੁਪ ਕਿਉਂ ਹੋ ਗਏ ? ਮੇਰੇ ਤੇ ਕਿਤੇ ਗੁਸਾ ਤਾਂ ਨਹੀਂ ਆ ਰਿਹਾ ?" ਖੂਹ ਤੇ ਦੋਵੇਂ ਹੱਥ ਟਿਕਾ ਕੇ ਅੰਦਰ ਝਾਤੀ ਮਾਰਦਿਆਂ ਅਮ੍ਰਿਤਮ ਨੇ ਪੁੱਛਿਆ।

"ਮੈਨੂੰ ਗੁਸਾ ਆ ਵੀ ਜਾਵੇ ਤਾਂ ਵੀ ਮੈਂ ਦੁਨੀਆਂ ਦਾ ਕੀ ਵਿਗਾੜ ਸਕਦਾ ਹਾਂ ਅਤੇ ਤੁਹਾਡੇ ਤੇ ਮੈਨੂੰ ਬਿਨਾਂ ਕਿਸੇ ਗੱਲ ਦੇ ਗੁਸਾ ਕਿਉਂ ਆਵੇਗਾ ?"

"ਉਫ਼, ਠੰਡ ਲਗ ਰਹੀ ਹੈ।" ਆਖ ਕੇ ਅਮ੍ਰਿਤਮ ਨੇ ਪੱਲਾ ਖਿਚ ਕੇ ਦੁਪੱਟੇ ਵਾਂਗ ਵਲੇਟ ਲਿਆ। ਪੀਲੇ ਰੰਗ ਤੇ ਹਰੇ ਫੁੱਲਾਂ ਦੀ ਛਾਪੇ ਵਾਲੀ ਖੱਦਰ ਦੀ ਸਾੜ੍ਹੀ ਪਾਈ ਸੀ। ਬਾਹਵਾਂ ਦੇ ਘੇਰ ਨੂੰ ਕੱਸਦੀ ਹੋਈ ਚੌੜੀ ਕਿਨਾਰੀ ਦੀ ਜ਼ਰੀ ਵਾਲੀ ਕਾਲੇ ਖੱਦਰ ਦੀ ਚੋਲੀ ਜਿਸ ਤੇ ਕਢੇ ਗਏ ਚਿੱਟੇ ਫੁੱਲ ਚਾਨਣੀ ਵਿਚ ਬੜੇ ਓਪਰੇ ਲੱਗ ਰਹੇ ਸਨ।

"ਇਕ ਗੱਲ ਪੁੱਛਾਂ, ਬੁਰਾ ਤਾਂ ਨਹੀਂ ਮੰਨੋਗੇ ?"

"ਹਾਂ-ਹਾਂ ਪੁੱਛੋ। ਮੈਂ ਤੁਹਾਨੂੰ ਆਪਣੇ ਬਾਰੇ ਵਿਚ ਜਿੰਨੀ ਖੁਲ੍ਹ ਦਿਤੀ ਹੋਈ ਹੈ ਉੱਨੀ ਹੋਰ ਕਿਸੇ ਨੂੰ ਨਹੀਂ। ਤੁਹਾਡੇ ਕੋਲ ਏਨੀ ਅਪਣੱਤ ਹੈ ਕਿ ਮੈਂ ਤੁਹਾਨੂੰ ਬੇਖ਼ੌਫ਼ ਸਭ ਕੁਝ ਦੱਸ ਸਕਦਾ ਹਾਂ। ਹਾਂ! ਤੁਸੀਂ ਸ਼ਾਇਦ ਆਪਣੀਆਂ ਸਾਰੀਆਂ ਗੱਲਾਂ ਮੈਨੂੰ ਨਹੀਂ ਦੱਸ ਸਕਦੇ। ਤੁਹਾਡੇ ਤੋਂ ਲੁਕਾ ਕੇ ਰੱਖਣ ਲਾਇਕ ਮੇਰੇ ਕੋਲ ਕੋਈ ਗੱਲ ਨਹੀਂ ਹੈ।"

ਅਮ੍ਰਿਤਮ ਇਕ ਮਿੱਠਾ ਜਿਹਾ ਹਾਸਾ ਹੱਸ ਪਈ ਅਤੇ ਅਚਾਨਕ ਰੁੱਖ ਦੀ ਟਹਿਣੀ ਨੂੰ ਹਿਲਾ ਕੇ ਪੱਤਿਆਂ ਨੂੰ ਉਂਗਲਾਂ ਨਾਲ ਛੂਹਣ ਲੱਗੀ। ਕਿਤੇ ਦੂਰੋਂ ਝੀਂਗਰ ਦੀ ਆਵਾਜ਼ ਸੁਣਾਈ ਦਿਤੀ। "ਉਫ਼, ਠੰਡ ਬਹੁਤ ਹੈ, ਚਲੋ ਉਠੋ ਅੰਦਰ ਚਲੀਏ, ਇਥੇ ਬੈਠੇ ਰਹੇ ਤਾਂ ਬੁਖ਼ਾਰ ਆ ਜਾਵੇਗਾ ਅਤੇ ਮੈਨੂੰ ਤੁਸੀਂ ਚਾਨਣੀ ਵਿਚ ਠੀਕ ਤਰ੍ਹਾਂ ਦਿੱਸ ਵੀ ਨਹੀਂ ਰਹੇ ਹੋ।" ਆਖਦਿਆਂ ਅਮ੍ਰਿਤਮ ਬਰਾਮਦੇ ਤਕ ਪੁਜ ਗਈ। ਫੇਰ ਦੋਵੇਂ ਬੈਠਕ ਵਿਚ ਆ ਗਏ। ਦੋਵੇਂ ਪੁਰਾਣੀਆਂ ਗੱਲਾਂ ਸੋਚਣ ਲੱਗੇ।

"ਜਗਨਾਥਮ ਮਦਰਾਸ ਵਿਚ ਪੜ੍ਹ ਰਿਹਾ ਹੈ। ਨਾਗਮਣੀ ਨੇ ਵਿਆਹ ਕਰ ਲਿਆ ਹੈ।" ਫੇਰ ਸੁਸ਼ੀਲਾ ਦੀ ਗੱਲ ਛਿੜ ਪਈ। ਅਮ੍ਰਿਤਮ ਨੇ ਕਿਹਾ—"ਮੈਨੂੰ ਇੰਜ ਜਾਪਦਾ ਹੈ ਕਿ ਸੁਸ਼ੀਲਾ ਤੁਹਾਨੂੰ ਪਿਆਰ ਕਰਦੀ ਸੀ।"

ਨਿਧੀ ਨੂੰ ਇਸ ਗੱਲ ਤੇ ਹਾਸਾ ਆਇਆ—"ਕਈਆਂ ਨੂੰ ਜੀਵਨ ਵਿਚ ਪਿਆਰ ਦਾ ਅਹਿਸਾਸ ਨਹੀਂ ਹੁੰਦਾ, ਸੁਪਨਿਆਂ ਵਿਚ ਕਿਤਾਬਾਂ ਵਿਚ ਅਤੇ ਕਲਾ ਵਿਚ ਇਸ ਪਿਆਰ ਦੇ ਬਾਰੇ ਕਲਪਨਾ ਕਰਕੇ ਤ੍ਰਿਪਤ ਹੋਣਾ ਪੈਂਦਾ ਹੈ।"

"ਤਾਂ ਕੀ ਇਹ ਗੱਲ ਤੁਹਾਡੇ ਤੇ ਲਾਗੂ ਨਹੀਂ ਹੁੰਦੀ ?" ਅਮ੍ਰਿਤਮ ਨੇ ਗਹਿਰਾਈ ਜਾਨਣੀ ਚਾਹੀ।

"ਪਿਆਰ ਲਈ ਮੋਹ ਰਖਣਾ ਪੁਰਸ਼ ਦੇ ਹਿੱਸੇ ਵਿਚ ਹੈ, ਔਰਤ ਨੂੰ ਤਾਂ ਉਹਨੂੰ ਵੰਡਣਾ ਪੈਂਦਾ ਹੈ।"

ਅਮ੍ਰਿਤਮ ਨੇ ਅੰਗੜਾਈ ਲੈ ਕੇ ਅੱਖਾਂ ਪੂੰਝੀਆਂ ਅਤੇ ਕਮਰੇ ਵਿਚ ਜਾ ਕੇ ਪਲੰਘ ਤੇ ਬਹਿ ਗਈ। ਉਹਨੇ ਪੁੱਛਿਆ—"ਤੁਸੀਂ ਆਪਣੀ ਵਹੁਟੀ ਦੇ ਨਾਲ ਘਰ ਕਿਉਂ ਨਹੀਂ ਵਸਾਇਆ ?"

ਦਯਾਨਿਧੀ ਆਰਾਮ ਕੁਰਸੀ ਡਾਹ ਕੇ ਬਹਿ ਗਿਆ ਅਤੇ ਬੋਲਿਆ—"ਪਿਆਰ ਕਰਨ ਵਾਲੇ ਵਿਆਹ ਨਹੀਂ ਕਰ ਸਕਦੇ ਅਤੇ ਵਿਆਹ ਕਰਨ ਵਾਲੇ ਪਿਆਰ ਨਹੀਂ ਕਰ ਸਕਦੇ ਇਹ ਇਸ ਦੇਸ਼ ਦੇ ਜਵਾਨਾਂ ਦੇ ਮੱਥੇ ਤੇ ਲਿਖਿਆ ਹੈ।"

"ਤੁਹਾਡੇ ਸਾਰੇ ਹੀ ਵਿਚਾਰ ਬੜੇ ਅਜੀਬ ਹੁੰਦੇ ਹਨ।" ਆਖਦਿਆਂ ਅਮ੍ਰਿਤਮ ਅੰਗੜਾਈ ਲੈਂਦਿਆਂ ਲੇਟ ਗਈ। "ਉਫ! ਇਹ ਸੂਈਆਂ ਚੁਭ ਰਹੀਆਂ ਹਨ।" ਆਖ ਕੇ ਉਠੀ ਅਤੇ ਉਹਨਾਂ ਨੂੰ ਕਢ ਕੇ ਸਿਰਹਾਣੇ ਹੇਠ ਰਖ ਕੇ ਮੁੜ ਲੰਮੀ ਪੈ ਗਈ।

"ਤੁਹਾਨੂੰ ਨੀਂਦ ਆ ਰਹੀ ਹੋਵੇਗੀ—ਸੌਂ ਜਾਓ।" ਨਿਧੀ ਆਪਣੇ ਪਲੰਘ ਵਲ ਜਾਣ ਲਈ ਉਠ ਖਲੋਤਾ।

"ਬੈਠੋ ਨਾ। ਪਤਾ ਨਹੀਂ ਕਿੰਨੇ ਹੀ ਦਿਨ ਲੰਘ ਗਏ ਏਦਾਂ ਬਹਿ ਕੇ ਗੱਲਾਂ ਕਰਨ ਨੂੰ ਜੀ ਕਰਦਾ ਹੈ। ਮੈਂ ਵੀ ਚਲਾਂਗੀ ਤੁਹਾਡੇ ਸਹੁਰੇ। ਦੋਵੇਂ ਜਾ ਕੇ ਇੰਦਰਾ ਨੂੰ ਲੈ ਆਵਾਂਗੇ।"

".................."

ਕੁਝ ਚਿਰ ਮਗਰੋਂ ਉਹ ਜਾਣ ਲਈ ਉਠਿਆ ਅਤੇ ਜਾ ਕੇ ਦਹਿਲੀਜ਼ ਮੂਹਰੇ ਵਿਛੇ ਪਲੰਘ ਤੇ ਲੰਮਾ ਪੈ ਗਿਆ। ਕੁਝ ਚਿਰ ਦੋਵੇਂ ਚੁਪ ਰਹੇ। ਫੇਰ ਅਮ੍ਰਿਤਮ ਨੇ ਆ ਕੇ ਟਰੰਕ ਖੋਲ੍ਹਿਆ ਜਿਸ ਨਾਲ ਕਸਤੂਰੀ ਦੀ ਖ਼ੁਸ਼ਬੂ ਹਵਾ ਵਿਚ ਭਰ ਗਈ। ਉਸ ਤੋਂ ਪਿਛੋਂ ਰੁਪਇਆਂ ਦੀ ਖਨਖਨਾਹਟ—ਪਤਾ ਨਹੀਂ ਅਮ੍ਰਿਤਮ ਕੀ ਕਰ ਰਹੀ ਹੈ—ਭਿੱਤ ਭੇੜਨ ਲਈ ਆਖਾਂ ? ਵੰਗਾਂ ਦੀ ਖਨਖਨਾਹਟ—ਬਿਸਤਰਾ ਝਾੜ ਕੇ ਸਿਰਹਾਣਾ ਰਖ ਰਹੀ ਹੈ--ਇਕ ਉਬਾਸੀ ਦੀ ਆਵਾਜ਼--ਫੇਰ ਖ਼ਾਮੋਸ਼ੀ।

"ਨੀਂਦ ਪੈ ਗਈ ਕੀ ਜੀਜਾ ਜੀ ?"

"ਆਹੋ।"

"ਝੂਠੇ ਕਿਤੇ ਦੇ।"

"ਬਸ ਹੁਣ ਆਉਣ ਹੀ ਵਾਲੀ ਹੈ।"

"ਰਤਾ ਕੁ ਹਾਲਤ ਠੀਕ ਠਾਕ ਤਾਂ ਦੱਸੋ ।"

ਅੱਖਾਂ ਬੰਦ ਕਰਨਾ—ਫੇਰ ਇਕ ਅੱਖ ਖੋਲ੍ਹਣਾ, ਵੇਖਣਾ, ਉਹਨੂੰ ਬੰਦ ਕਰਕੇ ਦੂਜੀ ਅੱਖ ਖੋਲ੍ਹਣਾ-ਵੇਖਣਾ । ਸੱਜਾ ਹੱਥ ਗਰਦਨ ਥਲਿਓਂ ਕੱਢ ਕੇ ਖੱਬਾ ਹੱਥ ਰਖਣਾ, ਕਰਵਟਾਂ ਲੈਣਾ, ਸਿੱਧੇ ਸੌਣਾ ਫੇਰ ਮੂਧੇ ਹੋ ਜਾਣਾ—ਸਿਰਹਾਣੇ ਵਿਚ ਮੂੰਹ ਲੁਕਾ ਲੈਣਾ ।" ਅਮ੍ਰਿਤਮ ਹੱਸਦੇ ਹੱਸਦੇ ਲੋਟਪੋਟ ਹੋ ਗਈ । ਜਾਪਿਆ ਜਿਵੇਂ ਸਿਤਾਰ ਦੀ ਆਵਾਜ਼ ਗੂੰਜ ਰਹੀ ਹੋਵੇ । ਫੇਰ ਖ਼ਾਮੋਸ਼ੀ ਛਾ ਗਈ । ਸਾਮ੍ਹਣੇ ਦੀ ਛੱਤ ਵਾਲੀ ਘੜੀ ਨੇ ਗਿਆਰਾਂ ਵਜਾਏ । ਅਚਾਨਕ ਬਿਜਲੀ ਚਮਕਣ ਲੱਗੀ ਜਿਵੇਂ ਚਮਕਦੀਆਂ ਤਲਵਾਰਾਂ ਨੂੰ ਤੋੜ ਕੇ ਸੁਟ ਦਿਤਾ ਗਿਆ ਹੋਵੇ । ਹਵਾ ਦੇ ਕਾਰਨ ਖਿੜਕੀ ਦੇ ਪੱਲੇ ਆਪਸ ਵਿਚ ਟਕਰਾ ਕੇ ਆਵਾਜ਼ ਕਰਨ ਲੱਗੇ । ਥੱਲੇ ਡਿਗੇ ਪੱਤੇ ਉਡ ਉਡ ਕੇ ਅੰਦਰ ਆਉਣ ਲੱਗੇ । ਦੀਵੇ ਦੀ ਲੋਅ ਕੰਬਣ ਲੱਗੀ । ਬਿਜਲੀ ਦੀ ਭਿਆਨਕ ਆਵਾਜ਼ ਸੁਣਾਈ ਦੇਣ ਲੱਗੀ । ਕੰਧ ਤੇ ਟੰਗੀ ਨਿਧੀ ਦੀ ਮਾਂ ਦੀ ਤਸਵੀਰ ਥੱਲੇ ਡਿਗ ਪਈ ਅਤੇ ਉਸਦਾ ਸ਼ੀਸ਼ਾ ਭੱਜ ਗਿਆ । ਅਮ੍ਰਿਤਮ ਨੇ ਉਠ ਕੇ ਸ਼ੀਸ਼ੇ ਦੇ ਟੁਕੜਿਆਂ ਨੂੰ ਚੁਕ ਕੇ ਕਟੋਰੀ ਵਿਚ ਰਖਿਆ । ਦੀਵਾ ਬੁਝ ਗਿਆ ।

"ਮੈਨੂੰ ਡਰ ਲਗ ਰਿਹਾ ਹੈ ਜੀਜਾ ਜੀ ।"

ਨਿਧੀ ਉਠ ਕੇ ਅੰਦਰ ਗਿਆ ਅਤੇ ਮਾਚਿਸ ਲੱਭਣ ਲੱਗਿਆ । ਬਾਰੀਆਂ ਬੰਦ ਹੋ ਗਈਆਂ । ਘੁੱਪ ਹਨੇਰਾ ਛਾ ਗਿਆ । ਬਾਹਰ ਕੁਦਰਤ ਭਿਆਨਕ ਰੋਣਾ ਰੋ ਰਹੀ ਸੀ । ਅਮ੍ਰਿਤਮ ਨੇ ਦੀਵੇ ਤੇ ਹੱਥ ਰਖਿਆ ਤਾਂ ਸੜਨ ਕਰਕੇ ਚੀਕ ਮਾਰ ਕੇ ਪਰ੍ਹਾਂ ਹੋ ਗਈ । ਨਿਧੀ ਦਾ ਹੱਥ ਉਹਦੇ ਮੋਢੇ ਤੇ ਜਾ ਪਿਆ । ਉਸਦੀ ਬਾਂਹ ਤੇ ਅਮ੍ਰਿਤਮ ਨੇ ਆਪਣਾ ਸਿਰ ਰਖ ਦਿਤਾ । ਨਿਧੀ ਨੇ ਹੱਥ ਖਿਚ ਲਿਆ ਅਤੇ ਜਾ ਕੇ ਤਾਕੀ ਖੋਲ੍ਹ ਦਿਤੀ । ਮਾਚਿਸ ਲੱਭ ਕੇ ਬੱਤੀ ਬਾਲੀ । ਜਾ ਕੇ ਫੇਰ ਪਲੰਘ ਤੇ ਬਹਿ ਗਿਆ ।

"ਤੁਹਾਨੂੰ ਡਰ ਨਹੀਂ ਲੱਗਦਾ ?" ਅਮ੍ਰਿਤਮ ਨੇ ਪੁਛਿਆ । ਨਿਧੀ ਉਠ ਕੇ ਖੜਾ ਹੋ ਗਿਆ । ਅਮ੍ਰਿਤਮ ਮੰਜੀ ਤੇ ਬੈਠੀ ਸਿਰਹਾਣੇ ਨੂੰ ਗੋਦੀ ਵਿਚ ਪਾ ਕੇ ਦੋਵੇਂ ਪੈਰ ਹਿਲਾ ਰਹੀ ਸੀ । ਬਗ਼ੈਰ ਕਿਨਾਰੀ ਵਾਲੀ ਪੀਲੇ ਰੰਗ ਦੀ ਰੇਸ਼ਮੀ ਸਾੜੀ ਅਤੇ ਲਾਲ ਰੇਸ਼ਮੀ ਚੋਲੀ । ਖੱਦਰ ਦੀ ਸਾੜੀ ਵਿਚ ਨੀਂਦਰ ਨਹੀਂ ਪੈਂਦੀ, ਰੇਸ਼ਮੀ ਸਾੜੀ ਵਿਚ ਠੰਡ ਲਗਦੀ ਹੈ । ਇਹ ਸਾੜੀ ਤੁਹਾਨੂੰ ਕਿਹੋ ਜਿਹੀ ਲੱਗੀ ? ਚੰਗੀ ਹੈ ਨਾ ?" ਨਿਧੀ ਵਲ ਉਹਨੇ ਬੜੇ ਅੰਦਾਜ਼ ਨਾਲ ਤੱਕਿਆ ।

"ਅਮ੍ਰਿਤਮ...।"

"ਕੀ ਹੈ ਜੀਜਾ ਜੀ ?"

"ਤੁਸੀਂ ਇਥੇ ਕਿਉਂ ਆਏ ਹੋ ?"

"ਕਿਉਂ ਇੰਜ ਕਿਉਂ ਪੁੱਛ ਰਹੇ ਹੋ ?"

"ਸਾਰੀ ਦੁਨੀਆਂ ਵਿਚ ਕਿਸੇ ਨੂੰ ਮੇਰੇ ਨਾਲ ਮੋਹ ਨਹੀਂ ਤਾਂ ਇਕੱਲੇ ਤੇਰੇ ਇਸ ਖ਼ਾਸ ਮੋਹ ਦਾ ਕੀ ਕਾਰਨ ਹੋ ਸਕਦਾ ਹੈ ?"

"ਦੁਨੀਆਂ ਨੂੰ ਕਿਉਂ ਹੋਣ ਲੱਗਿਆ ਮੋਹ ? ਉਹ ਤਾਂ ਇਕ ਜਾਂ ਦੋ ਨੂੰ ਹੀ ਹੁੰਦਾ ਹੈ। ਕਿਹੋ ਜਿਹੇ ਝੱਲੇ ਹੋ ਤੁਸੀਂ ਵੀ ?" ਅਮ੍ਰਿਤਮ ਦੀਆਂ ਅੱਖਾਂ ਬੋਝਲ ਹੋ ਕੇ ਵੀ ਚਮਕ ਰਹੀਆਂ ਸਨ। ਅੱਖਾਂ ਥਲੜੇ ਖੱਡੇ ਚਾਨਣੀ ਵਿਚ ਚੰਦਨ ਦੇ ਰੁੱਖਾਂ ਵਾਂਗ ਚਮਕ ਰਹੇ ਸਨ।

"ਅਮ੍ਰਿਤਮ...।" ਉਹਨੂੰ ਸਮਝ ਨਹੀਂ ਆ ਰਿਹਾ ਸੀ ਕਿ ਉਹ ਕੀ ਕਹਿਣਾ ਚਾਹੁੰਦਾ ਹੈ। ਮੂੰਹੋਂ ਲਫ਼ਜ਼ ਆਪ-ਮੁਹਾਰੇ ਹੀ ਨਿਕਲਦੇ ਜਾ ਰਹੇ ਸਨ।

"ਕੀ ਹੈ ਜੀਜਾ ਜੀ ?"

ਹਵਾ ਦਾ ਇਕ ਬੁੱਲਾ ਆਇਆ, ਲਹਿਰ ਵਾਂਗੂੰ ਉਹਨੇ ਪੂਰੇ ਕਮਰੇ ਤੇ ਕਬਜ਼ਾ ਕਰ ਲਿਆ। ਦੀਵਾ ਅਖ਼ੀਰਲੀ ਵਾਰ ਚਮਕ ਕੇ ਬੁਝ ਗਿਆ। ਅਮ੍ਰਿਤਮ ਦੇ ਹੱਥ ਉਹਦੇ ਮੋਢਿਆਂ ਦਾ ਸਹਾਰਾ ਲੈਣ ਲੱਗੇ ਜਿਵੇਂ ਸਮੁੰਦਰ ਵਿਚ ਡੁਬ ਰਹੇ ਬੰਦੇ ਨੂੰ ਇਕ ਨਿੱਕੀ ਰਬੜ ਦੀ ਗੇਂਦ ਲੱਭ ਗਈ ਹੋਵੇ। ਉਸਦੇ ਅੰਦਰ ਦੀ ਕੋਈ ਤਾਕਤ ਉਹਨੂੰ ਥੱਲੇ ਨੂੰ ਧਕਦੀ ਜਾ ਰਹੀ ਸੀ। ਉਹ ਪਲੰਘ ਤੇ ਜਾ ਕੇ ਬਹਿ ਗਿਆ। ਘੁੱਪ ਹਨੇਰਾ ਸੀ। ਉਹਦੀਆਂ ਅੱਖਾਂ ਅਮ੍ਰਿਤਮ ਦੇ ਸਰੀਰ ਨੂੰ ਫੋਲਣ ਲੱਗੀਆਂ। ਅਮ੍ਰਿਤਮ ਦੇ ਢਿੱਡ ਨੇ ਉਸਦੇ ਮੱਥੇ ਨੂੰ ਠੰਡੀ ਅੱਗ ਵਾਂਗੂੰ ਸਾੜ ਦਿਤਾ। ਉਸ ਦੀਆਂ ਝਿੰਮਣੀਆਂ ਨੂੰ ਅਮ੍ਰਿਤਮ ਦੀਆਂ ਛਾਤੀਆਂ ਵੱਢ ਰਹੀਆਂ ਸਨ। ਅਮ੍ਰਿਤਮ ਦੇ ਦੋਵੇਂ ਹੱਥ ਉਹਨੂੰ ਕਿਤੇ ਦੂਰ ਬਹੁਤ ਦੂਰ ਲੈ ਜਾ ਰਹੇ ਸਨ। ਇਕ ਮਹਾਨ ਸੁੰਦਰਤਾ ਦੀ ਲੋਅ ਵਿਚ ਉਹ ਆਪਣੇ ਹੋਸ਼-ਹਵਾਸ ਖੋ ਬੈਠਿਆ। ਅਮ੍ਰਿਤਮ ਦਾ ਜੂੜਾ ਖੁਲ੍ਹ ਗਿਆ। ਵਾਲਾਂ ਨੇ ਉਹਨੂੰ ਘੇਰ ਲਿਆ। ਹੰਝੂਆਂ ਨਾਲ ਉਸਦੀ ਸਾੜੀ ਭਿੱਜ ਗਈ। ਅਮ੍ਰਿਤਮ ਦੀਆਂ ਜੰਘਾਂ ਉਸ ਠੰਡਕ ਵਿਚ ਗਰਮਾਹਟ ਭਰ ਰਹੀਆਂ ਸਨ। ਜਾਪਿਆ ਜਿਵੇਂ ਆਸਮਾਨ ਉਸ ਟਿਕੱਲੇ ਤੇ ਬੇਫ਼ਿਕਰ ਹੋ ਕੇ ਵਰ੍ਹ ਰਿਹਾ ਸੀ। ਉਸਦੀ ਗਿੱਚੀ ਤੇ ਹੰਝੂ ਫੈਲ ਕੇ ਇੰਦਰਧਨੁਸ਼ ਵਾਂਗ ਛਾ ਪਏ। "ਊ ਹੂੰ ਜੀਜਾ ਜੀ।" ਟੁਟੀ ਆਵਾਜ਼ ਵਿਚ ਉਹ ਲੈਯ ਨੂੰ ਲੱਭਣ ਦੀ ਕੋਸ਼ਿਸ਼ ਕਰਨ ਲੱਗੀ। ਧਰਤੀ ਘੁੰਮਣ ਲੱਗੀ। ਜਾਪਿਆ ਜਿਵੇਂ ਸਾਰਾ ਸੰਸਾਰ ਹੀ ਘੁੰਮਦਾ ਜਾ ਰਿਹਾ ਹੈ। ਬਹੁਤ ਡੂੰਘਾਈ ਤੇ ਦੂਰ-ਅੰਦਰ ਹੋਰ ਨੇੜੇ ਜਾ ਕੇ ਘੁਲ-ਮਿਲ ਕੇ ਇਕ ਹੋ ਸਭ ਰਹੱਸਾਂ ਨੂੰ ਭੇਦ ਕੇ...ਡੂੰਘਾਈਆਂ ਨੂੰ ਮਿੱਥ ਕੇ...ਸਿਖਰਾਂ ਨੂੰ ਜਿੱਤ ਕੇ ਇਹਨਾਂ ਦੋਹਾਂ ਨੇ ਇਕ ਜਾਨ ਇਕ ਜਿਸਮ ਹੋ ਕੇ ਛਟਪਟਾਉਂਦੇ ਹੋਏ ਸੰਸਾਰ ਦੇ ਰਹੱਸਾਂ ਨੂੰ ਸੋਧ ਕੇ ਉਸ ਵਿਚ ਭੋਗ ਪਾ ਦਿਤਾ। ਵਿਚਾਰ-ਆਲੋਚਨਾ, ਤਰਕ-ਚੇਤਨਾ ਸਭ ਉਤੇਜਨਾਵਾਂ ਜਵਾਰ ਤੇ ਚੜ੍ਹੇ ਝੱਗ ਦੀ ਤਰ੍ਹਾਂ ਵਹਿੰਦੀਆਂ ਜਾ ਰਹੀਆਂ ਸਨ। ਦੋ ਪ੍ਰਾਣ ਸੰਸਾਰ ਦੀਆਂ ਤਾਕਤਾਂ ਨੂੰ ਕੇਂਦਰਿਤ ਕਰਕੇ ਜੂਝ ਰਹੇ ਸਨ। ਪਤਾ ਨਹੀਂ ਕਿਉਂ ਸ਼ਾਇਦ ਕਿਤੇ ਇਹੋ ਸੱਚਾਈ ਰਹੀ ਹੋਵੇਗੀ। ਖ਼ੂਨ ਆਪਣੀ ਰਫ਼ਤਾਰ ਭੁਲ ਕੇ ਪਿਘਲੇ ਲੋਹੇ ਵਾਂਗ ਉਬਲ ਕੇ ਸਰੀਰ ਨੂੰ ਧੋ ਕੇ ਪਵਿੱਤਰ ਕਰ ਰਿਹਾ ਸੀ। ਸਾਰੀਆਂ ਇੰਦਰੀਆਂ ਨੇ ਖੁਲ੍ਹ ਕੇ ਜੀਵ ਕਣ ਬਣਕੇ ਦੋ ਸਰੀਰਾਂ ਨੂੰ ਬਦਲ ਦਿਤਾ। ਸਰੀਰ ਨੇ ਅਹਿਸਾਸ ਵਿਚ ਆਤਮਾ ਦਾ ਰੂਪ ਧਾਰ ਲਿਆ।

ਇਕ ਪਲ ਲਈ ਨਿਧੀ ਦਾ ਜੀ ਹੌਲਾ ਹੋ ਗਿਆ। ਅੱਗ ਵਿਚ ਸੜੀ ਜੂਹੀ ਦੀ ਖ਼ੁਸ਼ਬੂ ਨੂੰ ਅਮ੍ਰਿਤਮ ਦੇ ਸਾਹ ਨੇ ਘੇਰ ਲਿਆ ਸੀ। ਥੱਕ ਕੇ, ਸੂਰਜ ਦੀ ਗਰਮੀ ਤੋਂ ਤ੍ਰੇਲ ਦੀ ਬੂੰਦ ਬਣ ਕੇ ਅਮ੍ਰਿਤਮ ਬਿਸਤਰ ਤੇ ਲੁੜਕ ਗਈ। ਉਸ ਜਿਸਮ ਨੂੰ ਕੋਈ ਆਪਣਾ ਨਹੀਂ ਆਖ ਸਕਦਾ ਸੀ। ਸਦੀਆਂ ਤੋਂ ਸੰਸਾਰ ਵਿਚ ਆਪਣਾ ਵਜੂਦ ਕਾਇਮ ਰਖੇ ਅਤੇ ਹੁਣੇ ਹੀ ਸੌਂ ਕੇ ਉਠੇ ਅਪਣੱਤ ਭੁਲ ਜਾਣ ਵਾਲਾ ਜਿਸਮ ਸੀ ਇਹ। ਦਯਾਨਿਧੀ ਬਿਸਤਰੇ ਤੋਂ ਹੇਠਾਂ ਆ ਡਿਗਿਆ। ਅਮ੍ਰਿਤਮ ਦੇ ਹੱਥ ਹੇਠਲਾ ਸਿਰਹਾਣਾ ਡਿਗ ਪਿਆ। ਉਹ ਉਸ ਤੇ ਸਿਰ ਰਖ ਕੇ ਲੰਮਾ ਪੈ ਗਿਆ। ਆਪਣੀ ਤਾਕਤ ਲੁਟਾ ਕੇ ਵਰਖਾ ਰੁਕ ਗਈ। ਕੁਦਰਤ ਵੀ ਥੱਕ ਕੇ ਆਰਾਮ ਕਰਨ ਲੱਗੀ। ਚਾਨਣੀ ਦੁਖੀ ਹੋ ਕੇ ਵਿਦਾ ਹੋ ਰਹੀ ਸੀ। ਘੜੀ ਨੇ ਇਕ ਵਜਾਇਆ। ਨਿਧੀ ਹੌਲੇ ਜਿਹੇ ਉਠ ਕੇ ਆਪਣੇ ਪਲੰਘ ਤੇ ਜਾ ਕੇ ਲੇਟ ਗਿਆ। ਉਸੇ ਸਮੇਂ ਨਾਰੱਈਆ ਤੇ ਸ਼ੰਕਰਮ ਦੇ ਮੁੜਨ ਦੀ ਆਵਾਜ਼ ਸੁਣਾਈ ਦਿਤੀ।

ਨਿਧੀ ਦੀ ਨੀਂਦ ਉਚਾਟ ਹੋ ਗਈ। ਉਠ ਕੇ ਖੜਾ ਹੋ ਗਿਆ ਪਰ ਜ਼ਮੀਨ ਤੇ ਪੈਰ ਨਹੀਂ ਟਿਕ ਰਹੇ ਸਨ। ਇੰਜ ਜਾਪਿਆ ਜਿਵੇਂ ਉਸ ਤੇ ਕਿਸੇ ਦੂਜੇ ਜਿਸਮ ਦਾ ਅਧਿਕਾਰ ਹੋ ਗਿਆ ਹੋਵੇ। ਅਮ੍ਰਿਤਮ ਦੇ ਜਿਸਮ ਦੀ ਖ਼ੁਸ਼ਬੂ ਉਹਨੂੰ ਘੇਰ ਰਹੀ ਸੀ। ਆਪਣਾ ਮੂੰਹ ਤੌਲੀਏ ਨਾਲ ਪੂੰਝਿਆ। ਕਮਰੇ ਵਿਚ ਜਾ ਕੇ ਦੀਵਾ ਬਾਲਿਆ। ਉਹਨੂੰ ਡਰ ਲੱਗਿਆ। ਸ਼ਰਮ ਆਉਣ ਲੱਗੀ।

ਦੀਵਾ ਅੰਦਰ ਲਿਜਾ ਕੇ ਅਮ੍ਰਿਤਮ ਦਾ ਮੂੰਹ ਵੇਖਣ ਦੀ ਕੋਸ਼ਿਸ਼ ਕੀਤੀ ਪਰ ਵੇਖ ਨਾ ਸਕਿਆ। ਜਾਪਿਆ ਜਿਵੇਂ ਨੀਂਦ ਦੇਵੀ ਦੇਹ ਧਾਰ ਕੇ ਆ ਸੁਤੀ ਹੋਵੇ। ਉਸਨੇ ਬੱਤੀ ਧਰ ਦਿਤੀ ਤੇ ਸਿੱਧਾ ਸੜਕ ਤੇ ਆਣ ਖਲੋਤਾ। ਆਸਮਾਨ ਵਲ ਤੱਕ ਕੇ ਪੁਲ ਤੇ ਬੈਠ ਗਿਆ। ਪਿਛੇ ਧੌਣ ਤੇ ਕੁਝ ਖੁਭਣ ਲੱਗਿਆ। ਹੱਥ ਪਾ ਕੇ ਕਢਿਆ ਤਾਂ ਇਕ ਵਾਲ ਨਿਕਲਿਆ। ਉਹਨੂੰ ਡਰ ਲੱਗਿਆ। ਉਹਨੂੰ ਆਪਣਾ ਆਪਾ ਅਜੀਬ ਜਿਹਾ ਲੱਗਣ ਲੱਗਾ। ਪੁਰਾਣੇ ਵਿਚਾਰ, ਆਦਰਸ਼ ਤੇ ਟੀਚਿਆਂ ਅਤੇ ਆਪਣੇ ਆਚਰਣ ਤੇ ਸੁਭਾਅ ਵਿਚ ਆਪਸੀ ਫ਼ਰਕ ਵੇਖ ਕੇ ਉਹਨੂੰ ਡਰ ਲੱਗਣ ਲੱਗਿਆ। ਬੜੀ ਹੈਰਾਨੀ ਵਾਲੀ ਗੱਲ ਸੀ। ਆਪਣਾ ਇਹ ਰੂਪ ਉਹਨੂੰ ਹਾਲੇ ਤਕ ਪਤਾ ਨਹੀਂ ਸੀ। ਹੁਣ ਉਹ ਉਸ ਪਸਾਰ ਵਿਚ ਨਹੀਂ ਜੀ ਸਕਦਾ। ਸਭ ਕੁਝ ਨਾਪਾਕ ਹੋ ਗਿਆ ਹੈ। ਸਵੇਰੇ ਉਹ ਅਮ੍ਰਿਤਮ ਦਾ ਮੂੰਹ ਕਿਵੇਂ ਵੇਖ ਸਕੇਗਾ। ਅਮ੍ਰਿਤਮ ਨੇ ਬੜੇ ਤਰੀਕੇ ਨਾਲ ਉਸਦਾ ਅਸਲੀ ਰੂਪ ਉਹਨੂੰ ਵਿਖਾ ਦਿਤਾ ਸੀ ਅਤੇ ਆਪ ਆਰਾਮ ਨਾਲ ਸੌਂ ਗਈ ਸੀ। ਹੁਣ ਉਹ ਆਪਣੀਆਂ ਅੱਖਾਂ ਨਾਲ ਉਸ ਥਾਂ ਅਤੇ ਉਥੇ ਦੇ ਬੰਦਿਆਂ ਨੂੰ ਨਹੀਂ ਵੇਖ ਸਕਦਾ। ਚੰਨ ਵੀ ਬੜੀ ਤੇਜ਼ ਰਫਤਾਰ ਨਾਲ ਭੱਜਿਆ ਜਾ ਰਿਹਾ ਸੀ। ਘੜੀ ਨੇ ਦੋ ਵਜਾਏ। ਅੰਦਰ ਜਾ ਕੇ ਉਹਨੇ ਅਮ੍ਰਿਤਮ ਦਾ ਟਰੰਕ ਖੋਲ੍ਹਿਆ ਅਤੇ ਪਰਸ ਵਿਚੋਂ 200 ਰੁਪਏ ਕਢ ਲਏ। ਤਾਲਾ ਬੰਦ ਕਰਕੇ ਚਾਬੀਆਂ ਅਮ੍ਰਿਤਮ ਦੇ ਸਿਰਹਾਣੇ ਰਖ ਦਿਤੀਆਂ। ਉਸਦਾ ਇਕ ਵਾਲ ਲਿਫ਼ਾਫ਼ੇ ਵਿਚ ਸਾਂਭ ਕੇ ਰਖਿਆ। ਬਿਸਤਰਾ ਬੰਨ੍ਹਿਆ। ਘੜੀ ਨੇ

ਤਿੰਨ ਵਜਾਏ। ਅਮ੍ਰਿਤਮ ਪਾਸਾ ਪਰਤ ਕੇ ਮੁੜ ਸੌਂ ਗਈ। ਇਕ ਚਿੱਠੀ ਲਿਖ ਕੇ ਉਹਨੇ ਨਾਰੱਈਆ ਦੇ ਸਿਰਹਾਣੇ ਰਖੀ ਦੂਜੀ ਚਿੱਠੀ ਅਮ੍ਰਿਤਮ ਦੇ ਸਿਰਹਾਣੇ ਹੇਠ ਰਖੀ।

"ਤੁਹਾਡਾ ਕਰਜ਼ਾ ਚੁਕਾਉਣ ਦੀ ਹਿੰਮਤ ਕਰਨ ਵਾਲਾ ਮੈਂ ਕੌਣ ਹੁੰਦਾ ਹਾਂ।" ਇਹਨੂੰ ਪੜ੍ਹ ਕੇ ਪਤਾ ਨਹੀਂ ਅਮ੍ਰਿਤਮ ਕੀ ਸੋਚੇਗੀ ? ਸ਼ਾਇਦ ਕਹੇਗੀ—"ਉਹੂੰ ਜਾਓ ਵੀ ਕਿਹੋ ਜਿਹੀਆਂ ਤਮਾਸ਼ੇ ਦੀਆਂ ਗੱਲਾਂ ਕਰਦੇ ਹੋ ?" ਕੰਧ ਤੇ ਟੰਗਿਆ ਕੋਟ ਪਾਇਆ। ਇਕ ਵਾਰੀ ਦੀਵਾ ਲੈ ਕੇ ਅਮ੍ਰਿਤਮ ਦਾ ਮੂੰਹ ਵੇਖਿਆ। ਸੋਚਿਆ ਕਿੰਨਾ ਸੁੱਚਾ ਤੇ ਸਾਫ਼ ਦਿਲ ਹੈ ਤਦੇ ਹੀ ਤਾਂ ਇੰਨੀ ਸ਼ਾਂਤੀ ਨਾਲ ਸੌਂ ਰਹੀ ਹੈ।

ਦੀਵਾ ਧਰ ਕੇ ਭਿੱਤ ਭੇੜ ਦਿਤੇ। ਬਿਸਤਰਬੰਦ ਚੁਕ ਕੇ ਸੜਕ ਤੇ ਆ ਗਿਆ। ਘੜੀ ਨੇ ਚਾਰ ਵਜਾਏ। ਵਿਜੈਵਾੜਾ ਦੀ ਗੱਡੀ ਆਉਣ ਵਿਚ ਹਾਲੇ ਅੱਧਾ ਘੰਟਾ ਸੀ। ਉਹਨੇ ਸੋਚਿਆ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਗੱਡੀ ਚਲ ਪਵੇਗੀ।

# ਪਥਰੀਲਾ ਇਲਾਕਾ

ਦਯਾਨਿਧੀ ਨੂੰ ਕਰਨੂਲ ਆਏ ਦੋ ਹਫ਼ਤੇ ਹੋ ਗਏ । ਸਰਕਾਰੀ ਹਸਪਤਾਲ ਦੇ ਲਾਗੇ ਹੀ ਇਕ ਕਮਰੇ ਵਿਚ ਰਹਿ ਰਿਹਾ ਸੀ । ਕਿਰਾਏ ਤੇ ਸਾਈਕਲ ਫੜਦਾ, ਦਵਾਈਆਂ ਦਾ ਥੈਲਾ ਲਮਕਾਉਂਦਾ ਅਤੇ ਸ਼ਹਿਰ ਦੇ ਆਲੇ-ਦੁਆਲੇ ਫੈਲੇ ਦੂਰ-ਦੁਰਾਡੇ ਪਿੰਡਾਂ ਤਕ ਜਾ ਕੇ ਬੀਮਾਰਾਂ ਦਾ ਇਲਾਜ ਕਰਦਾ । ਹਾਣ ਦੇ ਡਾਕਟਰਾਂ, ਹੈਲਥ ਇੰਸਪੈਕਟਰਾਂ ਨਾਲ ਦੁਪਹਿਰ ਦਾ ਖਾਣਾ ਖਾਂਦਾ ਅਤੇ ਮੁੜ ਨੇੜੇ-ਤੇੜੇ ਦੇ ਪਿੰਡਾਂ ਵਿਚ ਘੁੰਮਦਾ ਕਾਫ਼ੀ ਰਾਤ ਗਏ ਘਰ ਮੁੜਦਾ । ਲੋੜ ਪੈਣ ਤੇ ਮਰੇ ਹੋਏ ਬੀਮਾਰਾਂ ਦੀਆਂ ਲਾਸ਼ਾਂ (ਮੁਰਦਿਆਂ) ਦੇ ਅਖ਼ੀਰਲੇ ਸਸਕਾਰ ਵਿਚ ਮਦਦ ਵੀ ਕਰਦਾ । ਹੋਟਲ ਦਾ ਮਾਲਕ ਮੁਫ਼ਤ ਵਿਚ ਖਾਣਾ ਦੇ ਦਿੰਦਾ ਸੀ । ਕਦੇ ਕਦੇ ਤਾਂ ਉਹ ਰਾਤੀਂ ਵੀ ਘਰ ਨਹੀਂ ਸੀ ਪਹੁੰਚ ਸਕਦਾ ।

ਕਰਨੂਲ ਦਾ ਇਲਾਕਾ ਬੜਾ ਹੀ ਅਜੀਬੋ-ਗ਼ਰੀਬ ਸੀ । ਮੀਲਾਂ ਤਕ ਕਿਤੇ ਰੁੱਖ ਦਾ ਨਾਂ ਨਿਸ਼ਾਨ ਨਹੀਂ ਤੇ ਉਸ ਤੋਂ ਅੱਗੇ ਮੀਲ਼ਾਂ ਤਕ ਰੇਤ ਦੇ ਮੈਦਾਨ ਅਤੇ ਉਸ ਤੋਂ ਬਾਅਦ ਲਗਾਤਾਰ ਚਟਾਨਾਂ ਹੀ ਚਟਾਨਾਂ ਦਿਸਦੀਆਂ ਅਤੇ ਫੇਰ ਅੱਗੇ ਕੱਲਰ ਜ਼ਮੀਨ ਤੇ ਉਗਿਆ ਘਾਹ ਦਾ ਗਲੀਚਾ । ਤਿੰਨ ਪਾਸੇ ਤਿੰਨ ਪੱਥਰ ਅਤੇ ਉਹਨਾਂ ਨੂੰ ਢਕਦਾ ਹੋਇਆ ਇਕ ਪੱਥਰ, ਬਸ ਇਸੇ ਦਾ ਨਾਂ ਘਰ ਸੀ । ਕੁਝ ਘਰ ਤਾਂ ਪੱਥਰਾਂ ਵਿਚ ਸੁਰੰਗ ਕਢ ਕੇ ਬਣਾਏ ਗਏ ਸਨ । ਉਪਰ ਕੱਜੇ ਪੱਥਰ ਵਿਚ ਇਕ ਛੇਕ ਹੁੰਦਾ । ਬਸ ਸੂਰਜ ਦੀ ਰੌਸ਼ਨੀ ਲਈ ਅੰਦਰ ਆਉਣ ਦਾ ਇਕੋ ਇਹੋ ਰਸਤਾ ਸੀ । ਤਲਾਅ, ਦਰਿਆ, ਨਾਲੇ, ਛੱਪੜ, ਖੂਹ ਕੁਝ ਵੀ ਨਹੀਂ ਸਨ । ਦੂਰ ਦੂਰ ਤਕ ਬੰਦੇ ਵੀ ਨਹੀਂ ਸੀ ਨਜ਼ਰ ਆਉਂਦੇ । ਜਿਥੇ ਦਸ ਕੁ ਭੇਡਾਂ, ਤਿੰਨ ਕੁ ਬਲਦ, ਦੋ ਕੁ ਕੁਕੜੀਆਂ ਹੋਣ ਉਹਨੂੰ ਹੀ ਬਸਤੀ ਦਾ ਨਾਂ ਦੇ ਦਿਤਾ ਜਾਂਦਾ ਸੀ । ਇਕ ਬੁਢੀ ਬੈਠੀ ਕੁਝ ਕਰ ਰਹੀ ਹੁੰਦੀ । ਕਾਲੇ ਰੰਗ ਦੀ ਸਾੜ੍ਹੀ ਜਿਸਮ ਨੂੰ ਇਕ ਵਾਰ ਵਲੇਟਣ ਜੋਗੀ ਵੀ ਨਹੀਂ ਹੁੰਦੀ ਸੀ । ਬੁਢੀ ਦੀਆਂ ਬਾਹਵਾਂ ਥੈਲਿਆਂ ਵਾਂਗ ਲਮਕਦੀਆਂ ਸਨ, ਚਾਂਦੀ ਵਰਗੇ ਚਿੱਟੇ ਵਾਲ,

ਝੁਰੜੀਆਂ ਵਿਚ ਲੁਕੀਆਂ ਅੱਖਾਂ, ਲਮਕਦੇ ਹੋਠ ਅਤੇ ਝੁਕੀ ਕਮਰ, ਇਹ ਰੂਪ-ਸਰੂਪ ਵੀ ਬੰਦਿਆਂ ਦੀ ਜ਼ਾਤ ਵਿਚ ਗਿਣਿਆ ਜਾਂਦਾ ਸੀ। ਬੁੱਢਾ ਗੋਡਿਆਂ ਤਕ ਧੋਤੀ ਦਾ ਟੋਟਾ ਵਲੇਟੇ, ਕਮਰ ਵਿਚ ਕਾਲੀ ਪੇਟੀ ਬੰਨੀ, ਮੈਲਾ ਜਿਹਾ ਇਕ ਟੋਟਾ ਸਿਰ ਤੇ ਬੰਨੀ ਲਕੜੀ ਚੀਰਦਾ। ਉਥੇ ਬਸ ਬੁਢਾਪਾ ਹੀ ਬੁਢਾਪਾ ਸੀ।

ਜਵਾਨੀ ਦੀ ਮਸਤੀ ਦੀਵਾ ਲੈ ਕੇ ਲੱਭਣ ਤੇ ਵੀ ਨਹੀਂ ਸੀ ਲਭਦੀ। ਮਾਂ-ਪਿਉ ਦੀ ਕੁੱਖੋਂ ਬੁਢੇ ਹੀ ਜੰਮਦੇ। ਪੱਥਰਾਂ ਵਿਚਕਾਰ ਖੇਡਦੇ, ਸਿੱਪੀਆਂ ਨਾਲ ਖੇਡਦੇ ਬੱਚੇ ਵੀ ਬੁਢਿਆਂ ਵਾਲਾ ਹਾਸਾ ਹੱਸਦੇ ਵਿਖਾਈ ਦਿੰਦੇ ਸਨ। ਉਹਨਾਂ ਦੇ ਚਿਹਰਿਆਂ ਤੇ ਸੰਤੋਖ, ਚੁਸਤੀ, ਜਵਾਨੀ, ਉਤਸ਼ਾਹ ਕੁਝ ਵੀ ਨਹੀਂ ਸੀ। ਅਕਾਲ ਦੇਵਤਾ ਦੀਆਂ ਔਲਾਦਾਂ ਜਿਵੇਂ ਭੁਖ, ਤ੍ਰੇਹ ਦਾ ਰੂਪ ਧਾਰ ਕੇ ਹੀ ਪੈਦਾ ਹੁੰਦੀਆਂ ਅਤੇ ਮਰ ਜਾਂਦੀਆਂ। ਇਸ ਇਲਾਕੇ ਦਾ ਕਿਸੇ ਦੂਜੇ ਇਲਾਕੇ ਦੇ ਬੰਦਿਆਂ ਨਾਲ ਕੋਈ ਵਾਸਤਾ ਨਹੀਂ ਸੀ। ਇਹ ਰੱਬ ਤੋਂ ਛੁਟ ਕਿਸੇ ਨੂੰ ਨਹੀਂ ਸਨ ਜਾਣਦੇ। ਉਥੇ ਦੇ ਵਾਸੀਆਂ ਦਾ ਆਪਣਾ ਕੋਈ ਵਜੂਦ ਨਹੀਂ ਸੀ, ਬਸ ਤੁਰਦੇ-ਫਿਰਦੇ ਮੁਰਦੇ ਹੀ ਸਨ—ਪੱਥਰਾਂ ਹੀ ਪੱਥਰਾਂ ਦੇ ਬੁੱਤ ਜਾਪਦੇ ਸਨ—ਉਹ ਹਿਲਦੇ-ਜੁਲਦੇ ਪੱਥਰ ਸਨ। ਇਸ ਇਲਾਕੇ ਦਾ ਰਾਇਲਸੀਮਾ ਦੀ ਥਾਂ ਤੇ ਪਥਰੀਲਾ ਇਲਾਕਾ ਨਾਂ ਦਿਤਾ ਜਾਂਦਾ ਤਾਂ ਜ਼ਿਆਦਾ ਠੀਕ ਸੀ।

ਅਨੰਤਾਚਾਰੀ ਨਾਲ ਨਿਧੀ ਦੀ ਵਾਕਫ਼ੀਅਤ ਮੁਨੀਮਡੁਗੁ ਨਾਂ ਦੀ ਬਸਤੀ ਵਿਚ ਹੋਈ ਸੀ। ਉਸਦੀ ਵੱਡੀ ਧੀ ਲਕਸ਼ਮੀ ਨੂੰ ਬੀਮਾਰੀ ਲੱਗੀ ਸੀ ਤਾਂ ਨਿਧੀ ਉਸਦਾ ਇਲਾਜ ਕਰ ਰਿਹਾ ਸੀ। ਲਕਸ਼ਮੀ ਨੂੰ ਪਲੇਗ ਹੋਣ ਦੀ ਗੱਲ ਸੁਣ ਕੇ ਉਸਦਾ ਪਤੀ ਤੇ ਸਹੁਰਾ ਉਸਨੂੰ ਉਥੇ ਹੀ ਛਡ ਕੇ ਦੂਜੀ ਬਸਤੀ ਤੁਰ ਗਏ। ਅਨੰਤਾਚਾਰੀ ਦੇ ਆਉਣ ਦੇ ਦੋ ਦਿਨਾਂ ਦੇ ਵਿਚ ਵਿਚ ਹੀ ਲਕਸ਼ਮੀ ਦੀ ਚਾਰ ਸਾਲ ਦੀ ਧੀ ਇਸੇ ਬੀਮਾਰੀ ਨਾਲ ਮਰ ਗਈ। ਬੱਚੀ ਦਾ ਮੁਰਦਾ ਛੱਡ ਕੇ ਵਾਪਸ ਮੁੜਦਿਆਂ ਮੁੜਦਿਆਂ ਅਨੰਤਾਚਾਰੀ ਤੇ ਨਿਧੀ ਨੂੰ ਅਠ ਵਜ ਗਏ। ਸਾਰੀ ਰਾਤ ਲਕਸ਼ਮੀ ਨੂੰ ਹੌਸਲਾ ਦੇਣ ਵਿਚ ਲੰਘ ਗਈ। ਸਵੇਰੇ ਤੜਕੇ ਦੋਹਾਂ ਨੇ ਕੁਲੀਆਂ ਨੂੰ ਨਾਲ ਲੈ ਕੇ ਦੋ ਮੀਲ ਦੂਰ ਇਕ ਝੌਂਪੜੀ ਬਣਵਾ ਦਿਤੀ ਅਤੇ ਸਵੇਰ ਸਾਰ ਲਕਸ਼ਮੀ ਨੂੰ ਉਥੇ ਲੈ ਗਏ। ਚਾਰ-ਪੰਜ ਦਿਹਾੜੀ ਤਿੰਨੋਂ ਜਣੇ ਉਥੇ ਹੀ ਰਹੇ। ਏਨੇ ਨੂੰ ਲਕਸ਼ਮੀ ਦਾ ਪਤੀ ਆ ਕੇ ਉਹਨੂੰ ਕਰਨੂਲ ਲੈ ਗਿਆ।

ਅਨੰਤਾਚਾਰੀ ਅਨੰਤਪੁਰ ਜ਼ਿਲੇ ਦੇ ਵਜਰ ਕਰੂਰ ਸ਼ਹਿਰ ਤੋਂ ਛੇ ਮੀਲ ਦੂਰ ਨਿਆਮਪੱਲੀ ਪਿੰਡ ਦੇ ਰਹਿਣ ਵਾਲੇ ਸਨ। ਉਹਨਾਂ ਨੇ ਕਾਂਗਰਸ ਦੇ ਸਵੈ-ਸੇਵਕ ਬਣ ਕੇ ਕਾਫ਼ੀ ਸੇਵਾ ਕਰਕੇ ਆਲੇ-ਦੁਆਲੇ ਦੇ ਪਿੰਡਾਂ ਵਿਚ ਕਾਫ਼ੀ ਪ੍ਰਸਿੱਧੀ ਪ੍ਰਾਪਤ ਕੀਤੀ ਸੀ। ਆਚਾਰੀ ਆਪਣਾ ਖ਼ਾਨਦਾਨੀ ਪੇਸ਼ਾ ਖ਼ਾਨਾਬਦੋਸ਼ੀ ਛੱਡ ਕੇ ਹੁਣ ਖੇਤੀ ਕਰਨ ਲੱਗੇ ਅਤੇ ਹਰ ਰੋਜ਼ ਰਾਤ ਦੇ ਖਾਣੇ ਮਗਰੋਂ ਕਥਾ ਸੁਣਾਂਦੇ ਸਨ। ਚਾਰ ਧੀਆਂ ਤੇ ਤਿੰਨ ਪੁੱਤਰ ਕੁਲ ਸੱਤ ਔਲਾਦਾਂ ਸਨ ਜਿਹਨਾਂ ਵਿਚੋਂ ਦੋ ਧੀਆਂ ਵਿਆਹੀਆਂ ਹੋਈਆਂ ਸਨ। ਵੱਡਾ ਪੁੱਤਰ ਰਾਘਬੁਲੁ ਇੰਜੀਨੀਅਰਿੰਗ ਪੜ੍ਹ ਰਿਹਾ ਸੀ। ਦੋਵੇਂ ਨਿੱਕੇ ਪੁੱਤਰ ਸਕੂਲ ਵਿਚ ਪੜ੍ਹਦੇ ਸਨ। ਰਾਧਾ ਸਾਰਿਆਂ ਤੋਂ ਨਿੱਕੀ ਸੀ। ਜ਼ਮੀਨ

ਜਾਇਦਾਦ ਦੀ ਅਣਹੋਂਦ ਹੋਣ ਤੇ ਵੀ ਟੱਬਰ ਨੂੰ ਖਾਣ-ਪੀਣ ਦੀ ਥੁੜ੍ਹ ਨਹੀਂ ਸੀ। ਦਿਨ ਲੰਘ ਰਹੇ ਸਨ। ਲੋਕਾਂ ਨੂੰ ਹੈਰਾਨੀ ਹੁੰਦੀ ਸੀ ਕਿ ਇਹਨਾਂ ਕੋਲ ਪੈਸਾ ਕਿਥੋਂ ਆਉਂਦਾ ਹੈ। ਸਮਾਜ ਸੇਵਕ ਤੇ ਪੰਡਿਤ ਹੋਣ ਕਰਕੇ ਸਾਰੇ ਇਲਾਕੇ ਦੇ ਲੋਕ ਆ ਕੇ ਕੁਝ ਨਾ ਕੁਝ ਭੇਂਟ ਚਾੜ੍ਹ ਜਾਂਦੇ ਸਨ। ਅਨੰਤਾਚਾਰੀ ਦੇ ਵੱਡੇ ਭਰਾ ਬੱਲਾਰੀ ਵਿਚ ਕਾਫ਼ੀ ਮਸ਼ਹੂਰ ਵਕੀਲ ਸਨ ਪਰ ਦੋਵੇਂ ਭਰਾਵਾਂ ਵਿਚ ਪਿਆਰ ਦਾ ਰਿਸ਼ਤਾ ਮਜ਼ਬੂਤ ਨਹੀਂ ਸੀ ਰਿਹਾ। ਅਨੰਤਾਚਾਰੀ ਜਦੋਂ ਜੇਲ੍ਹ ਗਏ ਤਾਂ ਉਹਨਾਂ ਪਿਛੋਂ ਉਹਨਾਂ ਦੇ ਟੱਬਰ ਦੀ ਦੇਖਭਾਲ ਉਹਨਾਂ ਦੇ ਦੋਸਤਾਂ ਨੇ ਹੀ ਕੀਤੀ ਸੀ। ਭਰਾ ਚੁਪ ਕੀਤਾ ਰਿਹਾ। ਪਰ ਉਸੇ ਭਰਾ ਦੇ ਘਰ ਕੋਈ ਬੀਮਾਰੀ ਪਵੇ ਜਾਂ ਕੋਈ ਖ਼ੁਸ਼ੀ ਦਾ ਮੌਕਾ ਆਉਂਦਾ ਤਾਂ ਅਨੰਤਾਚਾਰੀ ਜਾਂਦੇ ਅਤੇ ਆਪਣਾ ਫ਼ਰਜ਼ ਪੂਰਾ ਕਰ ਆਉਂਦੇ। ਉਹਨਾਂ ਦੀ ਵਹੁਟੀ ਨੂੰ ਇਹ ਸਭ ਚੰਗਾ ਨਹੀਂ ਸੀ ਲਗਦਾ ਪਰ ਉਹ ਆਪਣਾ ਅਸੰਤੋਖ ਜ਼ਾਹਿਰ ਨਾ ਕਰਕੇ ਪਤੀ ਦਾ ਸਾਥ ਦਿੰਦੀ ਅਤੇ ਮਰਯਾਦਾ ਪੂਰਵਕ ਗ੍ਰਿਹਸਤੀ ਤੋਰਦੀ।

ਅਨੰਤਾਚਾਰੀ ਨੇ ਨਿਧੀ ਨੂੰ ਆਪਣੇ ਘਰ ਆਉਣ ਦਾ ਸੱਦਾ ਦਿਤਾ। ਉਹਨਾਂ ਨੇ ਕਿਹਾ ਕਿ ਉਹਨਾਂ ਦੇ ਪਿੰਡ ਵਿਚ ਡਾਕਟਰ ਦੀ ਸਖ਼ਤ ਲੋੜ ਹੈ, ਉਥੇ ਉਸਦੇ ਖਾਣ-ਪੀਣ ਦਾ ਵੀ ਇੰਤਜ਼ਾਮ ਕਰ ਦਿਤਾ ਜਾਵੇਗਾ। ਇਥੇ ਉਸਦਾ ਯਾਰ-ਦੋਸਤ, ਸਾਕ-ਸੰਬੰਧੀ ਕੋਈ ਨਹੀਂ ਹੈ ਇਸ ਤੋਂ ਤਾਂ ਚੰਗਾ ਹੈ ਕਿ ਜਿਥੇ ਕੋਈ ਵਾਕਫ਼ ਬੰਦਾ ਹੋਵੇ ਉਥੇ ਹੀ ਟਿਕ ਜਾਵੇ। ਨਿਧੀ ਨੂੰ ਸਮਝਾ-ਬੁਝਾ ਕੇ ਉਹਨਾਂ ਨੇ ਤਿਆਰ ਕਰ ਲਿਆ। ਕਰਨੂਲ ਜਾ ਕੇ ਧੀ ਨੂੰ ਵੀ ਲੈ ਆਏ। ਨਿਧੀ ਤੇ ਧੀ ਨੂੰ ਲੈ ਕੇ ਹਫ਼ਤੇ ਭਰ ਵਿਚ ਉਹ ਵਾਪਸ ਆਪਣੇ ਪਿੰਡ ਨਿਆਮਪੱਲੀ ਮੁੜ ਆਏ। ਤਦੋਂ ਤਕ ਹੈਜ਼ਾ ਉਥੇ ਵੀ ਪੁਜ ਚੁਕਿਆ ਸੀ। ਅਨੰਤਾਚਾਰੀ ਨੇ ਨਿਧੀ ਲਈ ਇਕ ਸਾਈਕਲ ਮੁਲ ਲੈ ਦਿਤੀ। ਉਸ ਤੇ ਥੈਲਾ ਲਮਕਾ ਕੇ ਨਿਧੀ ਮੁੜ ਪਿੰਡਾਂ ਦਾ ਚੱਕਰ ਲਾ ਕੇ ਬੀਮਾਰਾਂ ਦਾ ਇਲਾਜ ਕਰਨ ਲੱਗਿਆ। ਕਦੇ ਕਦੇ ਤਾਂ ਉਹਨੂੰ ਕਿਸੇ ਪਿੰਡ ਦੀ ਪੁਰਾਣੀ ਘਾਹ ਦੀ ਕੁੱਲੀ ਵਿਚ ਜਾਂ ਕਿਸੇ ਟੁਟੇ-ਭੱਜੇ ਮੰਦਰ ਵਿਚ ਰਾਤ ਕਟਣੀ ਪੈਂਦੀ। ਉਹਨੇ ਮੰਦਰ ਦੇ ਖੰਡਰ ਦੇ ਟੁਟੇ ਦੇਵਤਾ ਦੇ ਬੁੱਤ ਸਾਹਮਣੇ ਪਤਾ ਨਹੀਂ ਕਿੰਨੇ ਕੁ ਮੁਰਦਿਆਂ ਦਾ ਸਸਕਾਰ ਕੀਤਾ ਸੀ।

ਤਿੰਨ ਹਫ਼ਤਿਆਂ ਮਗਰੋਂ ਬੀਮਾਰੀ ਦਾ ਜ਼ੋਰ ਮੱਠਾ ਪਿਆ ਅਤੇ ਨਿਧੀ ਨੂੰ ਕੁਝ ਆਰਾਮ ਮਿਲਿਆ। ਅਨੰਤਾਚਾਰੀ ਨੇ ਆਪਣੇ ਘਰ ਵਿਚ ਹੀ ਇਕ ਕਮਰਾ ਨਿਧੀ ਨੂੰ ਦੇ ਰਖਿਆ ਸੀ। ਘਰ ਉੱਨਾ ਵੱਡਾ ਤਾਂ ਨਹੀਂ ਸੀ ਪਰ ਪਿਛਵਾੜੇ ਕਾਫ਼ੀ ਖੁਲ੍ਹੀ ਥਾਂ ਸੀ। ਕਮਰੇ ਵਿਚ ਪੁਰਾਣੀ ਆਰਾਮ-ਕੁਰਸੀ ਤੇ ਪੁਰਾਣ ਗ੍ਰੰਥ ਰਾਮਾਇਣ, ਭਾਗਵਤ, ਭਗਵਦਗੀਤਾ, ਭੱਟੀ-ਵਿਕਰਮਾਰਕ ਦੀਆਂ ਕਹਾਣੀਆਂ, ਕਾਂਗਰਸ ਦੇ ਪ੍ਰੋਗਰਾਮਾਂ ਦੀਆਂ ਪੁਸਤਕਾਂ ਨਾਲ ਭਰੀ ਅਲਮਾਰੀ ਸੀ। ਹੁਣ ਨਿਧੀ ਦੀ ਰੋਜ਼-ਮਰਹਾ ਦੀ ਜ਼ਿੰਦਗੀ ਇਹ ਤਰ੍ਹਾਂ ਹੋ ਗਈ ਸੀ ਕਿ ਸਵੇਰੇ ਉਠਕੇ ਕਾਫ਼ੀ ਲੈਂਦੇ ਸਾਰ ਹੀ ਸਾਈਕਲ ਤੇ ਵਜਰ ਕਰੂਰ ਦੇ ਨੇੜੇ-ਤੇੜੇ ਦੇ ਪਿੰਡਾਂ ਵਿਚ ਜਾ ਕੇ ਬੀਮਾਰਾਂ ਨੂੰ ਵੇਖ ਆਉਂਦਾ, ਘਰ ਮੁੜ ਕੇ ਭੋਜਨ ਖਾਣਾ ਅਤੇ ਫੇਰ ਬਸਤੀ ਦੇ ਬੀਮਾਰਾਂ ਦੀ ਦੇਖਭਾਲ ਕਰਨੀ ਅਤੇ ਸ਼ਾਮ ਨੂੰ ਪੁਰਾਣ ਜਾਂ

ਰਾਮਾਇਣ ਦਾ ਪਾਠ ਸੁਣਨਾ ।

ਇਕ ਦਿਨ ਨਿਧੀ ਪਿਛਵਾੜੇ ਨਹਾਉਣ ਲਈ ਰਸੋਈ ਵਿਚੋਂ ਦੀ ਹੋ ਕੇ ਲੰਘਣ ਲੱਗਿਆ ਤਾਂ ਅਨੰਤਾਚਾਰੀ ਦੇ ਦੂਜੇ ਪੁੱਤਰ ਸ਼ੇਸ਼ੂ ਨੇ ਉਸਨੂੰ ਰੋਕਿਆ ਅਤੇ ਦੂਜੇ ਕਮਰੇ ਵਿਚੋਂ ਲੰਘ ਕੇ ਜਾਣ ਲਈ ਆਖਿਆ । ਹੁਣ ਤਕ ਨਿਧੀ ਨੂੰ ਖਾਣਾ ਵੀ ਰਸੋਈ ਵਿਚ ਨਹੀਂ ਸਗੋਂ ਬਾਹਰ ਖੁਆਇਆ ਜਾਂਦਾ ਸੀ । ਨਿਧੀ ਨੇ ਅਨੰਤਾਚਾਰੀ ਨਾਲ ਗੱਲ ਕੀਤੀ ਜਿਸਦੇ ਸਿੱਟੇ ਵਜੋਂ ਅਨੰਤਾਚਾਰੀ ਦੀ ਵਹੁਟੀ ਨੇ ਰਸੋਈ ਵਿਚੋਂ ਲੰਘਣ ਦੀ ਇਜਾਜ਼ਤ ਤਾਂ ਦੇ ਦਿਤੀ ਪਰ ਖਾਣਾ ਬਾਹਰ ਹੀ ਖੁਆਇਆ ਜਾਂਦਾ ਰਿਹਾ । ਇਹਨਾਂ ਹੀ ਦਿਨਾਂ ਵਿਚ ਅਨੰਤਾਚਾਰੀ ਦੀ ਦੂਜੀ ਧੀ ਮਾਧਵੀ ਪੇਕੇ ਆਈ । ਘਰ ਵਿਚ ਕਿਸੇ ਨਾ ਕਿਸੇ ਨੂੰ ਇਕ ਅੱਧੀ ਬੀਮਾਰੀ ਲੱਗੀ ਹੀ ਰਹਿੰਦੀ ਤੇ ਨਿਧੀ ਦਵਾਈਆਂ ਦਿੰਦਾ ਹੀ ਰਹਿੰਦਾ । ਉਹ ਉਸ ਦਿਨ ਦਵਾਈਆਂ ਖ਼ਰੀਦਣ ਲਈ ਬੱਲਾਰੀ ਜਾ ਕੇ ਸੌ ਰੁਪਇਆਂ ਦੀਆਂ ਦਵਾਈਆਂ ਖ਼ਰੀਦ ਕੇ ਇਕ ਹਫ਼ਤੇ ਮਗਰੋਂ ਘਰ ਪਰਤਿਆ ਸੀ । ਉਸ ਤੋਂ ਪਿਛਲੇ ਦਿਨ ਹੀ ਮਾਧਵੀ ਦੇ ਕੁੜੀ ਹੋਈ ਸੀ । ਉਸਦਾ ਕਮਰਾ ਜੱਚਾਖ਼ਾਨਾ ਬਣ ਗਿਆ ਸੀ ਇਸ ਲਈ ਉਸਨੇ ਅਨੰਤਾਚਾਰੀ ਨਾਲ ਸਲਾਹ-ਮਸ਼ਵਰਾ ਕੀਤਾ । ਪਿਛਵਾੜੇ ਦੂਰ ਇਕ ਰੰਡੇ ਜਿਹੇ ਰੁੱਖ ਹੇਠ ਪੱਥਰ ਵਿਛਵਾ ਕੇ ਚਾਰੋਂ ਨੁੱਕਰਾਂ ਤੇ ਲੱਕੜੀਆਂ ਗੱਡ ਕੇ ਉਪਰ ਤਾੜ ਦੇ ਪੱਤਿਆਂ ਦਾ ਛੱਪਰ ਪਾ ਕੇ ਆਪਣੇ ਲਈ ਇਕ ਕਮਰਾ ਤਿਆਰ ਕਰ ਲਿਆ ਸੀ ਅਤੇ ਉਸ ਕਮਰੇ ਦਾ ਨਾਂ ਉਸਨੇ ਸ਼ਾਂਤੀ-ਕੁਟੀਰ ਰਖਿਆ । ਆਪਣਾ ਹੋਲਡਾਲ, ਬਿਸਤਰਾ, ਦੋ ਤਖ਼ਤ ਕੁਰਸੀਆਂ ਵਿਛਵਾ ਲਈਆਂ ਅਤੇ ਉਥੇ ਹੀ ਰਹਿਣ ਲੱਗਾ । ਭੋਜਨ ਅਤੇ ਪੁਰਾਣ ਸੁਣਨ ਲਈ ਅਨੰਤਾਚਾਰੀ ਦੇ ਘਰ ਜਾਂਦਾ ਸੀ, ਬਾਕੀ ਦਾ ਸਮਾਂ ਕਮਰੇ ਵਿਚ ਬਿਤਾਉਂਦਾ ।

ਨਿਧੀ ਆਪਣੇ ਵਿਆਹ ਦੀ ਗੱਲ ਰਾਜੱਮਾਂ ਤੋਂ ਲੁਕਾ ਕੇ ਨਾ ਰਖ ਸਕਿਆ । ਰਾਜੱਮਾਂ ਨੂੰ ਉਸ ਤੇ ਦਇਆ ਆ ਗਈ । ਉਸਨੇ ਖ਼ੁਦ ਜਾ ਕੇ ਇੰਦਰਾ ਨੂੰ ਲੈ ਆਉਣ ਦਾ ਪ੍ਰਸਤਾਵ ਵੀ ਰਖਿਆ ਪਰ ਨਿਧੀ ਫਿੱਕਾ ਜਿਹਾ ਹਾਸਾ ਹੱਸ ਕੇ ਚੁਪ ਹੋ ਗਿਆ । ਉਸਨੇ ਕੋਈ ਉਤਸ਼ਾਹ ਨਾ ਵਿਖਾਇਆ । ਅਨੰਤਾਚਾਰੀ ਦੇ ਨਾਲ ਕਦੇ ਕਦੇ ਉਹ ਸਭਾਵਾਂ ਵਿਚ ਵੀ ਜਾਂਦਾ ਅਤੇ ਕਦੇ ਕਦੇ ਖ਼ੁਦ ਵੀ ਭਾਸ਼ਣ ਦਿੰਦਾ । ਲੋਕ ਉਸਦੀ ਇੱਜ਼ਤ ਕਰਨ ਲੱਗੇ ਅਤੇ ਕੁਝ ਤਾਂ ਉਸਦੇ ਦੋਸਤ ਵੀ ਬਣ ਗਏ । ਕੁਝ ਦਿਨ ਤਾਂ ਬਜਰ ਕਰੂਰ ਵਿਚ ਇਕ ਮੁਫ਼ਤ ਹਸਪਤਾਲ ਖੋਲ੍ਹਣ ਲਈ ਚੰਦਾ ਇਕੱਠਾ ਕਰਨ ਵਿਚ ਗੁਜ਼ਰ ਗਏ । ਉਸ ਤੋਂ ਬਾਅਦ ਉਹ ਦੋ ਹਫ਼ਤਿਆਂ ਤਕ ਬੁਖ਼ਾਰ ਨਾਲ ਤੜਫਦਾ ਰਿਹਾ ।

ਉਸ ਦਿਨ ਐਤਵਾਰ ਸੀ । ਉਸਦਾ ਸਿਰ ਦਰਦ ਕਰ ਰਿਹਾ ਸੀ । ਸ਼ੀਸ਼ੇ ਵਿਚ ਉਸਨੇ ਆਪਣਾ ਚਿਹਰਾ ਵੇਖਿਆ । ਦਾੜ੍ਹੀ ਵਧ ਗਈ ਸੀ, ਸ਼ੇਵ ਕਰਨ ਦੀ ਤਾਕਤ ਨਹੀਂ ਸੀ । ਉਸ ਸਮੇਂ ਕੁਝ ਪੁਰਾਣੀਆਂ ਯਾਦਾਂ ਨੇ ਉਸਨੂੰ ਘੇਰ ਲਿਆ । ਮਨੁੱਖ ਵਿਚ ਦਿਮਾਗ਼ ਨਾ ਹੁੰਦਾ ਤਾਂ ਚੰਗਾ ਸੀ ਜਾਂ ਫੇਰ ਸਿਰ ਦੇ ਉਪਰ ਕਟੀ ਹੋਈ ਅੱਧੀ ਨਾਰੰਗੀ ਦੀ ਤਰ੍ਹਾਂ ਖੋਲ ਜਿਹਾ ਚਿਪਕਿਆ ਰਹਿੰਦਾ ਤਾਂ ਕਿ ਆਪਣੀ ਮਰਜ਼ੀ ਨਾਲ ਉਹਨੂੰ

ਉਤਾਰ ਕੇ ਉਸ ਵਿਚ ਜੰਮੀ ਧੂੜ ਝਾੜ ਫੂਕ ਕੇ ਸਾਫ਼ ਕੀਤੀ ਜਾ ਸਕਦੀ। ਬੰਦੇ ਕੋਲ ਭੂਤ ਤੇ ਭਵਿੱਖ ਹੋਣੇ ਹੀ ਨਹੀਂ ਚਾਹੀਦੇ ਕਿਉਂਕਿ ਇਹ ਦੋਵੇਂ ਲਗਾਤਾਰ ਵਰਤਮਾਨ ਨੂੰ ਕੁਟਦੇ ਤੇ ਉਹਨੂੰ ਜਾਨੋਂ ਮਾਰਦੇ ਰਹਿੰਦੇ ਹਨ। ਭੂਤ ਆਪਣਾ ਫ਼ੈਸਲਾ ਦਿੰਦਾ ਹੈ ਅਤੇ ਭਵਿੱਖ ਸਜ਼ਾ ਹੈ। ਇਹਨਾਂ ਦੋਹਾਂ ਬਾਰੇ ਸੋਚ ਸੋਚ ਕੇ ਤਾਕਤ ਗੁਆ ਕੇ ਹੱਡੀਆਂ ਦੀ ਮੁੱਠ ਬਣਿਆ ਮਨੁੱਖ ਵਰਤਮਾਨ ਵਿਚ ਆਤਮਘਾਤ ਕਰਦਾ ਹੈ।

ਘੰਟਿਆਂ ਬੱਧੀ ਇੰਜ ਸੋਚਦਾ ਰਿਹਾ ਫੇਰ ਅਚਾਨਕ ਉਹਨੇ ਅੱਖਾਂ ਖੋਲ੍ਹੀਆਂ ਤਾਂ ਹਵਾ ਕਾਰਨ ਪੱਤੇ ਤੇ ਧੂੜ ਉਸ ਤੇ ਆ ਜੰਮੇ ਸਨ। ਭੇਡਾਂ ਦੇ ਇਜੜ ਵਾਂਗ ਪੱਛਮੀ ਆਸਮਾਨ ਵਿਚ ਬੱਦਲ ਸੂਰਜ ਦੀਆਂ ਕਿਰਨਾਂ ਨੂੰ ਚਰਦੇ ਜਾ ਰਹੇ ਸਨ। ਘਾਹ ਦੇ ਢੇਰ ਵਾਂਗ ਕਿਰਨਾਂ ਖ਼ਤਮ ਹੁੰਦੀਆਂ ਜਾ ਰਹੀਆਂ ਸਨ। ਜਾਪਦਾ ਸੀ ਜਿਵੇਂ ਪਹਾੜੀਆਂ ਤੇ ਪੱਥਰ ਹਿਲ ਰਹੇ ਹਨ। ਧਰਤੀ ਦੇ ਤਪ ਤੋਂ ਖ਼ੁਸ਼ ਹੋ ਕੇ ਆਸਮਾਨ ਵਰ੍ਹ ਰਿਹਾ ਸੀ। ਪੱਥਰਾਂ ਵਿਚਕਾਰ ਵਰ੍ਹ ਰਹੀਆਂ ਕਣੀਆਂ ਨੂੰ ਵੇਖ ਕੇ ਪਤਾ ਲੱਗਿਆ ਕਿ ਹਲਕਾ ਜਿਹਾ ਮੀਂਹ ਪੈ ਰਿਹਾ ਸੀ। ਕਿਸੇ ਰਾਖੇ ਦੀ ਤਰ੍ਹਾਂ ਸੂਰਜ ਕਿਰਨਾਂ ਦੀ ਸੋਟੀ ਲੈ ਕੇ ਬੱਦਲਾਂ ਵਿਚੋਂ ਉਹਨਾਂ ਨੂੰ ਹਿਲਾ ਕੇ ਝਾੜ ਰਿਹਾ ਸੀ। ਨਿਧੀ ਨੇ ਘੁੰਮ ਕੇ ਵੇਖਿਆ ਕਿ ਕਾਤਿਆਅਨੀ ਕੁਝ ਸਜਾ ਰਹੀ ਸੀ। ਆਖਣ ਲੱਗੀ "ਕਣੀਆਂ ਕਾਫ਼ੀ ਤੇਜ਼ ਹੋ ਗਈਆਂ ਹਨ।"

"ਵਰਖਾ ਵਿਚ ਨਾ ਭਿੱਜ, ਘਰ ਚਲੀ ਜਾ।"

"ਇਥੇ ਸਰਦੀ ਹੈ, ਤੁਸੀਂ ਵੀ ਅੰਦਰ ਚਲੋ ਨਾ ?"

"ਕੋਈ ਗੱਲ ਨਹੀਂ, ਇਥੇ ਚੰਗਾ ਲੱਗ ਰਿਹਾ ਹੈ।"

"ਉਤੇ ਲੈਣ ਲਈ ਸ਼ਾਲ ਲੈ ਆਵਾਂ ?"

"ਨਹੀਂ ਰਹਿਣ ਦੇ।"

ਕਾਤਿਆਅਨੀ ਸਿਰ ਤੇ ਤੌਲੀਆ ਸੁਟੇ ਅੰਦਰ ਗਈ। ਰੰਗੱਈਆ ਨੇ ਥਰਮਸ ਵਿਚੋਂ ਕਾਫ਼ੀ ਗਿਲਾਸ ਵਿਚ ਪਾ ਕੇ ਫੜਾਈ ਅਤੇ ਕਿਹਾ—"ਮਾਂ ਜੀ ਸੱਦ ਰਹੇ ਹਨ।"

"ਆਖ ਦੇਵੀਂ, ਇਥੇ ਹੀ ਠੀਕ ਹਾਂ।"

ਵਰਖਾ ਪੱਥਰਾਂ ਤੋਂ ਫਿਸਲ ਕੇ ਰੇਤ ਵਿਚੋਂ ਰਸਤਾ ਬਣਾਉਂਦੀ ਨਿੱਕੀਆਂ ਨਿੱਕੀਆਂ ਨਾਲੀਆਂ ਦਾ ਰੂਪ ਧਾਰ ਕੇ ਕਮਰੇ ਦੇ ਆਲੇ-ਦੁਆਲੇ ਵਗ ਰਹੀ ਸੀ। ਰੰਗੱਈਆ ਨੇ ਕਿਹਾ—"ਇਕ ਬੇੜੀ ਬਣਾ ਦਿਓ ਨਾ ?"

ਕਾਗ਼ਜ਼ ਪਾੜ ਕੇ ਉਹਨੇ ਇਕ ਵੱਡੀ ਬੇੜੀ ਬਣਾਈ। ਰੰਗੱਈਆ ਨੇ ਉਸਨੂੰ ਪਾਣੀ ਵਿਚ ਛੱਡਿਆ। ਕੁਝ ਦੂਰ ਵਗ ਕੇ ਉਹ ਗਿਟਿਆਂ ਵਿਚ ਫਸ ਕੇ ਛੁਟਣ ਲਈ ਹੱਥ ਪੈਰ ਮਾਰਨ ਲੱਗੀ। ਵਰਖਾ ਰੁਕ ਗਈ, ਬੱਦਲ ਫਟ ਗਏ। ਨਹਾਉਣ ਲਈ ਪਾਣੀ ਵਿਚ ਉਤਰ ਕੇ ਅਤੇ ਠੰਡ ਨਾ ਸਹਾਰ ਸਕਣ ਕਰਕੇ ਕੰਬਦੀਆਂ ਸੂਰਜ ਦੀਆਂ ਕਿਰਨਾਂ ਬਾਹਵਾਂ ਪਸਾਰ ਕੇ ਪਾਣੀ ਵਿਚ ਫੈਲ ਗਈਆਂ ਸਨ। ਉਸ ਸਮੇਂ ਕਾਤਿਆਅਨੀ ਨੇ

ਆ ਕੇ ਇਕ ਲਿਫ਼ਾਫ਼ਾ ਫੜਾਇਆ। ਜਗਨਾਥਮ ਦੀ ਚਿੱਠੀ ਸੀ। ਉਸ ਵਿਚ ਇਕੋ ਸਤਰ ਮਹੱਤਾ ਰਖਦੀ ਸੀ ਕਿ ਅਮ੍ਰਿਤਮ ਨੂੰ ਛੇ ਮਹੀਨਿਆਂ ਦਾ ਗਰਭ ਹੈ।

ਦਯਾਨਿਧੀ ਉਠਿਆ ਅਤੇ ਉਹਦੇ ਪੈਰ ਆਪ-ਮੁਹਾਰੇ ਹੀ ਪੱਛਮ ਵਲ ਉਠਣ ਲੱਗੇ। ਸੂਰਜ ਛਿਪਣ ਵਿਚ ਦੋ ਘੰਟੇ ਹੋਰ ਸਨ। ਮਾਲਸ਼ ਉਪਰੰਤ ਨਹਾ ਕੇ ਖੜੀ ਪਵਿੱਤਰ ਔਰਤ ਦੀ ਤਰ੍ਹਾਂ ਪਵਿੱਤਰ ਸੂਰਜ ਚਮਕ ਰਿਹਾ ਸੀ। ਨਿਧੀ ਨੇ ਸੋਚਿਆ ਇਸ ਪਵਿੱਤਰ ਚਮਕ ਨਾਲ ਸਰੀਰ ਨੂੰ ਭਿਉਂ ਕੇ ਸੁਕਾਉਣ ਨਾਲ ਮੈਲ ਤੇ ਪਾਪ ਧੁਲ ਕੇ ਸਰੀਰ ਪਵਿੱਤਰ ਹੋ ਜਾਵੇਗਾ। ਇਕ ਫ਼ਰਲਾਂਗ ਅੱਗੇ ਜਾ ਕੇ ਪਗਡੰਡੀ ਪੱਥਰਾਂ ਵਿਚ ਜਾ ਕੇ ਗੁਆਚ ਗਈ ਸੀ। ਚਟਾਨਾਂ ਦਾ ਠੰਡਾ ਪਰਛਾਵਾਂ ਜ਼ਮੀਨ ਤੇ ਪੈ ਰਿਹਾ ਸੀ। ਪੈਰਾਂ ਹੇਠਲੀ ਰੇਤ ਸਰਦੀ ਨਾਲ ਕੰਬ ਰਹੀ ਸੀ। ਝੱਲਿਆਂ ਵਾਂਗ ਜੰਗਲੀ ਬੂਟੇ ਸੰਤੋਖ ਨਾਲ ਭਰ ਕੇ ਬੇਹੋਸ਼ ਹੋ ਗਏ ਸਨ। ਪੰਛੀ ਆਪਣੀ ਜ਼ਾਤ ਤੇ ਨੀਤੀ ਨੂੰ ਭੁਲ ਕੇ ਜੋੜੇ ਬਣਾ ਕੇ ਸੂਰਜ ਵਲ ਨੂੰ ਭੱਜਦੇ ਜਾ ਰਹੇ ਸਨ। ਕ੍ਰਤਕ੍ਰਤਾਰੀ ਦੇ ਕਾਰਨ ਅਲੱਗ ਹੋ ਕੇ ਰੇਤ ਪਿਛਾਂਹ ਨੂੰ ਲੁਕ ਗਈ ਸੀ ਅਤੇ ਪੈਰਾਂ ਹੇਠ ਪੱਥਰ ਹੱਸਣ ਲੱਗੇ ਸਨ। ਘਾਹ ਨੀਂਦਰ ਵਿਰ ਸਾਹ ਵਾਂਗੂੰ ਹਿਲ ਰਹੀ ਸੀ। ਚਟਾਨਾਂ, ਪੱਥਰ, ਪੰਛੀ, ਕੀੜੇ-ਪਤੰਗੇ ਸਭ ਸੂਰਜ ਵਲ ਵਧਦੇ ਜਾ ਰਹੇ ਸਨ।

ਘੰਟੇ ਭਰ ਤਕ ਉਹ ਤੁਰਦਾ ਰਿਹਾ। ਹੁਣ ਪੈਰ ਅੱਗੇ ਵਧਣ ਤੋਂ ਨਾਂਹ ਕਰ ਰਹੇ ਸਨ। ਛਾਤੀ ਵਿਚ ਦਬਾਓ ਆ ਗਿਆ ਸੀ। ਇਕ ਕਾਲੇ ਜਿਹੇ ਪੱਥਰ ਤੇ ਬੈਠ ਗਿਆ। ਆਪਣੀ ਬਸਤੀ, ਸ਼ਹਿਰ, ਜ਼ਿਲ੍ਹਾ, ਰਾਜ, ਦੇਸ਼ ਸਾਰਿਆਂ ਨੂੰ ਛੱਡ ਕੇ ਨੱਸਿਆ ਜਾ ਸਕਦਾ ਹੈ ਪਰ ਆਪਣੇ ਆਪ ਨੂੰ ਛੱਡ ਕੇ ਕਿਥੇ ਜਾਵੇ? ਜਗਨਾਥਮ ਦੀ ਚਿੱਠੀ ਇਕ ਵਾਰੀ ਫੇਰ ਪੜ੍ਹੀ। "ਛੇ ਮਹੀਨਿਆਂ ਦਾ ਗਰਭ।" ਉਹਨੂੰ ਡਰ ਲੱਗਣ ਲੱਗਾ ਕਿ ਉਹ ਆਪ ਹੀ ਉਸਦਾ ਕਾਰਨ ਹੈ। ਅਮ੍ਰਿਤਮ ਕੀ ਕਰੇਗੀ? ਉਸਦਾ ਪਤੀ ਉਸ ਤੇ ਸ਼ੱਕ ਨਹੀਂ ਕਰੇਗਾ? ਜੇ ਉਹ ਉਹਨੂੰ ਛੱਡ ਦੇਵੇ ਤਾਂ ਅਮ੍ਰਿਤਮ ਦਾ ਕੀ ਬਣੇਗਾ? ਏਲੂਰ ਤੋਂ ਇਥੇ ਆ ਕੇ ਉਹਨੂੰ ਪੰਜ ਮਹੀਨੇ ਹੀ ਤਾਂ ਹੋਏ ਹਨ। ਅਮ੍ਰਿਤਮ ਨੂੰ ਹੁਣ ਛੇ ਮਹੀਨਿਆਂ ਦਾ ਗਰਭ ਹੈ। ਮਹੀਨਿਆਂ ਦਾ ਠੀਕ ਠੀਕ ਹਿਸਾਬ ਕੌਣ ਲਗਾ ਸਕਦਾ ਹੈ। ਅਮ੍ਰਿਤਮ ਨੇ ਝੂਠ ਬੋਲ ਦਿਤਾ ਹੋਣਾ। ਸੱਚੀ ਗੱਲ ਕੌਣ ਜਾਣ ਸਕੇਗਾ? ਅਮ੍ਰਿਤਮ ਨੂੰ ਔਲਾਦ ਉਹ ਨਾ ਦੇ ਸਕੇ ਤਾਂ ਕੋਈ ਗੱਲ ਨਹੀਂ ਪਰ ਹੁਣ ਸੱਚ ਤਾਂ ਆਪਣੇ ਮੂੰਹ ਵਿਚ ਕਪੜੇ ਤੁੰਨੇ ਚੁਪਚਾਪ ਵੇਖ ਰਿਹਾ ਹੈ। ਨੈਤਿਕਤਾ ਦਾ ਰੂਪ ਕੀ ਇੰਜ ਦਾ ਹੀ ਹੁੰਦਾ ਹੈ?

ਉਹਨੇ ਜੋ ਕੁਝ ਕੀਤਾ ਸੀ, ਉਹ ਚੰਗਾ ਸੀ ਜਾਂ ਮੰਦਾ, ਇਸਦਾ ਫ਼ੈਸਲਾ ਕਰਨਾ ਕਿੰਨਾ ਔਖਾ ਹੈ। ਉਸਦਾ ਸਿੱਟਾ ਮੂਹਰੇ ਰਖ ਕੇ ਕੁਦਰਤ ਉਸਦਾ ਮੁਲਾਂਕਣ ਕਰਦੀ ਹੈ ਪਰ ਉਸਦਾ ਆਪਣਾ ਵਿਚਾਰ ਕੀ ਹੈ? ਉਸ ਵਾਤਾਵਰਣ ਤੇ ਹਾਲਾਤ ਵਿਚ ਕੋਈ ਵੀ ਬੰਦਾ ਇੰਜ ਕਰਦਾ। ਕੋਈ ਦੋ ਵਿਰੋਧੀ ਸੈਕਸ ਵਾਲੇ ਬੰਦੇ ਉਸ ਸਮੇਂ ਉਹੋ ਕਰਦੇ ਜੋ ਉਹਨੇ ਕੀਤਾ ਸੀ। ਹੰਕਾਰ, ਸ਼ਖ਼ਸੀਅਤ, ਸੁਆਰਥ, "ਮੈਂ" ਦੀ ਭਾਵਨਾ ਸਾਰਿਆਂ ਨੂੰ

ਨਸ਼ਟ ਕਰਨ ਵਾਲਾ ਉਹ ਇਕ ਥੋੜ੍ਹੇ ਚਿਰ ਰਹਿਣ ਵਾਲਾ ਅਹਿਸਾਸ ਹੈ। ਉਸ ਤੋਂ ਪਰ੍ਹੇ ਅਤੇ ਬੇਲਾਗ ਰਹਿ ਸਕਣ ਵਾਲੇ ਦੇਵਤਾ ਜਾਂ ਮਹਾਤਮਾ ਹੀ ਹੋ ਸਕਦੇ ਹਨ, ਮਨੁੱਖ ਨਹੀਂ। ਮਨੁੱਖਤਾ ਹੀ ਸਭ ਤੋਂ ਚੰਗੀ ਸਾਧਨਾ ਹੈ, ਉਹੋ ਇਕੋ-ਇਕ ਸਾਧਨ ਹੈ। ਫਲ ਨਾਲ ਉਸਦਾ ਕੋਈ ਵਾਸਤਾ ਨਹੀਂ ਪਰ ਸਮਾਜ ਫਲ ਨੂੰ ਹੀ ਮੰਨਦਾ ਹੈ।

ਹਮਦਰਦੀ, ਪਿਆਰ, ਨਿਰਮਲ ਆਨੰਦ ਇਹੋ ਮਹਾਨ ਮੁੱਲ ਹਨ। ਉਸੇ ਅਹਿਸਾਸ ਨੇ ਇਹ ਗੱਲਾਂ ਦੋ ਬੰਦਿਆਂ ਨੂੰ ਭੇਟ ਕੀਤੀਆਂ। ਇਹਨਾਂ ਹੀ ਮੁੱਲਾਂ ਨੂੰ ਸਾਰਾ ਸੰਸਾਰ ਪਾ ਸਕੇ ਤਾਂ ਦੁਨੀਆਂ ਸਵਰਗ ਬਣ ਜਾਵੇ। ਮਨੁੱਖਤਾ ਰਹਿਤ ਇਨਸਾਨਾਂ ਦੇ ਕਲਿਆਣ ਲਈ ਸਮਾਜ ਰਾਹੀਂ ਬਣਾਈ ਗਈ ਵਿਆਹ ਵਰਗੀ ਸੰਸਥਾ ਦੇ ਵਿਰੁੱਧ ਵਿਦ੍ਰੋਹ ਕਰਕੇ ਉਹਨੇ ਮਨੁੱਖਤਾ ਦੇ ਪ੍ਰਤੀ ਕਸਮ ਖਾਧੀ ਸੀ। ਉਸਦੇ ਇਸ ਕੰਮ ਲਈ ਹਮਦਰਦੀ ਨਾ ਵਿਖਾ ਕੇ ਸਗੋਂ ਉਹਨੂੰ ਸਜ਼ਾ ਦਿਤੀ ਗਈ ਸੀ। ਆਮ ਪੱਧਰ ਦੇ ਲੋਕਾਂ ਦਾ ਭਾਵੁਕ ਨਾ ਹੋਣਾ ਵੀ ਸੁਭਾਵਕ ਹੈ। ਅਸਲ ਸੰਸਕਾਰੀ ਜੀਵ ਘਟ ਤਾਦਾਦ ਵਿਚ ਹੁੰਦੇ ਹਨ। ਅਜਿਹੇ ਮਨੁੱਖ ਸਦੀਆਂ ਮਗਰੋਂ ਇਕ ਜਾਂ ਦੋ ਪੈਦਾ ਹੁੰਦੇ ਹਨ, ਪੂਰੇ ਦੇਸ਼ ਵਿਚ ਇਕ ਜਾਂ ਦੋ ਹੁੰਦੇ ਹਨ। ਆਪਣਾ ਆਚਰਣ ਆਪਣੇ ਆਪ ਨੂੰ ਚੰਗਾ ਲਗੇ, ਉਹੋ ਠੀਕ ਤੇ ਸੱਚਾ ਹੈ। ਮਨੁੱਖ ਕੋਲੋਂ ਇਸੇ ਗੱਲ ਦੀ ਆਸ ਰਖੀ ਜਾਂਦੀ ਹੈ। ਉਹ ਆਪਣੇ ਆਪ ਨੂੰ ਦੂਜਿਆਂ ਦੀਆਂ ਅੱਖਾਂ ਨਾਲ ਵੇਖ ਕੇ ਉਸਦਾ ਮੁਲਾਂਕਣ ਕਰੇ ਅਤੇ ਉਸਦੇ ਆਧਾਰ ਤੇ ਆਪਣੇ ਤੇ ਦੂਜਿਆਂ ਦੇ ਆਚਰਣ ਦਾ ਖੰਡਨ ਕਰੇ, ਇਹ ਕੇਵਲ ਬੁਜ਼ਦਿਲੀ ਹੈ।

ਏਨਾ ਸਭ ਕੁਝ ਸੋਚ ਕੇ ਵੀ ਨਿਧੀ ਨੂੰ ਸ਼ਾਂਤੀ ਨਾ ਮਿਲੀ। ਇਹ ਸਭ ਕੁਝ ਕੇਵਲ ਆਪਣੇ ਆਚਰਣ ਨੂੰ ਠੀਕ ਸਾਬਤ ਕਰਨ ਲਈ ਤਰਕ, ਭਾਸ਼ਾ, ਭਾਵਾਂ ਨਾਲ ਅਵਿਭਚਾਰ ਕਰਨ ਜਿਹਾ ਜਾਪ ਰਿਹਾ ਸੀ। ਇਹ ਮੰਨਣਾ ਗ਼ਲਤ ਹੈ ਕਿ ਅੱਜਕਲ੍ਹ ਦੇ ਲੋਕ ਪਤਿਤ ਹੁੰਦੇ ਜਾ ਰਹੇ ਹਨ। ਪਤਿਤ ਹੋਣਾ ਤਾਂ ਸਦੀਆਂ ਤੋਂ ਚਲਿਆ ਆ ਰਿਹਾ ਹੈ। ਅੰਤਰਿਕ ਤੇ ਅਜੋਕੀ ਨਜ਼ਰ ਇਹੋ ਹੈ ਕਿ ਪਤਿਤ ਹੋਣ ਦਾ ਸਮਰਥਨ ਕਰਕੇ, ਦੂਜਿਆਂ ਤੋਂ ਕਰਵਾ ਕੇ, ਹੋ ਸਕੇ ਤਾਂ ਮਨੁੱਖ ਆਪਣਾ ਪਤਿਤ ਹੋਣਾ ਮੰਨ ਲਵੇ। ਇਹੋ ਸਭਿਅਤਾ ਦੀ ਨਿਸ਼ਾਨੀ ਹੈ। ਰਾਧਾਕ੍ਰਿਸ਼ਣਨ ਦੇ ਇਹ ਲਫ਼ਜ਼ ਉਹਨੂੰ ਚੇਤੇ ਆ ਗਏ। ਦਿਮਾਗ਼ ਬੜਾ ਹੀ ਅਜੀਬ ਹੈ। ਕਿਸੇ ਵਿਸ਼ੇ ਨੂੰ ਜੇ ਅਸੀਂ ਚੰਗਾ ਮੰਨ ਵੀ ਲਈਏ ਤਾਂ ਦਿਮਾਗ਼ ਉਹਨੂੰ ਸਮਰਥਨ ਦਿਵਾਉਣ ਲਈ ਕਈ ਤਰਕ ਲੱਭ ਲੈਂਦਾ ਹੈ। ਆਚਰਣ ਲਈ ਹਜ਼ਾਰਾਂ ਆਦੇਸ਼ ਕਾਰਨ ਬਣਦੇ ਹਨ। ਇਹ ਆਦੇਸ਼ ਜਿਸਮ ਵਿਚ ਜੰਮਦੇ ਹਨ, ਚੰਗੇ-ਮੰਦੇ ਦਾ ਫ਼ੈਸਲਾ ਵੀ ਜਿਸਮ ਹੀ ਕਰਦਾ ਹੈ। ਉਸ ਸਮੇਂ ਬੁੱਧੀ ਦੂਜੀ ਦੁਨੀਆਂ ਵਿਚ ਉੱਗਣ ਵਾਲੇ ਸੂਰਜ ਦੀ ਤਰ੍ਹਾਂ ਖੜੀ ਵੇਖਦੀ ਰਹਿੰਦੀ ਹੈ।

ਉਸ ਦੀਆਂ ਅੱਖਾਂ ਵਿਚ ਆਪ-ਮੁਹਾਰੇ ਅਥਰੂ ਵਗਣ ਲੱਗੇ। ਕਈ ਯਾਦਾਂ ਨੂੰ ਸਹਾਰ ਨਾ ਸਕਣ ਵਾਲੀਆਂ ਅੱਖਾਂ ਵਿਚੋਂ ਹੰਝੂ ਵਰ੍ਹ ਪਏ। ਭਵਿੱਖ ਬਾਰੇ ਬਗ਼ੈਰ ਸੋਚੇ, ਭੂਤ ਨੂੰ ਲੁਕਾਉਣ ਵਿਚ ਅਸਮਰਥ ਹੰਝੂ ਦੀ ਹਰ ਇਕ ਬੂੰਦ ਕਾਲੇ ਪੱਥਰ ਤੇ

ਡਿਗ ਕੇ ਫੱਟੜ ਹੋ ਰਹੀ ਸੀ। ਦੁਖ ਅਜਿਹਾ ਸੀ ਜਿਹਨੂੰ ਮੌਤ ਵੀ ਮਿਟਾ ਨਹੀਂ ਸਕਦੀ ਸੀ।

ਉਹਨੇ ਵੇਖਿਆ ਦੂਰੋਂ ਕਾਤਿਆਅਨੀ, ਰੰਗੱਈਆ ਤੇ ਗਵਾਲਾ ਭਾਦੱਪਾ ਉਸ ਵਲ ਆ ਰਹੇ ਹਨ। ਲਾਲ ਚਮਕਦੀ ਸਾੜ੍ਹੀ ਵਿਚ ਕਾਤਿਆਅਨੀ ਕਿਰਨ ਵਾਂਗ ਜਾਪ ਰਹੀ ਸੀ। ਨਿਧੀ ਜ਼ਮੀਨ ਤੇ ਬੈਠਿਆ ਪੈਰਾਂ ਦੀਆਂ ਉਂਗਲਾਂ ਨਾਲ ਮਿੱਟੀ ਵਿਚ ਲੀਕਾਂ ਖਿਚ ਰਿਹਾ ਸੀ। ਕੁਝ ਸਖ਼ਤ ਜਿਹਾ ਮਹਿਸੂਸ ਹੋਇਆ। ਉਸਨੇ ਪੈਰ ਦੀ ਉਂਗਲ ਤੋਂ ਹੀ ਖੋਦਣਾ ਸ਼ੁਰੂ ਕੀਤਾ। ਕੁਝ ਲਾਲ ਦਿਸਿਆ। ਰੰਗੱਈਆ ਵੀ ਆ ਪੁਜਿਆ ਤੇ ਪੱਥਰਾਂ ਨਾਲ ਖੇਡਣ ਲੱਗਿਆ।

"ਮਾਂ ਨੇ ਤੁਹਾਨੂੰ ਸੱਦਿਆ ਹੈ।" ਕਾਤਿਆਅਨੀ ਨੇ ਕਿਹਾ।

"ਮੇਰੇ ਵਾਸਤੇ ਇੰਨੀ ਦੂਰ ਕਿਉਂ ਆਈ ਹੈਂ ?"

ਕਾਤਿਆਅਨੀ ਨੇ ਜੁਆਬ ਨਾ ਦਿਤਾ। ਉਸ ਦੀਆਂ ਅੱਖਾਂ ਜ਼ਮੀਨ ਤੇ ਟਿਕੀਆਂ ਸਨ। ਕੁਝ ਲਾਲ ਜਿਹਾ ਦਿਸਿਆ ਤਾਂ ਉਹਨੂੰ ਝੁਕ ਕੇ ਵੇਖਣ ਲੱਗੀ ਅਤੇ ਹੱਥਾਂ ਨਾਲ ਜ਼ਮੀਨ ਪੁੱਟਣ ਲੱਗੀ। ਹਰੇ ਰੰਗ ਦੀ ਚਮਕ ਲਏ ਲਾਲ ਰੰਗ ਦਾ ਪੱਥਰ ਸੀ ਜਿਹੜਾ ਚਾਰੇ ਪਾਸਿਆਂ ਤੋਂ ਇਕ ਹੋਰ ਪੱਥਰ ਨਾਲ ਜਕੜਿਆ ਹੋਇਆ ਸੀ। ਦੋਹਾਂ ਨੇ ਉਹਨੂੰ ਬਾਹਰ ਕਢਿਆ। ਸੂਰਜ ਥੱਲੇ ਖਿਸਕ ਗਿਆ। ਅਖ਼ੀਰਲੀਆਂ ਕਿਰਣਾਂ ਖ਼ੂਨ ਦੀ ਲਾਲੀ ਲਏ ਕਾਤਿਆਅਨੀ ਦੀਆਂ ਗੱਲ੍ਹਾਂ ਤੇ ਚਮਕ ਉਠੀਆਂ। ਸ਼ਿਕਾਰ ਖ਼ਤਮ ਕਰਕੇ ਤੀਰਾਂ ਨੂੰ ਤਰਕਸ਼ ਵਿਚ ਪਾ ਕੇ ਸੂਰਜ ਚਲਿਆ ਗਿਆ। "ਇਹ ਕੀ ਹੈ।" ਕਾਤਿਆਅਨੀ ਉਹਨੂੰ ਚੁਕ ਕੇ ਹੈਰਾਨੀ ਨਾਲ ਵੇਖਣ ਲੱਗੀ। ਨਿਧੀ ਨੇ ਬੁਲਾਇਆ "ਕਾਤਿਆਅਨੀ।" ਇਸ ਬੇਜਾਨ ਸੁਰ ਨੂੰ ਕੁਦਰਤ ਤੋਂ ਛੁਟ ਕੋਈ ਵੀ ਨਹੀਂ ਸੁਣ ਸਕਿਆ। ਪੱਥਰਾਂ ਦਾ ਇਲਾਕਾ ਵੀ ਹੱਸ ਸਕਦਾ ਹੈ। ਇਹ ਸੋਚਦਿਆਂ ਨਿਧੀ ਨੇ ਘਰ ਵਲ ਕਦਮ ਪੁਟੇ। ਲਾਲ ਪੱਥਰ ਲੈ ਕੇ ਕਾਤਿਆਅਨੀ, ਰੰਗੱਈਆ ਅਤੇ ਭਾਦੱਪਾ ਵੀ ਪਿਛੇ ਪਿਛੇ ਤੁਰ ਪਏ।

# ਕਾਤਿਆਅਨੀ

ਅਠ ਮਹੀਨੇ ਬੀਤ ਗਏ। ਨਿਆਮਪੱਲੀ 'ਨਿਆਏਪੁਰਮ' ਅਖਵਾਉਣ ਲੱਗਾ। ਬੰਬਈ ਤੋਂ ਜੌਹਰੀ ਹੀਰਾ ਲਾਲ ਨੇ ਆ ਕੇ ਕਾਤਿਆਅਨੀ ਦਾ ਮੁੱਲ ਨਿਯਤ ਕੀਤਾ, ਇਹ ਲਾਲ ਹੀਰੇ ਦੀ ਕਣੀ ਸੀ। ਵੇਖਣ ਵਿਚ ਪੱਕੇ ਲਾਲ ਟਮਾਟਰ ਵਰਗਾ ਦਿਸਦਾ ਸੀ। ਅੰਦਰ ਹਰੇ ਰੰਗ ਦੀਆਂ ਲਕੀਰਾਂ ਚਮਕ ਰਹੀਆਂ ਸਨ। ਸ਼ਾਮ ਵੇਲੇ ਛੱਪੜ ਦੀ ਕਾਈ ਵਿਚ ਚਮਕਦੇ ਲਾਲ ਬੱਦਲ ਦੇ ਪਰਛਾਵੇਂ ਵਰਗਾ ਜਾਪਦਾ ਸੀ। ਕਾਤਿਆਅਨੀ ਨੂੰ ਬੈਲਜੀਅਮ ਦੇ ਸੀਆਨ ਬਲਾਮਚੀ ਨੇ ਕੱਟ-ਵੱਢ ਕੇ ਸੋਧਿਆ ਸੀ ਅਤੇ ਹੀਰੇ ਦਾ ਰੂਪ ਬਖ਼ਸ਼ਿਆ ਸੀ ਜਿਹੜਾ ਉਨਤਾਲੀਸ ਕੈਰੇਟ ਭਾਰੀ ਸੀ। ਕਾਤਿਆਅਨੀ ਦੀ ਉਸ ਘਰ ਵਿਚ ਨੌਂ ਦਿਨ ਤਕ ਨੁਮਾਇਸ਼ ਲੱਗੀ ਰਹੀ। ਦਰਸ਼ਕਾਂ ਦੇ ਆਰਾਮ ਲਈ ਆਲੇ-ਦੁਆਲੇ ਫੇਰੀ ਵਾਲਿਆਂ ਦੀਆਂ ਦੁਕਾਨਾਂ ਲੱਗ ਗਈਆਂ। ਮੋਟਰਾਂ, ਘੋੜਾ-ਗੱਡੀਆਂ, ਬੈਲ-ਗੱਡੀਆਂ ਤੇ ਲੋਕਾਂ ਦਾ ਤਾਂਤਾ ਲੱਗ ਗਿਆ। ਇਸ ਤੋਂ ਪਹਿਲਾਂ ਇਸ ਖੇਤਰ ਵਿਚ ਮਿਲਣ ਵਾਲੇ ਹੀਰਿਆਂ ਦੇ ਬਾਰੇ ਵਿਚ ਲੋਕਾਂ ਨੇ ਸਿਰਫ਼ ਸੁਣਿਆ ਹੀ ਸੀ ਪਰ ਹੁਣ ਉਹ ਆਪਣੀਆਂ ਅੱਖਾਂ ਨਾਲ ਉਸਦਾ ਪ੍ਰਤੱਖ ਦਰਸ਼ਨ ਕਰ ਰਹੇ ਸਨ। ਅਖ਼ਬਾਰਾਂ ਨੇ ਪੁਰਾਣੇ ਹੀਰਿਆਂ ਦੀ ਮਹਿਮਾ ਗਾਈ। ਫੇਰ ਹੀਰਾ ਲਾਲ ਜੌਹਰੀ ਉਹਨੂੰ ਖ਼ਰੀਦ ਕੇ ਲੈ ਗਿਆ।

ਹੀਰੇ ਤੋਂ ਮਿਲੀ ਰਕਮ ਵਿਚੋਂ ਨਿਧੀ ਨੇ ਤੀਜਾ ਹਿੱਸਾ ਸਰਕਾਰ ਨੂੰ ਦੇ ਦਿਤਾ ਤਾਂ ਕਿ ਉਹ ਉਥੇ ਹੀਰੇ ਦੀਆਂ ਖਾਨਾਂ ਦੀ ਖੁਦਾਈ ਸ਼ੁਰੂ ਕਰਨ ਲਈ ਆਗਿਆ ਤੇ ਲੋੜੀਂਦੀ ਮਦਦ ਦੇਵੇ। ਉਸ ਖੇਤਰ ਵਿਚ ਕਈ ਪੂੰਜੀਪਤੀ ਵੀ ਇਸ ਕੰਮ ਵਿਚ ਪੈਸਾ ਲਗਾਉਣ ਲਈ ਅਗਾਂਹ ਵਧੇ। ਬੰਬਈ ਤੋਂ ਇੰਜੀਨੀਅਰ ਆਏ ਅਤੇ ਹੀਰਾ ਮਿਲਣ ਵਾਲੀ ਥਾਂ ਦੀ ਜਾਂਚ ਕਰਕੇ ਉਹਨਾਂ ਨੇ ਮੁਢਲੀਆਂ ਯੋਜਨਾਵਾਂ ਬਣਾਈਆਂ। ਵਿਦੇਸ਼ਾਂ ਤੋਂ ਮਸ਼ੀਨਾਂ ਮੰਗਵਾਈਆਂ ਗਈਆਂ। ਆਲੇ-ਦੁਆਲੇ ਦੀ ਗ਼ਰੀਬ ਜਨਤਾ ਨੂੰ ਰੁਜ਼ਗਾਰ

ਮਿਲਿਆ । ਹੁਣ ਉਸ ਵਿਚ 400 ਮਜ਼ਦੂਰ ਕੰਮ ਕਰਨ ਲੱਗੇ । ਖਾਨਾਂ ਤੋਂ ਕੁਝ ਵਿੱਥ ਤੇ ਉਹਨਾਂ ਦੀਆਂ ਝੁਗੀਆਂ ਬਣ ਗਈਆਂ, ਉਹਨਾਂ ਵਿਚ ਕੰਮ ਕਰਨ ਵਾਲੇ ਉੱਚੇ ਅਹੁਦੇ ਵਾਲੇ ਕਰੀਬ ਇਕ ਦਰਜਨ ਕਰਮਚਾਰੀ ਵੀ ਉਥੇ ਆਲੇ-ਦੁਆਲੇ ਹੀ ਵਸ ਗਏ । ਅਨੰਤਾਚਾਰੀ ਪੂਰਾ ਕੰਮ ਆਪਣੀ ਨਿਗਰਾਨੀ ਹੇਠ ਕਰਵਾਉਂਦੇ । ਉਹਨਾਂ ਦਾ ਘਰ ਦੋ-ਮੰਜ਼ਿਲਾ ਬਣ ਗਿਆ । ਚਾਰ-ਚੁਫੇਰੇ ਚਾਰ ਦੀਵਾਰੀ ਵੀ ਬਣ ਗਈ । ਨਿਧੀ ਦਾ ਸ਼ਾਂਤੀ ਕੁਟੀਰ ਇਕ ਕਲਾਤਮਕ ਸ਼ਾਂਤੀ ਮੰਦਰ ਵਿਚ ਤਬਦੀਲ ਕਰ ਦਿਤਾ ਗਿਆ । ਜਿਹਨੂੰ ਆਧੁਨਿਕ ਉਸਾਰੀ ਕਲਾ ਦੇ ਮਹਾਰਤੀਆਂ ਨੇ ਤਿਆਰ ਕੀਤਾ ਸੀ । ਚਾਰ-ਚੁਫੇਰੇ ਬਾਗ਼ ਮੂਹਰਲੇ ਹਿੱਸੇ ਵਿਚ ਇਕ ਫੁਹਾਰਾ ਲਾਇਆ ਗਿਆ ਪਰ ਉਸ ਵਿਚੋਂ ਪਾਣੀ ਨਹੀਂ ਫੁਟਦਾ ਸੀ । ਡੂੰਘੇ ਖੂਹ ਖੁਦਵਾ ਕੇ ਰਿਜ਼ਰਵਾਇਰ ਲਗਵਾਏ ਬਗ਼ੈਰ ਪਾਣੀ ਆਉਣਾ ਨਾਮੁਮਕਿਨ ਸੀ । ਤਲਾਅ ਦੀ ਖੁਦਾਈ ਸ਼ੁਰੂ ਹੋਈ । ਮੈਸੂਰ ਤੋਂ ਸ਼ਿਲਪੀ ਸੱਦਿਆ ਗਿਆ । ਉਸਨੇ ਨਿਧੀ ਦੀ ਮਾਂ ਦਾ ਇਕ ਪੱਥਰ ਦਾ ਬੁੱਤ ਬਣਾ ਕੇ ਫੁਹਾਰੇ ਦੇ ਠੀਕ ਵਿਚਕਾਰ ਲਗਾਇਆ । ਲੋਕਾਂ ਨੇ ਸ਼ਾਂਤੀ ਮੰਦਰ ਨੂੰ ਦੁਨੀਆਂ ਦਾ ਅੱਠਵਾਂ ਅਜੂਬਾ ਮੰਨਿਆ । ਸਮਾਂ ਆਰਾਮ ਨਾਲ ਲੰਘ ਰਿਹਾ ਸੀ । ਨਿਧੀ ਰਾਇਲਸੀਮਾ ਵਿਚ ਪੱਥਰਾਂ ਤੋਂ ਛੁਟ ਹੋਰ ਕੁਝ ਨਾ ਹੋਣ ਕਰਕੇ ਜਿਸ ਸਿੱਟੇ ਤੇ ਪੁਜਿਆ ਸੀ, ਉਹਨੂੰ ਹੁਣ ਬਦਲਣਾ ਪਿਆ । ਕੰਮ ਕਰਦੇ ਮਜ਼ਦੂਰਾਂ ਨੂੰ ਵੇਖ ਕੇ ਨਿਧੀ ਬੇਹੱਦ ਖ਼ੁਸ਼ ਹੁੰਦਾ । ਕਾਲੇ ਕਾਲੇ ਮਜ਼ਬੂਤ ਮਾਸ-ਪੇਸ਼ੀਆਂ ਵਾਲੇ ਮਜ਼ਦੂਰਾਂ ਨੂੰ ਤਿੱਖੀ ਧੁੱਪ ਵਿਚ ਪਸੀਨਾ ਵਹਾਉਂਦੇ ਵੇਖ ਕੇ ਨਿਧੀ ਸੋਚਦਾ, ਪਾਣੀ ਵਿਚ ਭਿੱਜੇ ਕਾਲੇ ਪੱਥਰਾਂ ਵਰਗੇ ਜਿਸਮ ਵਾਲੇ ਇਹ ਬੰਦੇ ਕੀ ਸੱਚੀਮੁੱਚੀ ਹੀ ਇਨਸਾਨ ਦੀਆਂ ਔਲਾਦਾਂ ਹਨ ? ਸਾਹ-ਸਤ ਕਿਹਦੇ ਵਿਚ ਹੈ, ਬੰਦੇ ਦੀ ਹਿਲਜੁਲ ਵਿਚ ਜਾਂ ਮੇਹਨਤ ਵਿਚ ਜਾਂ ਇਸ ਕੰਮ ਵਿਚ ? ਕਿਥੇ ਲੁਕਿਆ ਹੈ ਉਹ—ਬਗ਼ੈਰ ਹੱਥ ਪੈਰ ਮਾਰੇ ਦੁਨੀਆਂ ਨੂੰ ਵੇਖਦੇ ਰਹਿਣ ਵਿਚ ਜਾਂ ਮਨੁੱਖ ਦੀ ਭਾਸ਼ਾ ਵਿਚ ਜਾਂ ਸ੍ਰਿਸ਼ਟੀ ਵਿਚ ? ਨਿਧੀ ਨੂੰ ਉੱਕਾ ਹੀ ਸਮਝ ਨਾ ਪਈ । ਸਮਝਣ ਲਈ ਉਹਦੇ ਕੋਲ ਟਾਈਮ ਦੀ ਘਾਟ ਸੀ । ਬੇਕਾਰ ਦੀਆਂ ਗੱਲਾਂ ਸੋਚ ਸੋਚ ਕੇ ਸਮਾਂ ਬਰਬਾਦ ਨਾ ਕਰਨ ਵਿਚ ਹੀ ਸ਼ਾਇਦ ਸਾਹ-ਸੱਤ ਲੁਕਿਆ ਹੈ । ਉਹ ਸੋਚਾਂ ਵਿਚ ਪਿਆ ਸੀ ਕਿ ਅਚਾਨਕ ਉਹਦੀ ਨਜ਼ਰ ਰਾਜੱਮਾਂ ਤੇ ਪਈ ਜੋ ਛਤਰੀ ਲਏ ਮਜ਼ਦੂਰਾਂ ਤੇ ਹੁਕਮ ਚਲਾ ਰਹੀ ਸੀ । ਅਨੰਤਾਚਾਰੀ ਨੇ ਪਿਛੋਂ ਆ ਕੇ ਵਹੁਟੀ ਨੂੰ ਝਾੜਿਆ । ਰਾਜੱਮਾਂ ਸ਼ੇਖੀ ਵਿਚ ਆ ਕੇ ਜਦ ਕਦੇ ਮਜ਼ਦੂਰਾਂ ਨੂੰ ਝਿੜਕਦੀ ਹੁੰਦੀ ਤਾਂ ਉਸਦਾ ਪਤੀ ਕਦੇ ਮਖੌਲ ਕਰਕੇ ਅਤੇ ਕਦੇ ਉਹਨੂੰ ਝਾੜ ਕੇ ਤੇ ਕਦੇ ਉਹਦੀ ਖਿੱਲੀ ਉੜਾ ਕੇ ਉਹਨੂੰ ਹਟਾਉਂਦਾ ਤਾਂ ਨਿਧੀ ਨੂੰ ਬੜਾ ਹਾਸਾ ਆਉਂਦਾ । ਉਹਨੇ ਸੋਚਿਆ ਕਿ ਇਹਨਾਂ ਦੋਹਾਂ ਦਾ ਦਿਲ ਕਿੰਨਾ ਸਿੱਧਾ ਤੇ ਛਲ ਕਪਟ ਤੋਂ ਦੂਰ ਹੈ । ਸੁਕਣ ਲਈ ਪਾਏ ਗਏ ਸਫ਼ੈਦ ਕਪੜਿਆਂ ਵਾਂਗ ਬਿਲਕੁਲ ਸਾਫ਼ । ਸੋਚਣ, ਆਖਣ ਤੇ ਕਰਨ ਵਿਚ ਕਪੜੇ ਤੇ ਉਸ ਵਿਚ ਲੁਕੇ ਭਿੱਜੜਪੁਣੇ ਵਰਗੀ ਸਥਿਤੀ ਹੈ । ਮਿਸਤ੍ਰੀ ਮਰਿਪੱਪਾ ਚੇਟੀ ਦਾ ਹਾਸਾ ਉਸ ਦੀਆਂ ਮੁੱਛਾਂ ਓਹਲੇ ਜਾ ਲੁਕਿਆ । ਨਿਧੀ ਨੂੰ ਜਦੋਂ ਪਤਾ ਲੱਗਿਆ ਕਿ ਇਹ ਬੰਦੇ ਵੀ ਹੱਸ

ਸਕਦੇ ਹਨ ਤਾਂ ਉਸਦਾ ਦਿਲ ਹੋਰ ਵੀ ਹੌਲਾ ਹੋ ਗਿਆ ।

ਖਾਨਾਂ ਦੀ ਖੁਦਾਈ ਨਾਲ ਸੰਬੰਧਿਤ ਸਾਰੇ ਕੰਮ ਆਚਾਰੀ ਜੀ ਹੀ ਵੇਖਦੇ। ਨਿਧੀ ਦੇ ਜ਼ਿੰਮੇ ਦੂਜੇ ਹੋਰ ਕਈ ਕੰਮ ਸਨ । ਉਥੇ ਇਕ ਹਸਪਤਾਲ ਖੋਲ੍ਹਣਾ, ਬੀਮਾਰਾਂ ਲਈ ਕਮਰੇ ਬਣਵਾਉਣ ਵਰਗੇ ਕਈ ਕੰਮ ਨਿਧੀ ਦੇ ਜ਼ਿੰਮੇ ਸਨ । ਉਸਨੇ ਪਹਿਲਾਂ ਚਾਰ ਕੰਪਾਉਡਰਾਂ ਤੇ ਚਾਰ ਨਰਸਾਂ ਦੀ ਨਿਯੁਕਤੀ ਕੀਤੀ । ਹਸਪਤਾਲ ਤਕ ਪੁੱਜਣ ਵਾਲੇ ਬੀਮਾਰਾਂ ਦਾ ਮੁਫ਼ਤ ਇਲਾਜ ਕੀਤਾ ਜਾਂਦਾ ਸੀ । ਰਾਜੱਮਾਂ ਦੀ ਸਲਾਹ ਨਾਲ ਉਥੇ ਇਕ ਮੁਫ਼ਤ ਸਕੂਲ ਵੀ ਖੋਲ੍ਹਿਆ ਗਿਆ ਜਿਸ ਵਿਚ ਬੜੀ ਉਮਰ ਵਾਲੇ ਵੀ ਆ ਕੇ ਪੜ੍ਹਨ ਲੱਗੇ । ਇਕ ਮਾਸਟਰ ਰਖਿਆ ਗਿਆ । ਨਾਲ ਅਨੰਤਚਾਰੀ ਤੇ ਸ਼ੇਸ਼ੂ ਵੀ ਜਾ ਕੇ ਲੋਕਾਂ ਨੂੰ ਪੜ੍ਹਾਉਂਦੇ ।

ਕਿਸੇ ਨੂੰ ਵੀ ਵਿਹਲ ਨਹੀਂ ਸੀ । ਉਸ ਦਿਨ ਨਾਰੱਈਆ ਅਮ੍ਰਿਤਮ ਦੇ ਪਿੰਡੋਂ ਹੋ ਕੇ ਮੁੜਿਆ । ਅਮ੍ਰਿਤਮ ਰਾਹੀਂ ਭੇਜਿਆ ਗਿਆ ਗੰਨਿਆਂ ਦਾ ਗੱਠੜ ਤੇ ਚੀਨੀ ਆਪਣੇ ਕਮਰੇ ਵਿਚ ਰਖੇ । ਨਿਧੀ ਨੇ ਅਮ੍ਰਿਤਮ ਤੋਂ ਉਧਾਰ ਲਏ ਰੁਪਏ ਨਾਰੱਈਆ ਦੇ ਹੱਥ ਮੋੜ ਭੇਜੇ ਸਨ । ਉਹਨੇ ਪੁਛਿਆ—"ਅਮ੍ਰਿਤਮ ਨੇ ਪੈਸੇ ਲਏ ਜਾਂ ਨਹੀਂ ?"

"ਪੈਸੇ ਭਲਾ ਕਿਹਨੂੰ ਮੰਦੇ ਲਗਦੇ ਹਨ । ਉਹਦੇ ਖ਼ਾਵੰਦ ਨੇ ਲੈ ਲਏ ।"

"ਅਮ੍ਰਿਤਮ ਨੇ ਕੁਝ ਕਿਹਾ ?"

"ਆਖਦੀ ਕੀ, ਉਹ ਤਾਂ ਪਲੰਘ ਥੱਲੇ ਪੈਰ ਹੀ ਨਹੀਂ ਧਰਦੀ । ਪੈਰ ਭਾਰੀ ਹਨ, ਦੋ-ਤਿੰਨ ਦਿਨਾਂ ਵਿਚ ਬੱਚਾ ਹੋ ਜਾਵੇਗਾ । ਮੈਨੂੰ ਤਾਂ ਉਹਨਾਂ ਨੇ ਪਛਾਣਿਆ ਹੀ ਨਹੀਂ । ਮੇਰੇ ਕਪੜੇ ਵੇਖ ਕੇ ਮੈਨੂੰ ਜਿਮੀਂਦਾਰ ਸਮਝ ਬੈਠੇ ।" ਆਖਦਿਆਂ ਨਾਰੱਈਆ ਦੁੱਧ ਵਰਗੇ ਚਿੱਟੇ ਕਪੜਿਆਂ ਵਲ ਵੇਖ ਕੇ ਹੰਕਾਰ ਨਾਲ ਮੁਸਕਰਾਇਆ ਅਤੇ ਬੋਲਿਆ—"ਇਹ ਧੋਤੀ ਉਹਨਾਂ ਨੇ ਹੀ ਦਿਤੀ ਹੈ । ਇਹ ਲਓ ਚਿੱਠੀ ।"

ਨਿਧੀ ਦੇ ਦਿਲ ਵਿਚ ਕਈ ਸੰਦੇਹ ਸਿਰ ਚੁਕਣ ਲੱਗੇ । ਉਸਦੀ ਸਮਝ ਵਿਚ ਨਹੀਂ ਆਇਆ ਕਿ ਨਾਰੱਈਆ ਕੋਲੋਂ ਪੁਛੇ ਜਾਂ ਨਹੀਂ । ਉਹ ਪੁਛਣਾ ਚਾਹੁੰਦਾ ਸੀ ਕਿ ਚਿੱਠੀ ਸਾਰਿਆਂ ਸਾਮ੍ਹਣੇ ਲਿਖ ਕੇ ਦਿਤੀ ਜਾਂ ਨਵੇਕਲੇ ਵਿਚ ਲਿਖੀ ਸੀ । ਜਦੋਂ ਉਸ ਬਾਰੇ ਪੁਛ-ਗਿੱਛ ਕਰ ਰਹੀ ਸੀ ਤਾਂ ਕੋਲ ਕੌਣ ਕੌਣ ਸੀ ? ਨਿਧੀ ਨੇ ਪੁਛਿਆ—"ਤੂੰ ਉਥੋਂ ਕਿਸ ਵੇਲੇ ਤੁਰਿਆ ਸੀ ।"

"ਸਵੇਰੇ ਤੜਕੇ ਹੀ ।"

"ਚਿੱਠੀ ਵੀ ਤਦੇ ਹੀ ਲਿਖੀ ਸੀ ?"

"ਨਹੀਂ, ਪਹਿਲੇ ਦਿਨ ਰਾਤ ਨੂੰ ਲਿਖ ਦਿਤੀ ਸੀ ।"

"ਪਤਾ ਨਹੀਂ ਕਦੋਂ ਲਿਖੀ ਹੋਵੇਗੀ ?"

"ਪਤਾ ਨਹੀਂ ।"

"ਕੁਝ ਹੋਰ ਕਿਹਾ ਸੀ ?"

"ਨਹੀਂ ਤਾਂ, ਹਾਂ ਇਥੋਂ ਦੀਆਂ ਖ਼ਬਰਾਂ ਖੋਜ ਖੋਜ ਕੇ ਪੁਛ ਰਹੀ ਸੀ। ਉਹਨਾਂ ਦੇ ਪਤੀ ਤਾਂ ਬਸ ਹੱਸਦੇ ਹੀ ਰਹੇ।"

"ਕਿਉਂ ?"

"ਪਤਾ ਨਹੀਂ। ਮੈਨੂੰ ਤਾਂ ਚੰਗਾ ਨਹੀਂ ਲੱਗਿਆ।"

"ਤਾਂ ਇੰਜ ਕਹੋ ਕਿ ਦੋਵੇਂ ਕਾਫ਼ੀ ਮਸਤੀ ਵਿਚ ਸਨ ?"

"ਹਾਂ ਮਸਤੀ ਵਿਚ ਕਿਉਂ ਨਾ ਹੋਣ। ਮਲਾਈ, ਘਿਉ, ਦੁੱਧ, ਉਹਨਾਂ ਦਾ ਕੀ ਕਹਿਣਾ ?"

"ਅਲੱਗ ਤੋਂ ਕੁਝ ਸੰਦੇਸ਼ਾ ਭੇਜਿਆ ਹੈ ?"

"ਨਹੀਂ ਪਰ ਬੁਢੀ, ਸ਼ਾਇਦ ਉਹਨਾਂ ਦੀ ਸੱਸ ਹੋਵੇਗੀ, ਉਹਨਾਂ ਨੇ ਤੁਹਾਨੂੰ ਆਪਣੇ ਪਿੰਡ ਆਉਣ ਦਾ ਸੱਦਾ ਦਿਤਾ ਹੈ। ਉਹ ਵੱਛਾ ਅੰਦਰ ਆ ਰਿਹਾ ਹੈ। ਖੁੰਡੇ ਨਾਲ ਬੰਨ੍ਹ ਆਉਂਦਾ ਹਾਂ।" ਆਖਦਿਆਂ ਨਾਰੰਈਆ ਕਾਹਲੀ ਕਾਹਲੀ ਤੁਰ ਗਿਆ। ਨਿਧੀ ਛੱਤ ਤੇ ਗਿਆ ਅਤੇ ਚਿੱਠੀ ਖੋਲ੍ਹੀ। ਮੁਹਰੇ ਮਾਂ ਦੀ ਫ਼ੋਟੋ ਟੰਗੀ ਹੋਈ ਸੀ ਉਹਨੂੰ ਉਲਟਾ ਦਿਤਾ ਤੇ ਚਿੱਠੀ ਪੜ੍ਹਨ ਲੱਗਿਆ—"ਨਾਰੰਈਆ ਨੇ ਸਭ ਕੁਝ ਦੱਸ ਦਿਤਾ ਹੈ। ਤੁਸੀਂ ਇੰਨੇ ਵੱਡੇ ਆਦਮੀ ਬਣ ਗਏ ਹੋ, ਇਹ ਜਾਣ ਕੇ ਸਾਨੂੰ ਸਾਰਿਆਂ ਨੂੰ ਬਹੁਤ ਖ਼ੁਸ਼ੀ ਹੋਈ। ਅਸੀਂ ਤਾਂ ਸੋਚਿਆ ਸੀ ਕਿ ਤੁਸੀਂ ਇਕਦਮ ਸਿੱਧੇ ਹੋ ਪਰ ਤੁਸੀਂ ਤਾਂ ਆਨੇ-ਪਾਈ ਦਾ ਹਿਸਾਬ ਵੀ ਚੇਤੇ ਰਖਿਆ ਤੇ ਪੈਸਾ ਮੋੜ ਭੇਜਿਆ। ਹੁਣ ਉਧਾਰ ਦਾ ਭੁਗਤਾਨ ਹੋ ਗਿਆ—ਹੁਣ ਤੁਹਾਨੂੰ ਲੋੜ ਕਿਉਂ ਪਵੇਗੀ ? ਹੈ ਨਾ ? ਦੋ ਮਹੀਨਿਆਂ ਬਾਅਦ ਹੋ ਸਕੇ ਤਾਂ ਇਕ ਵਾਰੀ ਕਦੇ ਇੱਧਰ ਗੇੜਾ ਮਾਰੋਗੇ ਨਾ ? ਹਾਂ ਤੁਸੀਂ ਕਿਉਂ ਆਉਣ ਲੱਗੇ ਅਸੀਂ ਗ਼ਰੀਬਾਂ ਦੇ ਘਰ ? ਕਦੇ ਅਸੀਂ ਹੀ ਆਵਾਂਗੇ ਤੁਹਾਡੇ ਘਰ। ਜੱਗੂ ਪਾਸ ਹੋ ਗਿਆ ਹੈ। ਅਗਾਂਹ ਪੜ੍ਹਨ ਲਈ ਨਾਂਹ ਕਰ ਰਿਹਾ ਹੈ। ਇਕ ਹਫ਼ਤੇ ਵਿਚ ਇਥੇ ਆ ਜਾਵੇਗਾ। ਕਦੇ ਕਦੇ ਖ਼ਤ ਲਿਖ ਕੇ ਯਾਦ ਤਾਂ ਕਰੋਗੇ ਨਾ ?"

ਜਿਸ ਅਮ੍ਰਿਤਮ ਦੇ ਬਾਰੇ ਉਹਨੇ ਕਲਪਨਾ ਕੀਤੀ ਸੀ ਉਹ ਅਮ੍ਰਿਤਮ ਇਸ ਚਿੱਠੀ ਵਿਚ ਬਿਲਕੁਲ ਨਹੀਂ ਸੀ ਅਤੇ ਨਾ ਹੀ ਉਹਦੇ ਵਿਚ ਉਹ ਅਮ੍ਰਿਤਮ ਸੀ ਜਿਹਨੂੰ ਉਹ ਪਛਾਣਦਾ ਸੀ। ਪੈਸੇ ਨਾ ਘਲਦਾ ਤਾਂ ਠੀਕ ਸੀ। ਪੈਸਿਆਂ ਦੀ ਗੱਲ ਪਤੀ ਕੋਲੋਂ ਲੁਕਾਉਣਾ ਚਾਹੁੰਦੀ ਸੀ। ਪਤਾ ਨਹੀਂ ਦੋ ਮਹੀਨਿਆਂ ਮਗਰੋਂ ਕਿਉਂ ਸੱਦਿਆ ਹੈ। ਸ਼ਾਇਦ ਤਦ ਤਕ ਬੱਚਾ ਹੋ ਜਾਵੇਗਾ। ਮੁੰਡਾ ਹੋਵੇਗਾ ਜਾਂ ਕੁੜੀ ? "ਅਸੀਂ" "ਸਾਨੂੰ" ਵਿਚ ਹੀ ਗੱਲ ਟਾਲ ਜਾਂਦੀ ਹੈ, ਸਾਫ਼ ਸਾਫ਼ 'ਮੈਂ' ਕਿਉਂ ਨਹੀਂ ਲਿਖਦੀ ? ਉ ਹੂੰ ਉਹ ਤਾਂ ਬੇਕਾਰ ਸੋਚਾਂ ਵਿਚ ਪਿਆ ਹੈ—ਸ਼ਾਇਦ ਇਹ ਚਿੱਠੀ ਨਵੇਕਲੇ ਵਿਚ ਨਹੀਂ ਲਿਖੀ ਹੋਵੇਗੀ—ਹਾਂ ਬਸ—ਇਸ ਤਰ੍ਹਾਂ ਗੋਲ-ਮੋਲ ਘੁੰਮਾ-ਫਿਰਾ ਕੇ ਲਿਖਣ ਦਾ ਇਹੋ ਕਾਰਨ ਹੋ ਸਕਦਾ ਹੈ। ਔਰਤਾਂ ਬਹੁਤ ਚਲਾਕ ਹੁੰਦੀਆਂ ਹਨ। ਉਸਨੇ ਵੇਖਿਆ—ਸਾਮ੍ਹਣੇ ਮਾਂ ਦੀ ਤਸਵੀਰ ਹੱਸ ਰਹੀ ਸੀ। ਅਰੇ ਇਹਨੂੰ ਕਿਹਨੇ ਸਿੱਧਾ ਕਰ ਦਿਤਾ। ਪਿਛਾਂਹ ਪਰਤ ਕੇ ਵੇਖਿਆ ਤਾਂ ਕਾਤਿਆਅਨੀ ਖੜੀ ਸੀ।

"ਤੂੰ ਹੀ ਇਹਨੂੰ ਸਿੱਧਾ ਕੀਤਾ ਹੈ ?"

ਕਾਤਿਆਅਨੀ ਨੇ ਸਿਰ ਹਿਲਾ ਕੇ ਹਾਮੀ ਭਰੀ ਤੇ ਕਿਹਾ—"ਤੁਹਾਨੂੰ ਕੋਈ ਮਿਲਣ ਲਈ ਆਇਆ ਹੈ ?"

"ਕੌਣ ਹੈ ?"

"ਪਤਾ ਨਹੀਂ ।"

ਕੁਝ ਚਿਰ ਸੋਚ ਕੇ ਫੇਰ ਬੋਲੀ—"ਯੋਰ ਵਾਈਫ਼" ਉਹਨੂੰ ਆਪਣੀ ਗੱਲ ਤੇ ਹਾਸਾ ਆਇਆ । ਪਰ ਹਾਸਾ ਰੋਕ ਲਿਆ । ਨਿਧੀ ਉਠ ਕੇ ਖੜਾ ਹੋ ਗਿਆ । ਕਾਤਿਆਅਨੀ ਹੇਠਾਂ ਉਤਰ ਗਈ । ਨਿਧੀ ਪੌੜੀਆਂ ਉਤਰ ਰਿਹਾ ਸੀ ਕਿ ਸਭ ਤੋਂ ਹੇਠਲੀ ਪੌੜੀ ਤੇ ਉਹਨੂੰ ਕੋਮਲੀ ਖੜੀ ਦਿੱਸੀ । ਉਥੋਂ ਦੀ ਹੀ ਉਹਨੇ ਨਮਸਕਾਰ ਕੀਤੀ । ਨਿਧੀ ਉਹਨੂੰ ਵੇਖਦਾ ਹੀ ਰਹਿ ਗਿਆ ! ਮੂੰਹ ਵਿਚੋਂ ਆਵਾਜ਼ ਨਾ ਨਿਕਲੀ । ਕੋਮਲੀ ਵਿਚ ਉਹਨੇ ਜੋ ਤਬਦੀਲੀ ਵੇਖੀ ਸੀ ਉਸਦੇ ਅੱਗੇ ਦੁਨੀਆਂ ਦੇ ਸਭ ਤਜਰਬੇ ਝੂਠੇ ਸਨ । ਆਪਣੇ ਭੂਤ ਨੂੰ ਉਹਨੇ ਪੂਰੇ ਜਿਸਮ ਤੇ ਚਾਦਰ ਵਾਂਗੂੰ ਓਡ ਰਖਿਆ ਸੀ । ਵਾਲ ਬੰਨ੍ਹੇ ਹੋਏ ਸਨ ਜਿਸਦਾ ਮਤਲਬ ਸੀ ਕਿ ਲੰਮੇ ਵਾਲ ਘਟ ਕੇ ਛੋਟੇ ਹੋ ਗਏ ਹਨ । ਕਮਰ ਦੀ ਚੌੜਾਈ ਅਜੋਕੀ ਤਹਿਜ਼ੀਬ ਦਾ ਚਿੰਨ੍ਹ ਜਾਪ ਰਹੀ ਸੀ । ਜਾਪਦਾ ਸੀ ਜਿਵੇਂ ਜੰਗਲ ਦੇ ਰੁੱਖਾਂ ਤੇ ਝਾੜ-ਝਾੜੀਆਂ ਨੂੰ ਸਮੇਟ ਕੇ ਉਥੇ ਕਾਰਖ਼ਾਨੇ ਉੱਗ ਆਏ ਹੋਣ । ਤਲਾਅ, ਤੇਲ ਦੇ ਖੂਹ, ਫੁੱਲ, ਚਾਹ ਦੇ ਕੱਪਾਂ ਦੀ ਖਨਖਨਾਹਟ, ਹੜਤਾਲਾਂ, ਪਹਾੜੀਆਂ, ਮਿਲ-ਮਾਲਕਾਂ ਦੇ ਜ਼ੁਲਮਾਂ, ਫ਼ੈਕਟਰੀ ਦੀ ਚਿਮਨੀ ਵਿਚੋਂ ਉਭਰਦਾ ਧੂੰਆਂ, ਪੰਛੀ, ਭੰਵਰੇ, ਕੀੜੇ-ਪਤੰਗੇ—ਰੌਲਾ-ਰੱਪਾ, ਬਦਬੂ ਅਤੇ ਜੁਗਨੂੰ, ਬਿਜਲੀ ਦੇ ਬਲਬ—ਇਹਨਾਂ ਸਾਰੀਆਂ ਤਬਦੀਲੀਆਂ ਦੇ ਸਿੱਟੇ ਦਾ ਚਿੰਨ੍ਹ ਸੀ ਕੋਮਲੀ । ਪਹਿਲਾਂ ਵਾਂਗ ਚੰਚਲ ਤਕਣੀ ਹੁਣ ਉਹਦੀਆਂ ਅੱਖਾਂ ਵਿਚ ਨਹੀਂ ਸੀ ਸਗੋਂ ਉਹਨਾਂ ਵਿਚ ਦੁਨੀਆਂ ਦਾ ਤਜਰਬਾ ਪ੍ਰਾਪਤ ਹੋ ਜਾਣ ਦਾ ਥਕੇਵਾਂ ਝਾਤੀ ਮਾਰ ਰਿਹਾ ਸੀ । ਮੂੰਹ ਇਕ ਅਜਿਹਾ ਗੁਲਾਬ ਜਾਪ ਰਿਹਾ ਸੀ ਜਿਸ ਵਿਚੋਂ ਰਸ ਤੇ ਖ਼ੁਸ਼ਬੂ ਨਿਚੋੜ ਕੇ ਉਹਨੂੰ ਸੁੱਟ ਦਿਤਾ ਗਿਆ ਹੋਵੇ । ਨਿਧੀ ਨੇ ਉਹਨੂੰ ਪੌੜੀਆਂ ਚੜ੍ਹ ਆਉਣ ਦਾ ਇਸ਼ਾਰਾ ਕੀਤਾ । ਉਗਦੇ ਸੂਰਜ ਦੀ ਰੌਸ਼ਨੀ ਵਿਚ ਫਿੱਕੇ ਪੈ ਰਹੇ ਤਾਰਿਆਂ ਵਰਗਾ ਹਾਸਾ ਹੱਸ ਕੇ ਕੋਮਲੀ ਪੌੜੀਆਂ ਚੜ੍ਹ ਕੇ ਕਮਰੇ ਤਕ ਆਈ ਤੇ ਚੁਗਾਠ ਦੇ ਕੋਲ ਬਹਿ ਗਈ । ਨਿਧੀ ਨੇ ਉਹਨੂੰ ਕੁਰਸੀ ਤੇ ਬੈਠਣ ਲਈ ਕਿਹਾ । ਪੂਰਾ ਕਮਰਾ ਉਹਨੂੰ ਅੱਖਾਂ ਅੱਡ ਕੇ ਤੱਕ ਰਿਹਾ ਸੀ ।

"ਨਹਾ ਕੇ ਹੀ ਤੁਹਾਡੇ ਸਾਮ੍ਹਣੇ ਆਉਣਾ ਚਾਹੁੰਦੀ ਸੀ ।"

"ਕਿਉਂ ?"

"ਪੂਰੀ ਰਾਤ ਸੁਤੀ ਨਹੀਂ ਅਤੇ ਉਪਰੋਂ ਗੱਡੀ ਦੇ ਧੂੰਏਂ ਨਾਲ ਸਾਰਾ ਜਿਸਮ ਕਾਲਾ ਪੈ ਗਿਆ ਹੈ ।"

"ਠਹਿਰੋ, ਪਾਣੀ ਗਰਮ ਕਰਨ ਲਈ ਆਖ ਆਉਂਦਾ ਹਾਂ ।" ਨਿਧੀ ਉਠਕੇ ਬਾਹਰ ਗਿਆ । ਇੰਨੇ ਨੂੰ ਕਾਤਿਆਅਨੀ ਕਾਫ਼ੀ ਤੇ ਨਾਸ਼ਤਾ ਲੈ ਆਈ । ਕੋਮਲੀ ਨੇ ਉਹਨੂੰ

ਸਿਰ ਤੋਂ ਪੈਰ ਤਕ ਵੇਖਿਆ ਅਤੇ ਕਿਹਾ—"ਮੈਂ ਤੁਹਾਡਾ ਨਾਂ ਜਾਣਦੀ ਹਾਂ।"

ਕਾਤਿਆਅਨੀ ਫਿੱਕਾ ਹਾਸਾ ਹੱਸ ਪਈ। ਏਨੇ ਨੂੰ ਨਿਧੀ ਮੁੜ ਆਇਆ। ਉਹਨੇ ਪਰਿਚੈ ਕਰਾਇਆ ਅਤੇ ਦੱਸਿਆ—"ਇੰਦਰਾ ਨਹੀਂ ਹੈ।"

"..............."

"ਇਹ ਹੈ ਕਾਤਿਆਅਨੀ। ਮੇਰਾ ਆਸਰਾ ਸ੍ਰੀ ਅਨੰਤਾਚਾਰਯੁਲੁ ਦੀ ਤੀਜੀ ਧੀ ਹੈ।"

"ਨਾਂ ਤਾਂ ਬੜਾ ਪਿਆਰਾ ਹੈ—ਮੇਰਾ ਨਾਂ ਜਾਣਦੀ ਹੈ ?"

ਕਾਤਿਆਅਨੀ ਨੇ ਆਪਣਾ ਭੋਲਾਪਨ ਹਾਸੇ ਵਿਚ ਲੁਕਾ ਲਿਆ।

"ਇਹ ਸ਼ਰਮ ਤਾਂ ਬਸ ਵਿਆਹ ਤਕ ਹੀ ਰਹਿੰਦੀ ਹੈ। ਉਸ ਤੋਂ ਬਾਅਦ ਸਭ ਕੁਝ ਛੂ-ਮੰਤਰ ਹੋ ਜਾਂਦਾ ਹੈ।" ਕਾਤਿਆਅਨੀ ਕੋਮਲੀ ਨੂੰ ਥੱਲੇ ਗ਼ੁਸਲਖ਼ਾਨੇ ਵਿਚ ਲੈ ਗਈ। ਨਾਰੱਈਆ ਨੇ ਸਾਮਾਨ ਛੱਤ ਦੇ ਕਮਰੇ ਵਿਚ ਰਖਵਾ ਦਿਤਾ ਅਤੇ ਕਮਰੇ ਵਿਚ ਸੋਫ਼ਾ ਤੇ ਇਕ ਮੰਜੀ ਹੋਰ ਵਿਛਵਾ ਦਿਤੀ। ਨਿਧੀ ਤੋਂ ਉਹਨੇ ਪੁੱਛਿਆ—"ਕੌਣ ਨੇ ਛੋਟੇ ਬਾਬੂ ?"

"ਤੂੰ ਵੇਖਿਆ ਨਹੀਂ ?"

"ਨਹੀਂ, ਲੋਕੀਂ ਕਹਿ ਰਹੇ ਸਨ ਕਿ ਕੋਈ ਤੀਵੀਂ ਹੈ।"

"ਵੇਖ ਲੈਣਾ, ਹੁਣੇ ਨਹਾ ਕੇ ਆਉਂਦੀ ਹੈ।"

ਕੋਮਲੀ ਦੇ ਬਾਰੇ ਵਿਚ ਅਨੰਤਾਚਾਰੀ ਨੂੰ ਖ਼ਬਰ ਦੇਣ ਲਈ ਨਿਧੀ ਬਾਹਰ ਨਿਕਲ ਗਿਆ। ਪਰ ਕੋਮਲੀ ਦੇ ਬਾਰੇ ਵਿਚ ਦੱਸੇਗਾ ਕੀ ? ਉਹ ਉਸਦੀ ਕੀ ਲੱਗਦੀ ਹੈ ? ਇਹਨਾਂ ਸੁਆਲਾਂ ਦਾ ਉਹਦੇ ਕੋਲ ਕੋਈ ਜੁਆਬ ਨਹੀਂ ਸੀ। ਸਮਾਜ ਦੀਆਂ ਨਜ਼ਰਾਂ ਨਾਲ ਕੋਮਲੀ ਨੂੰ ਵੇਖਿਆ ਜਾਵੇ ਤਾਂ ਹਰ ਇਕ ਨੂੰ ਉਹ ਵੱਖੋ-ਵਖਰੇ ਰਿਸ਼ਤਿਆਂ ਵਿਚ ਦਿੱਸੇਗੀ। "ਸੋਚੋ ਤੇ ਫ਼ੈਸਲਾ ਕਰੋ ਕਿ ਮੈਂ ਕੌਣ ਹਾਂ ?" ਇਹ ਲਿਖ ਕੇ ਕੋਮਲੀ ਨੂੰ ਇਕ ਸ਼ੋ-ਕੇਸ ਵਿਚ ਰਖ ਕੇ ਦਰਸ਼ਕਾਂ ਤੋਂ ਪੁੱਛਿਆ ਜਾਵੇ ਤਾਂ ਕਿਹੋ ਜਿਹਾ ਰਹੇ ? ਨਿਧੀ ਸੋਚ ਰਿਹਾ ਸੀ। ਇਕ ਜੋਤਸ਼ੀ ਵੇਖੇਗਾ ਤਾਂ ਕਹੇਗਾ—"ਇਹਨੇ ਬਹੁਤ ਦੁਖ ਸਹੇ ਹਨ। ਚਾਰ ਵਾਰੀ ਮਰਨ ਤੋਂ ਬਚੀ ਹੈ। ਜਨਮ ਪਤਰੀ ਵਿਚ ਭਵਿੱਖ ਵਿਚ ਸੁਖ ਦਾ ਯੋਗ ਹੈ। ਪਤੀ ਦੇ ਕਾਰਨ ਇਹਨੂੰ ਕਈ ਮੁਸੀਬਤਾਂ ਦਾ ਸਾਮ੍ਹਣਾ ਕਰਨਾ ਪਿਆ ਹੈ ਪਰ ਦੋਸਤਾਂ ਦੀ ਮਦਦ ਨਾਲ ਸਭ ਠੀਕ ਹੋ ਜਾਵੇਗਾ। ਇਹਨੂੰ ਔਲਾਦ-ਸੁਖ ਦਾ ਯੋਗ ਨਹੀਂ ਹੈ।"

ਇਕ ਜੀਵ-ਵਿਗਿਆਨੀ ਕਹੇਗਾ—"ਇਹ ਜੀਵ ਕਿਸੇ ਦੂਜੇ ਜੀਵ ਦੀ ਸ੍ਰਿਸ਼ਟੀ ਕਰਨ ਦੇ ਅਯੋਗ ਹੈ। ਆਸਾਨੀ ਨਾਲ ਮਿਲਣ ਵਾਲੇ ਦੋਸਤਾਨਾ-ਭਾਵ ਦਾ ਇਹਨੇ ਅਪਮਾਨ ਕੀਤਾ ਹੈ ਇਸ ਲਈ ਇਹਨੂੰ ਸਮਾਜ ਤੋਂ ਅਲਗ ਕੀਤਾ ਜਾਂਦਾ ਹੈ। ਕੁਦਰਤ ਨੇ ਇਸਨੂੰ ਜਿਹੜੀ ਸੁੰਦਰਤਾ ਸ੍ਰਿਸ਼ਟੀ ਦਾ ਵਿਕਾਸ ਕਰਨ ਲਈ ਬਖ਼ਸ਼ੀ ਸੀ, ਇਹਨੇ ਉਹ ਆਪਣੇ ਸੁਆਰਥਾਂ ਦੀ ਪੂਰਤੀ ਲਈ ਇਸਤੇਮਾਲ ਕੀਤੀ। ਇਸ ਜੀਵ ਨੇ

ਸਤਿਤਵ ਨੂੰ ਆਪਣਾ ਹਥਿਆਰ ਨਹੀਂ ਬਣਾਇਆ । ਇਹ ਹਥਿਆਰ ਪੁਰਸ਼ਾਂ ਨੇ ਹੀ ਔਰਤਾਂ ਨੂੰ ਦਿਤਾ ਹੈ । ਇਹ ਉਹਦਾ ਸੁਭਾਵਕ ਗੁਣ ਨਹੀਂ ਹੈ ਪਰ ਕੁਝ ਔਰਤਾਂ ਬੜੇ ਸੁਭਾਵਕ ਢੰਗ ਨਾਲ ਅਤੇ ਰਹੱਸਪੂਰਣ ਢੰਗ ਨਾਲ ਉਸ ਤੇ ਅਮਲ ਕਰਨ ਲਗਦੀਆਂ ਹਨ । ਇਸ ਜੀਵ ਨੇ ਉਸ ਅਸੁਭਾਵਕ ਹਥਿਆਰ ਨੂੰ ਕੋਈ ਮਹੱਤਵ ਨਹੀਂ ਦਿਤਾ । ਕੁਦਰਤ ਨੇ ਇਹਨੂੰ ਸੁੰਦਰਤਾ ਦਿਤੀ ਅਤੇ ਦਿਮਾਗ਼ ਵੀ । ਪਰ ਇਹ ਦੋਵੇਂ ਇਸ ਵਾਸਤੇ ਬੇਲੋੜੇ ਸਾਬਤ ਹੋਏ । ਅਖਾਣ ਹੈ ਕਿ ਚਲਾਕ ਔਰਤਾਂ ਸੋਹਣੀਆਂ ਵੀ ਹੋਣ ਤਾਂ ਸਮਾਜ ਦੇ ਵਿਕਾਸ ਲਈ ਖ਼ਤਰਾ ਬਣ ਜਾਂਦੀਆਂ ਹਨ ।"

ਇਕ ਡਾਕਟਰ ਉਹਨੂੰ ਵੇਖ ਕੇ ਜਿਸ ਨਤੀਜੇ ਤੇ ਪੁਜਦਾ, ਨਿਧੀ ਨੇ ਉਸਦਾ ਅੰਦਾਜ਼ਾ ਲਾਇਆ—"ਇਸ ਬੀਮਾਰ ਨੇ ਆਪਣੇ ਸੁਆਸਥ ਵਲ ਉੱਕਾ ਹੀ ਧਿਆਨ ਨਹੀਂ ਦਿਤਾ । ਇਸਦੇ ਪੂਰੇ ਜਿਸਮ ਦੀ ਮੁਰੰਮਤ ਕਰਨੀ ਪਵੇਗੀ । ਜਾਂਚ ਤੇ ਆਪਰੇਸ਼ਨ ਮਗਰੋਂ ਹੀ ਇਸ ਬਾਰੇ ਕੁਝ ਕਿਹਾ ਜਾ ਸਕਦਾ ਹੈ ।" ਸਮਾਜ ਸੁਧਾਰਕ ਆਖੇਗਾ—"ਨੀਤੀ ਤੇ ਆਦਰਸ਼ਾਂ ਦਾ ਪਾਲਨ ਕਰਦਿਆਂ ਇਹ ਔਰਤ ਆਪਣਾ ਜੀਵਨ ਬਤੀਤ ਕਰ ਸਕਦੀ ਸੀ ਪਰ ਇਹਨੇ ਉਹਨੂੰ ਛੱਡ ਦਿਤਾ ਜਿਸਦਾ ਨਤੀਜਾ ਹੁਣ ਇਹ ਭੋਗ ਰਹੀ ਹੈ । ਗ੍ਰਿਹਸਤ ਜੀਵਨ ਦੇ ਮੁਖ ਅਤੇ ਸਮਾਜਕ ਸੰਸਥਾ ਲਈ ਵੇਸਵਾ-ਪ੍ਰਵਿਰਤੀ ਕਿਸ ਤਰ੍ਹਾਂ ਇਕ ਰੋਕ ਹੈ ਇਹ ਔਰਤ ਉਸਦੀ ਜੀਉਂਦੀ-ਜਾਗਦੀ ਤਸਵੀਰ ਹੈ ।"

ਕਵੀ ਦੀਆਂ ਨਜ਼ਰਾਂ ਵਿਚ ਇਹੋ ਕੋਮਲੀ ਇਕ ਹੋਰ ਹੀ ਰੂਪ ਧਾਰ ਲਵੇਗੀ । ਕਵੀ ਆਖੇਗਾ ਉਸ ਦਿਨ ਹਨੇਰੀ ਰਾਤ ਨੂੰ ਜ਼ਖ਼ਮੀ ਕਰਨ ਵਾਲੇ ਇਹਦੇ ਇਹ ਦੋ ਨੈਨ ਅੱਜ ਉਸ ਹਨੇਰੇ ਖੇਤਰ ਵਿਚ ਜਾ ਕੇ ਅੰਨ੍ਹੇ ਹੋ ਗਏ ਹਨ । ਸੁੰਦਰਤਾ ਤੇ ਜਵਾਨੀ ਨੂੰ ਜੇ ਇਹ ਸਾਂਭ ਕੇ ਰਖਦੀ ਤਾਂ ਮੈਂ ਇਸਦੀ ਸੁੰਦਰਤਾ ਦੀ ਮਹਿਮਾ ਨੂੰ ਸਦੀਵੀ ਬਣਾਉਣ ਲਈ ਗਾਉਂਦਾ । ਹਲਕੇ ਬੱਦਲਾਂ ਵਿਚ ਧੁੰਧਲੀ ਬਿਜਲੀ ਦੀ ਚਮਕ ਦੇ ਕਾਰਨ ਲਹੂ ਵਾਂਗ ਲਾਲ ਹੋ ਉਠੀਆਂ ਇਹ ਦੋ ਅੱਖਾਂ ਘੁੰਮਦੀਆਂ ਹਨ । ਤੁਸੀਂ ਹੌਲੇ ਹੌਲੇ ਮਿੱਠੇ ਹੰਝੂਆਂ ਦਾ ਮੀਂਹ ਵਰ੍ਹਾਓ ਮਿੱਠੇ ਸੁਫਨਿਆਂ ਵਿਚ ਗੁਆਚ ਕੇ ਬੁੱਤ ਬਣਨ ਵਾਲੀ ਹੈ ਮਹਿਬੂਬਾ, ਤੁਹਾਡੇ ਗੀਤ ਮੈਂ ਹੁਣ ਨਹੀਂ ਗਾ ਸਕਦਾ ਤੇ ਨਾ ਹੀ ਹੁਣ ਮੈਂ ਤੇਰੇ ਹੰਝੂ ਪੂੰਝ ਸਕਦਾ ਹਾਂ ।

ਉਹ ਕਿਸੇ ਨੂੰ ਕਿਵੇਂ ਦੱਸੇ ਕਿ ਅਣਗਿਣਤ ਰੂਪਾਂ ਵਾਲੀ ਇਹ ਕੋਮਲੀ ਉਸਦੀ ਕੀ ਲਗਦੀ ਹੈ । ਬਾਲਪਨ ਦੀ ਦੋਸਤ ਆਖ ਦੇਵੇ ? ਛੱਡੋ ਵੀ—ਪੁੱਛਣ ਵਾਲੇ ਦਾ ਨਜ਼ਰੀਆ ਵੇਖ ਕੇ ਕੁਝ ਨਾ ਕੁਝ ਦੱਸ ਦੇਵੇਗਾ । ਨਿਧੀ ਆਚਾਰੀ ਦੇ ਘਰ ਜਾਂਦਾ ਜਾਂਦਾ ਮੁੜ ਆਪਣੇ ਘਰ ਪਰਤ ਆਇਆ । ਕੋਮਲੀ ਉਸ ਵੇਲੇ ਤਕ ਨਹਾ ਕੇ ਸਾੜ੍ਹੀ ਬੰਨ੍ਹ ਚੁਕੀ ਸੀ । ਮੱਥੇ ਤੇ ਖੱਬੇ ਪਾਸੇ ਚੀਰ ਦੇ ਥੱਲੇ ਕਾਲਾ ਜਿਹਾ ਇਕ ਧੱਬਾ ਦਿੱਸਿਆ ਜਿਹੜਾ ਪਹਿਲਾਂ ਨਹੀਂ ਸੀ । ਸਾਮ੍ਹਣੇ ਖੜੀ ਕੋਮਲੀ ਦੇ ਮੁਹਰੇ ਉਸਦੇ ਪੁਰਾਣੇ ਰੂਪ ਦੀ ਚਮਕ ਟਿਕ ਨਹੀਂ ਸੀ ਰਹੀ । ਪੁਰਾਣੀ ਕੋਮਲੀ ਖਿਲਦੀ ਹੋਈ ਕਲੀ ਸੀ ਜਿਸਨੇ ਆਪਣਾ ਵਿਕਾਸ ਰੋਕ ਲਿਆ ਸੀ । ਅੱਜ ਉਹ ਫੁੱਲਾਂ ਦੇ ਭਾਰ ਨਾਲ ਝੁਕੀ ਟਹਿਣੀ

ਵਾਂਗ ਸੀ। ਪੱਤੀਆਂ ਨੂੰ ਕੀੜਿਆਂ ਨੇ ਖਾ ਕੇ ਛਲਣੀ ਕਰ ਦਿਤਾ ਸੀ ਅਤੇ ਉਹਨਾਂ ਵਿਚੋਂ ਉਸਦਾ ਸਾਰਾ ਰਸ ਚੂਸ ਲਿਆ ਸੀ। ਨਿਸ਼ਾਨੀ ਦੇ ਤੌਰ ਤੇ ਇਹ ਧੱਬਾ ਬਚ ਗਿਆ ਸੀ।

"ਕਿਥੋਂ ਆ ਰਹੀ ਹੈ ?"

"ਮੈਂ ?" ਕੋਮਲੀ ਬੇਦਿਲੀ ਨਾਲ ਜੁਆਬ ਦੇ ਰਹੀ ਹੈ। "ਮੈਂ ਜੰਗਲ ਤੋਂ ਵਾਪਸ ਆਈ ਹਾਂ।"

"ਕੀ ਮਤਲਬ ?"

"ਹੁਣ ਮੇਰਾ ਜੀ ਸ਼ਾਂਤ ਹੈ। ਇਥੇ ਮੈਨੂੰ ਚੰਗਾ ਲੱਗ ਰਿਹਾ ਹੈ। ਬਸ ਹੋਰ ਕੁਝ ਨਾ ਪੁਛੋ।"

"ਖ਼ੈਰ, ਏਨਾ ਦੱਸਦੇ, ਕਿੱਧਰ ਦਾ ਜੰਗਲ ਸੀ ਉਹ ?"

"ਮੁਰਦਾਘਾਟ ਦੇ ਨੇੜੇ, ਨਦੀ ਦੇ ਨਾਲ ?"

"ਉਥੇ ਮੱਛੀਆਂ ਨਹੀਂ ਸਨ ?"

"ਓਹ ! ਤਾਂ ਤੁਹਾਨੂੰ ਹੁਣ ਤਕ ਚੇਤਾ ਹੈ। ਮੈਂ ਬਿਲਕੁਲ ਬਦਲ ਗਈ ਹਾਂ। ਬੜੀ ਗੰਦੀ ਲੱਗ ਰਹੀ ਹਾਂ ਨਾ ? ਤੁਸੀਂ ਤਾਂ ਬਿਲਕੁਲ ਓਦਾਂ ਦੇ ਹੀ ਹੋ। ਉੱਕਾ ਹੀ ਨਹੀਂ ਬਦਲੇ।"

"ਤੈਨੂੰ ਮੇਰਾ ਪਤਾ ਕਿਵੇਂ ਲੱਗਿਆ ?"

"ਤੁਸੀਂ ਨਾ ਦੱਸੋ ਤਾਂ ਕੀ ਮੈਂ ਲੱਭ ਨਹੀਂ ਸਕਦੀ ? ਅਖ਼ਬਾਰ ਵਿਚ ਤੁਹਾਡੀਆਂ ਗੱਲਾਂ ਛਪੀਆਂ ਸਨ। ਸਾਰੇ ਉਹਨਾਂ ਬਾਰੇ ਗੱਲਬਾਤ ਕਰਦੇ ਸਨ। ਤੁਸੀਂ ਤਾਂ ਬਹੁਤ ਵੱਡੇ ਆਦਮੀ ਬਣ ਗਏ ਹੋ।"

"ਤਾਂ ਇੰਜ ਆਖ ਵੱਡਾ ਆਦਮੀ ਬਣ ਜਾਣ ਕਰਕੇ ਹੀ ਤੂੰ ਮੈਨੂੰ ਪਛਾਣ ਸਕੀ ਹੈਂ।"

"ਹਾਲੇ ਵੀ ਉਹੋ ਬਾਲਪਨ ਦੀਆਂ ਗੱਲਾਂ ਤੇ ਆਦਤਾਂ ਨਹੀਂ ਗਈਆਂ। ਮੈਂ ਹਰ ਸਮੇਂ ਤੁਹਾਡੇ ਬਾਰੇ ਵਿਚ ਪਤਾ ਲਗਾਉਂਦੀ ਰਹੀ। ਤੁਹਾਨੂੰ ਚਿੱਠੀ ਵੀ ਲਿਖੀ। ਲਿਖੀ ਕਿ ਨਹੀਂ—ਸੱਚ ਸੱਚ ਦੱਸੋ—ਹੁਣ ਤੁਸੀਂ ਹੀ ਮੈਨੂੰ ਭੁੱਲ ਗਏ ਵੱਡੇ ਬਣ ਕੇ। ਮੈਂ ਹਰ ਰੋਜ਼ ਤੁਹਾਡੇ ਕੋਲ ਆਉਣਾ ਚਾਹੁੰਦੀ ਸੀ ਪਰ ਡਰ ਲੱਗਦਾ ਸੀ।"

"ਕਿਉਂ ?"

"ਪਤਾ ਨਹੀਂ ਕਿਉਂ, ਪੂਰੀ ਰਾਤ ਤੁਹਾਡੇ ਬਾਰੇ ਸੋਚਦੀ ਸੀ। ਨੀਂਦਰ ਵੀ ਨਹੀਂ ਪੈਂਦੀ ਸੀ। ਤੁਹਾਨੂੰ ਹੀ ਸੁਫਨਿਆਂ ਵਿਚ ਵੇਖਦੀ। ਸੋਚਦੀ ਸੀ ਕਿ ਕਿੰਨੇ ਬਦਲ ਗਏ ਹੋ। ਇਕ ਵਾਰ ਵੀ ਆ ਕੇ ਨਹੀਂ ਵੇਖਿਆ ਕਿ ਜਿਊਂਦੀ ਹਾਂ ਜਾਂ ਮਰ ਗਈ।"

"ਮੈਨੂੰ ਤੇਰੀ ਯਾਦ ਕਿਉਂ ਆਉਣ ਲੱਗੀ ?"

"ਮੈਨੂੰ ਤੁਹਾਡੇ ਨਾਲ ਲਗਾਉ ਹੈ ਤਾਂ ਕੀ ਤੁਹਾਨੂੰ ਮੇਰੇ ਨਾਲ ਨਹੀਂ ਹੋਵੇਗਾ ?"

"ਤੇਰੀ ਮਾਂ ਕਿਥੇ ਹੈ ?"

"ਮਾਂ ਨੂੰ ਤੁਸੀਂ ਚੇਤੇ ਰਖਿਆ ਪਰ ਮੈਨੂੰ ਨਹੀਂ। ਕਿਤੇ ਮਰ ਰਹੀ ਹੋਣੀ ਹੈ, ਬਸ ਪੈਸੇ ਦੇ ਪਿਛੇ ਪਾਗਲ ਬਣੀ ਹੋਈ ਹੈ। ਉਸ ਵਾਸਤੇ ਤਾਂ ਉਹੋ ਸਭ ਕੁਝ ਹੈ।"

"ਕਿਹੋ ਜਿਹੀਆਂ ਦੁੱਧ ਧੋਤੀਆਂ ਗੱਲਾਂ ਕਰ ਰਹੀ ਹੈਂ ਜਿਵੇਂ ਤੈਨੂੰ ਪੈਸੇ ਨਹੀਂ ਚਾਹੀਦੇ।"

"ਹੁਣ ਜੇ ਤੁਸੀਂ ਇਦਾਂ ਕਹੋਗੇ ਤਾਂ ਮੈਨੂੰ ਗੁਸਾ ਆ ਜਾਵੇਗਾ। ਮੈਂ ਭਲਾ ਪੈਸੇ ਲੈ ਕੇ ਕੀ ਕਰਦੀ ਤੇ ਲੈਂਦੀ ਵੀ ਤਾਂ ਕਿਹਦੇ ਵਾਸਤੇ ? ਉਸੇ ਦੇ ਆਖੇ ਲੱਗ ਕੇ ਮੰਗਦੀ ਸਾਂ।"

"ਮਾਂ ਨਾਲ ਜੇ ਤੈਨੂੰ ਏਨਾ ਮੋਹ ਹੈ ਤਾਂ ਹੁਣ ਉਹਨੂੰ 'ਕੱਲਾ ਛੱਡ ਕੇ ਕਿਵੇਂ ਤੇ ਕਿਉਂ ਤੁਰ ਆਈ ?"

"ਤੁਹਾਡੇ ਵਾਸਤੇ। ਸਮਝੇ।" ਪਿਆਰ ਭਰੀਆਂ ਅੱਖਾਂ ਨਾਲ ਉਹਨੂੰ ਤੱਕਦਿਆਂ ਬੋਲੀ।

"ਅੱਜ ਇਹ ਅਚਾਨਕ ਨਵਾਂ ਪਿਆਰ ਕਿਥੋਂ ਦੀ ਪੈਦਾ ਹੋ ਗਿਆ।"

"ਮੈਨੂੰ ਤਾਂ ਤੁਹਾਡੇ ਨਾਲ ਸ਼ੁਰੂ ਤੋਂ ਹੀ ਪਿਆਰ ਸੀ ਪਰ ਜ਼ਾਹਿਰ ਕਰਨਾ ਨਹੀਂ ਸੀ ਆਉਂਦਾ। ਕੱਚੀ ਉਮਰ ਸੀ, ਨੀਂਦਰ ਨਹੀਂ ਪੈਂਦੀ ਸੀ। ਜੇ ਕਿਤੇ ਘੜੀ ਭਰ ਲਈ ਆਉਂਦੀ ਵੀ ਸੀ ਤਾਂ ਸੁਫਨੇ ਵਿਚ ਤੁਸੀਂ ਹੀ ਵਿਖਾਈ ਦਿੰਦੇ ਸੋ। ਅਸੀਂ ਦੋਵੇਂ ਤਲਾਅ ਦੇ ਕੰਢੇ ਤੇ ਬੈਠੇ ਮੱਛੀਆਂ ਫੜ ਰਹੇ ਹੁੰਦੇ। ਤੁਸੀਂ ਮੈਨੂੰ ਤਲਾਅ ਵਿਚ ਧੱਕ ਕੇ ਤਮਾਸ਼ਾ ਵੇਖ ਰਹੇ ਹੁੰਦੇ—ਮੈਂ ਚੀਕਦੀ ਕਿ ਬਚਾਓ।" ਆਖਦਿਆਂ ਕੋਮਲੀ ਪੁਰਾਣੀਆਂ ਯਾਦਾਂ ਵਿਚ ਗੁਆਚ ਗਈ।

"ਮੇਰੇ ਵਾਸਤੇ ਪਤਾ ਨਹੀਂ ਹੋਰ ਕਿੰਨੇ ਕੁ ਲੋਕਾਂ ਨੂੰ ਛੱਡ ਕੇ ਤੁਰ ਆਈ ਹੈਂ ?" ਨਿਧੀ ਦੀ ਇਹ ਗੱਲ ਸੁਣ ਕੇ ਕੋਮਲੀ ਗੁਸੇ ਵਿਚ ਭਰ ਗਈ।

"ਉਸ ਦਿਹਾੜੀ ਵੀ ਤੁਸੀਂ ਇਹੋ ਕਿਹਾ ਸੀ ਤਾਂ ਮੈਨੂੰ ਗੁਸਾ ਆ ਗਿਆ ਸੀ ਅਤੇ ਮੈਂ ਵੀ ਕੁਝ ਆਖ ਦਿਤਾ ਸੀ, ਯਾਦ ਹੈ ਨਾ, ਤੁਸੀਂ ਮੈਨੂੰ ਚਪੇੜ ਮਾਰੀ ਸੀ।" ਆਖਦਿਆਂ ਹਥੇਲੀ ਨਾਲ ਗੱਲ੍ਹ ਥਪਥਪਾਉਣ ਲੱਗੀ। ਬਾਹਰ ਕਿਸੇ ਦੀ ਮੌਜੂਦਗੀ ਦਾ ਸ਼ੱਕ ਪਿਆ ਤਾਂ ਕੋਮਲੀ ਨੇ ਬੂਹੇ ਭੇੜ ਦਿਤੇ ਅਤੇ ਕਿਹਾ—"ਮੈਂ ਪਤੀਵ੍ਰਤਾ ਹੋਣ ਦਾ ਦਾਵਾ ਨਹੀਂ ਕਰਦੀ ਪ...।"

"ਦੱਸਣ ਦੀ ਲੋੜ ਨਹੀਂ, ਤੇਰੀ ਹਾਲਤ ਵੇਖ ਕੇ ਹੀ ਇਸਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ।" ਨਿਧੀ ਨੇ ਬੂਹੇ ਖੋਲ੍ਹ ਦਿਤੇ।

"ਸਚਾਈ ਮਰਦ ਸਹਾਰ ਨ੍ਹੀਂ ਸਕਦੇ।"

"ਤੂੰ ਇਹ ਆਪਣੇ ਤਜਰਬੇ ਤੋਂ ਜਾਣ ਸਕੀ ਹੈਂ। ਹੈਂ ਨਾ ?" ਨਿਧੀ ਨੇ ਦੂਰ ਨਾਰੱਈਆ ਨੂੰ ਵੇਖ ਕੇ ਉਹਨੂੰ ਸੱਦਿਆ, ਮਿਸਤਰੀ ਦੇ ਬਾਰੇ ਪੁੱਛਿਆ ਤੇ ਕਿਹਾ ਕਿ ਪੰਜ ਵਜੇ ਮਿਸਤਰੀ ਤੇ ਮਰੀਯੱਪਾ ਸੇਠੀ ਨੂੰ ਸੱਦ ਲਿਆਵੇ ਤਾਂ ਜੋ ਖੁਦਾਈ ਦਾ ਕੰਮ ਸ਼ੁਰੂ ਕਰ ਦਿਤਾ ਜਾਵੇ।

"ਕੋਮਲੀ ! ਤੂੰ ਇਥੇ ਕਿਸ ਤਰ੍ਹਾਂ ਆਈ। ਤੈਨੂੰ ਰਸਤਾ ਕਿਹਨੇ ਦੱਸਿਆ ?" ਨਾਰੱਈਆ ਨੇ ਝਾਕ ਕੇ ਪੁੱਛ ਹੀ ਲਿਆ।

"ਚੰਗੇ ਤਾਂ ਹੋ ਨਾਰੱਈਆ ?"

"ਹਾਂ ਠੀਕ ਹਾਂ ਤੂੰ ਕਿਥੇ ਰਹਿੰਦੀ ਹੈਂ ?"

"ਰਹਾਂਗੀ ਕਿਥੇ ? ਕਿਤੇ ਵੀ ਨਹੀਂ...ਸਾਰਿਆਂ ਦੀ ਤਰ੍ਹਾਂ ਮੈਂ ਕਿਤੇ ਘਰ ਤਾਂ ਬਣਾਇਆ ਨਹੀਂ।"

"ਨਾਟਕ ਪੂਰਾ ਹੋ ਗਿਆ ਹੋਵੇਗਾ।"

"ਕਿਹੋ ਜਿਹੀਆਂ ਗੱਲਾਂ ਕਰਦਾ ਹੈਂ ਨਾਰੱਈਆ...ਹੁਣ ਤੈਨੂੰ ਮੈਨੂੰ ਇਹੋ ਜਿਹੀਆਂ ਗੱਲਾਂ ਕਹਿਣ ਦਾ ਹੱਕ ਨਹੀਂ ਹੈ। ਮੈਂ ਵੱਡੀ ਹੋ ਗਈ ਹਾਂ। ਤੂੰ ਮੈਨੂੰ ਪਹਿਲਾਂ ਵਾਂਗੂੰ ਨਾ ਸਮਝ।"

"ਕਿੰਨੀ ਵੀ ਵੱਡੀ ਹੋ ਜਾਵੇ ਪਰ ਔਰਤ ਜ਼ਾਤ ਦਾ ਭਰੋਸਾ ਨਹੀਂ।"

"ਘਰ ਆਏ ਪ੍ਰਾਹੁਣਿਆਂ ਦਾ ਤੁਹਾਡੇ ਘਰ ਕੀ ਇੰਜ ਹੀ ਸਤਿਕਾਰ ਕੀਤਾ ਜਾਂਦਾ ਹੈ ?" ਨਿਧੀ ਵਲ ਤੱਕਦਿਆਂ ਕੋਮਲੀ ਨੇ ਪੁੱਛਿਆ।

"ਖਿਝ ਕਿਉਂ ਗਈ, ਮੈਂ ਤਾਂ ਪੁਰਾਣੀਆਂ ਗੱਲਾਂ ਯਾਦ ਕਰ ਰਿਹਾ ਸਾਂ", ਆਖਦਿਆਂ ਨਾਰੱਈਆ ਬਾਹਰ ਨਿਕਲ ਗਿਆ। ਨਿਧੀ ਵੀ ਬਾਹਰ ਤੁਰ ਗਿਆ। ਤਾਂ ਕੋਮਲੀ ਸੋਫ਼ੇ ਤੇ ਲੰਮੀ ਪੈ ਕੇ ਚੁਪਚਾਪ ਰੋਣ ਲੱਗੀ।

ਦੋ-ਤਿੰਨ ਦਿਨ ਤਾਂ ਲਗਾਤਾਰ ਅਨੰਤਾਚਾਰੀ ਦੇ ਘਰ ਲੋਕ ਕਿਸੇ ਨਾ ਕਿਸੇ ਪੱਜ ਆਉਂਦੇ ਰਹੇ ਤੇ ਕੋਮਲੀ ਨੂੰ ਹੈਰਾਨੀ ਨਾਲ ਵੇਖਦੇ। ਰਾਜੰਮਾ ਨੇ ਸੁਣਿਆ ਕਿ ਉਹ ਨਿਧੀ ਦੀ ਪਤਨੀ ਨਹੀਂ ਹੈ ਤਾਂ ਉਹਨਾਂ ਦਾ ਵੀ ਕੋਮਲੀ ਨੂੰ ਵੇਖਣ ਦਾ ਜੀ ਕਰ ਆਇਆ। ਕਾਤਿਆਅਨੀ ਦੇ ਨਾਲ ਉਹ ਵੀ ਆਏ। ਸ਼ਾਮ ਦੇ ਪੰਜ ਵਜ ਚੁਕੇ ਸਨ। ਕੋਮਲੀ ਉਸ ਵੇਲੇ ਨਹਾ ਕੇ ਵਾਲ ਸੁਆਰ ਰਹੀ ਸੀ। ਗੁੱਤ ਬਣਾ ਕੇ ਵਾਲਾਂ ਵਿਚ ਫੁੱਲ ਲਗਾਏ। ਛੱਤ ਤੇ ਆ ਕੇ ਬਾਹਰ ਦੇ ਨਜ਼ਾਰੇ ਵੇਖਣ ਲੱਗੀ। ਦੂਰ ਪਹਾੜੀਆਂ ਦੇ ਓਹਲੇ ਜਾਂਦੇ ਸੂਰਜ ਨੇ ਕੋਮਲੀ ਦਾ ਮੂੰਹ ਚਮਕਾ ਦਿਤਾ ਅਤੇ ਓਝਲ ਹੋ ਗਿਆ। ਅਖ਼ੀਰਲੀ ਕਿਰਣ ਉਸਦੇ ਵਾਲਾਂ ਦੇ ਰਸਤਿਉਂ ਉਤਰ ਕੇ ਛਿਪ ਗਈ। ਦੂਰ ਹਸਪਤਾਲ ਦੇ ਕੋਲ ਨਿਧੀ ਦਿਸਿਆ। ਉਥੋਂ ਤਕ ਘੁੰਮ ਆਉਣ ਦਾ ਜੀ ਕੀਤਾ ਪਰ ਇੰਨੇ ਨੂੰ ਰਾਜੰਮਾ ਆ ਪੁੱਜੀ।

ਕੋਮਲੀ ਨੇ ਉਹਨੂੰ ਜੀ ਆਇਆਂ ਆਖ ਕੇ ਬੈਠਣ ਲਈ ਕਿਹਾ। ਕਾਫ਼ੀ ਚਿਰ ਤਕ ਦੋਵੇਂ ਚੁਪ ਬੈਠੀਆਂ ਰਹੀਆਂ। ਦੋਹਾਂ ਵਿਚੋਂ ਕਿਸੇ ਨੂੰ ਵੀ ਸਮਝ ਨਹੀਂ ਸੀ ਆ ਰਹੀ ਕਿ ਗੱਲ ਕਿਵੇਂ ਸ਼ੁਰੂ ਕੀਤੀ ਜਾਵੇ। ਕੋਮਲੀ ਨੇ ਹੀ ਸ਼ੁਰੂਆਤ ਕੀਤੀ—"ਤੁਹਾਡੀ ਧੀ ਕਾਤਿਆਅਨੀ ਬੜੀ ਚੰਗੀ ਕੁੜੀ ਹੈ। ਮੇਰੀਆਂ ਜ਼ਰੂਰਤਾਂ ਦਾ ਹਰ ਸਮੇਂ ਧਿਆਨ ਰਖਦੀ ਹੈ—ਇੱਧਰ ਆ—ਗੁੱਤ ਬਣਾ ਦਿਆਂ—ਠਹਿਰ ਫੁੱਲ ਲਾ ਦਿੰਦੀ ਹਾਂ।"

ਕਾਤਿਆਅਨੀ ਦੇ ਮੂਹਰੇ ਕੋਮਲੀ ਉਚੀ ਤੇ ਮੋਟੀ ਲੱਗਦੀ ਸੀ ਪਰ ਰਾਜੱਮਾ ਦੇ ਮੂਹਰੇ ਮਧਰੀ, ਕੂਲੀ ਤੇ ਪਤਲੀ ਲੱਗ ਰਹੀ ਸੀ।

"ਕੰਘੀ ਲੈ ਆਵਾਂ ?" ਕਾਤਿਆਅਨੀ ਕੰਘੀ ਲਿਆਉਣ ਲਈ ਚਲੀ ਗਈ ਤਾਂ ਰਾਜੱਮਾ ਨੇ ਪੁੱਛਿਆ—"ਤੁਹਾਡੇ ਨਾਲ ਕੋਈ ਨਹੀਂ ਆਇਆ ? ਕੱਲੀ ਏਨੀ ਦੂਰ ਕਿਵੇਂ ਚਲੀ ਆਈ ?"

"ਮੇਰਾ ਆਪਣਾ ਕੋਈ ਵੀ ਨਹੀਂ ਹੈ।"

"ਮਾਂ-ਪਿਉ ਵੀ ਨਹੀਂ ? ਨਿਧੀ ਨੇ ਤੇਰੇ ਬਾਰੇ ਵਿਚ ਕਦੇ ਕੋਈ ਜ਼ਿਕਰ ਵੀ ਨਹੀਂ ਕੀਤਾ। ਆਖਦਾ ਹੈ ਕਿ ਉਹਦਾ ਕੋਈ ਨਹੀਂ ਹੈ।" ਇਕੋ ਸਾਹ ਆਖ ਕੇ ਰਾਜੱਮਾਂ ਜੁਆਬ ਦਾ ਇੰਤਜ਼ਾਰ ਕਰਨ ਲੱਗੀ।

"ਹੈ ਕਿਉਂ ਨਹੀਂ, ਬਹੁਤ ਸਾਰੇ ਆਪਣੇ ਹਨ। ਹਾਂ ਸਭ ਇਹਨਾਂ ਨੂੰ ਵੇਖ ਕੇ ਸੜਦੇ ਹਨ।"

"ਭਲਾ ਉਹ ਕਿਉਂ ?"

"ਪਤਾ ਨਹੀਂ, ਆਪਸ ਵਿਚ ਮਿਲਵਰਤਣ ਨਹੀਂ ਹੈ। ਮੈਨੂੰ ਨਹੀਂ ਪਤਾ ਇਸਦਾ ਕਾਰਨ।"

"ਤੁਹਾਡਾ ਇਹਨਾਂ ਨਾਲ ਕੀ ਰਿਸ਼ਤਾ ਹੈ ?"

"ਮੇਰਾ ? ਇਹਨਾਂ ਨਾਲ ?" ਕੋਮਲੀ ਨੇ ਝਿਜਕਦਿਆਂ ਪੁੱਛਿਆ। ਇਧਰ-ਉਧਰ ਤੱਕ ਕੇ ਅਖੀਰ ਵਿਚ ਹਿੰਮਤ ਕਰਕੇ ਆਖ ਦਿਤਾ—"ਮੈਨੂੰ ਇਹਨਾਂ ਨੇ ਪਸੰਦ ਕੀਤਾ ਸੀ।"

"ਪਤਨੀ ਦੇ ਹੁੰਦਿਆਂ ?"

"ਹੁਣ ਨਹੀਂ। ਵਿਆਹ ਤੋਂ ਪਹਿਲਾਂ ਆਖਦੇ ਸਨ। ਅਸੀਂ ਲੋਕ ਨੀਵੀਂ ਜ਼ਾਤ ਦੇ ਹਾਂ ਇਸ ਲਈ ਇਹਨਾਂ ਨੇ ਵਿਆਹ ਨਹੀਂ ਕੀਤਾ। ਹੁਣ ਸਸੁਰਾਲ ਵਾਲਿਆਂ ਨਾਲ ਇਹਨਾਂ ਦੀ ਵਿਗੜ ਗਈ ਹੈ।"

"ਤੁਹਾਡਾ ਵਿਆਹ ਹੋਇਆ ਕਿ ਨਹੀਂ ?"

"ਮੈਂ ਇਹਨਾਂ ਵਾਸਤੇ ਹੀ ਵਿਆਹ ਨਹੀਂ ਕੀਤਾ।"

ਰਾਜੱਮਾ ਸਭ ਕੁਝ ਸਮਝ ਗਈ। ਇੰਨੇ ਨੂੰ ਕਾਤਿਆਅਨੀ ਕੰਘੀ ਲੈ ਕੇ ਆ ਗਈ। ਹਨੇਰਾ ਹੋ ਗਿਆ ਸੀ। ਸਾਫ਼ ਅਸਮਾਨ ਵਿਚ ਤਾਰੇ ਨਿਕਲਣ ਲੱਗੇ ਸਨ। ਕੋਮਲੀ ਕਾਤਿਆਅਨੀ ਦੇ ਵਾਲ ਸੁਆਰਨ ਲੱਗੀ ਤਾਂ ਰਾਜੱਮਾ ਜਾਣ ਲਈ ਉਠ ਖਲੋਤੀ।

"ਅੱਜ ਤੁਸੀਂ ਸਾਡੇ ਘਰ ਖਾਉਗੇ।" ਕਾਤਿਆਅਨੀ ਨੇ ਦਾਅਵਤ ਦਾ ਸੱਦਾ ਦਿਤਾ ਤਾਂ ਕੋਮਲੀ ਨੇ ਕਿਹਾ—"ਕਿੰਨੀ ਪਿਆਰੀ ਧੀ ਹੈ। ਆਦਰ ਸਤਿਕਾਰ ਦੀਆਂ ਗੱਲਾਂ ਖ਼ੂਬ ਜਾਣਦੀ ਹੈ। ਧੀਏ ! ਹਾਲੇ ਰਹਿਣ ਦੇ, ਜਦੋਂ ਤੇਰਾ ਵਿਆਹ ਹੋਵੇਗਾ ਤਾਂ ਜ਼ਰੂਰ ਤੇਰੇ ਘਰ ਜਾ ਕੇ ਖਾਵਾਂਗੀ।"

"ਜਾਓ, ਫੇਰ ਮੈਂ ਨਹੀਂ ਬੋਲਦੀ ਤੁਹਾਡੇ ਨਾਲ ।"

ਰਾਜੰਮਾ ਤੇ ਉਸਦੀ ਧੀ ਦੋਵੇਂ ਤੁਰ ਪਈਆਂ । ਜਾਂਦਿਆਂ ਜਾਂਦਿਆਂ ਕਾਤਿਆਅਨੀ ਨੇ ਕੋਮਲੀ ਨੂੰ ਨਾਲ ਆਉਣ ਲਈ ਕਿਹਾ ਤਾਂ ਕੋਮਲੀ ਬੋਲੀ—"ਥੋੜ੍ਹੀ ਦੇਰ ਮਗਰੋਂ ਆ ਜਾਵਾਂਗੀ ।"

ਦੋਵੇਂ ਚਲੀਆਂ ਗਈਆਂ ਤਾਂ ਉਸਨੇ ਚਟਾਈ ਵਿਛਾਈ ਅਤੇ ਆਪਣੀ ਗੁੱਤ ਦਾ ਸਿਰਹਾਣਾ ਬਣਾ ਕੇ ਖੁਲ੍ਹੀ ਛੱਤ ਤੇ ਲੰਮੀ ਪੈ ਗਈ । ਇੰਨੇ ਨੂੰ ਕਿਸੇ ਦੇ ਆਉਣ ਦੀ ਆਵਾਜ਼ ਸੁਣਾਈ ਦਿਤੀ । ਉਸਨੇ ਪੁਛਿਆ—"ਕੌਣ ਹੈ ?"

ਦਯਾਨਿਧੀ ਹਸਪਤਾਲ ਤੋਂ ਵਾਪਸ ਆ ਕੇ ਹੁਣੇ ਨਹਾ ਕੇ ਆਇਆ ਸੀ । ਉਸਨੇ ਕੰਘੀ ਮੰਗੀ । ਕੋਮਲੀ ਨੇ ਫੜਾ ਦਿਤੀ । ਕੰਘੀ ਕਰਦਿਆਂ ਕਰਦਿਆਂ ਨਿਧੀ ਥੱਲੇ ਜਾਣ ਲਈ ਪੌੜੀਆਂ ਵਲ ਵਧਿਆ । ਸਾਬੁਨ ਦੀ ਖ਼ੁਸ਼ਬੂ ਹਵਾ ਵਿਚ ਤੈਰ ਗਈ । ਕੋਮਲੀ ਨੇ ਨਿਧੀ ਨੂੰ ਕਿਹਾ ਕਿ ਉਹ ਛੱਤ ਤੇ ਹੀ ਕੰਘੀ ਕਰੇ । ਪਰ ਸੁਣੀ ਅਣਸੁਣੀ ਕਰਕੇ ਨਿਧੀ ਤੁਰ ਗਿਆ ।

ਤਿੰਨ ਕੁ ਮਿੰਟ ਲੰਘ ਗਏ ਅਚਾਨਕ ਕੋਮਲੀ ਵੀ ਥੱਲੇ ਉਤਰ ਗਈ । ਨਿਧੀ ਥੱਲੜੇ ਕਮਰੇ ਵਿਚ ਬੈਠਾ ਕੰਘਾ ਕਰ ਰਿਹਾ ਸੀ । ਕੋਮਲੀ ਚੁਪਚਾਪ ਕਾਫ਼ੀ ਦਾ ਕੱਪ ਲੈ ਕੇ ਪਿਛੇ ਜਾ ਖਲੋਤੀ ।

ਨਿਧੀ ਨੇ ਪਰਤ ਕੇ ਵੇਖਿਆ । ਲਾਲਟੇਨ ਦੀ ਰੌਸ਼ਨੀ ਵਿਚ ਨਿਧੀ ਦਾ ਚਿਹਰਾ ਚਮਕ ਉਠਿਆ । ਅਚਾਨਕ ਉਸਦਾ ਦਿਲ ਡਾਵਾਂਡੋਲ ਹੋਣ ਲੱਗਿਆ । ਪਛਤਾਵੇ ਦੇ ਕਾਰਨ ਦਇਆ ਦੀ ਭੀਖ ਮੰਗਦੀਆਂ ਉਹਦੀਆਂ ਅੱਖਾਂ । ਤਜਰਬੇ ਵਿਚ ਪੂਰਣਤਾ ਪਾ ਕੇ ਭਰ ਉਠੇ ਉਸਦੇ ਅੰਗਾਂ ਨੇ ਨਿਧੀ ਨੂੰ ਉਸਦੀ ਪੁਰਾਣੀ ਸੁੰਦਰਤਾ ਚੇਤੇ ਕਰਵਾ ਕੇ ਹਿਲਾ ਦਿਤਾ । ਹੁਣ ਤਕ ਲੁਕਿਆ ਇਕ ਨਵਾਂਪਨ, ਦੁਨੀਆਂ ਦੇ ਝੱਲਪੁਣੇ ਨੂੰ ਵੇਖ ਕੇ ਉਹਨੂੰ ਖਿਝਾਉਣਾ ਛੱਡ ਕੇ ਹੱਸਦਾ ਉਸਦਾ ਸੁੱਚਾ ਚਿਹਰਾ । ਅਖ਼ੀਰ ਵਿਚ ਨਿਧੀ ਨੂੰ ਉਸ ਵਿਚੋਂ ਇਕ ਪੁਰਾਣੇ ਸੁਫਨੇ ਸੱਚੇ ਹੋ ਜਾਣ ਵਰਗਾ ਅਹਿਸਾਸ ਹੋਇਆ ।

"ਤੂੰ ਨਹੀਂ ਪੀਏਂਗੀ ।"

"ਬਸ ਦਿਹਾੜੀ ਵਿਚ ਦੋ ਵਾਰੀ ਪੀਂਦੀ ਹਾਂ । ਜ਼ਿਆਦਾ ਪੀਣ ਨਾਲ ਮੋਟੀ ਹੋ ਜਾਣ ਦਾ ਡਰ ਹੈ ।" ਆਖਦਿਆਂ ਆਪਣੇ ਪੈਰਾਂ ਵਲ ਤੱਕ ਕੇ ਹੱਸਣ ਲੱਗੀ ।

"ਤਾਂ ਕੀ ਹੈ । ਉਮਰ ਦੇ ਨਾਲ ਨਾਲ ਜਿਸਮ ਵਿਚ ਤਬਦੀਲੀ ਤਾਂ ਆਉਂਦੀ ਹੀ ਹੈ । ਜਿਹਨਾਂ ਨੂੰ ਅਸੀਂ ਮਨਜ਼ੂਰ ਕਰ ਲੈਂਦੇ ਹਾਂ ਪਰ...।"

"ਤਾਂ ਫੇਰ ਤੁਸੀਂ ਕਿਉਂ ਨਹੀਂ ਬਦਲੇ ?" ਕੋਮਲੀ ਨੇ ਗੱਲ ਟੁੱਕੀ ।

"ਬਦਲਿਆ ਕਿਉਂ ਨਹੀਂ । ਵੇਖਦੀ ਨਹੀਂ ਅੱਖਾਂ ਦੇ ਹੇਠਾਂ ਛਾਈਆਂ । ਸਵੇਰੇ ਵੇਖੇਂਗੀ ਤਾਂ ਕਿਤੇ ਕਿਤੇ ਚਿੱਟੇ ਵਾਲ ਵੀ ਦਿੱਸਣਗੇ ।"

"ਸੱਚ ਮੰਨੋ ਤਾਂ ਮੈਨੂੰ ਤਾਂ ਤੁਸੀਂ ਸਾਰਿਆਂ ਤੋਂ ਚੰਗੇ ਲੱਗ ਰਹੇ ਹੋ ।"

"ਮੇਰੇ ਵਿਚ ਦਿੱਸਣ ਵਾਲੀ ਚੰਗਿਆਈ ਤੇਰੇ ਆਪਣੇ ਅੰਦਰ ਦਾ ਹੀ ਰੂਪ ਹੈ, ਮੇਰੇ ਅੰਦਰ ਚੰਗਿਆਈ ਉੱਕਾ ਹੀ ਨਹੀਂ ਹੈ।"

"ਲਓ ਵੇਦਾਂਤ ਦੀਆਂ ਗੱਲਾਂ ਕਰਨ ਲੱਗੇ।" ਆਖਦਿਆਂ ਕੋਮਲੀ ਨੇ ਕੱਪ ਫੜਾਇਆ ਅਤੇ ਕਿਹਾ—"ਜ਼ਰਾ ਵੇਖਾਂ ਤਾਂ ਕਿੰਨੇ ਕੁ ਚਿੱਟੇ ਵਾਲ ਹਨ।" ਲਾਲਟੇਨ ਚੁਕ ਕੇ ਵੇਖਦਿਆਂ ਵਾਲਾਂ ਵਿਚ ਉਂਗਲਾਂ ਫੇਰਣ ਲੱਗੀ। ਨਿਧੀ ਨੇ ਉਹ ਹੱਥ ਆਪਣੀ ਹਥੇਲੀ ਵਿਚ ਲੈ ਲਿਆ ਅਤੇ ਉਹਨੂੰ ਪਿਆਰ ਨਾਲ ਵੇਖਣ ਲੱਗਿਆ।

"ਕਿਉਂ ਤੁਹਾਨੂੰ ਛੁਹਣ ਦੀ ਮਨਾਹੀ ਹੈ ?" ਪੁਛਦਿਆਂ ਉਹਨੇ ਨਿਧੀ ਦਾ ਹੱਥ ਦਬਾਇਆ। ਨਿਧੀ ਨੇ ਕੋਮਲੀ ਦਾ ਹੱਥ ਛੱਡ ਦਿਤਾ।

"ਉਹਨੀਂ ਦਿਨੀਂ ਦਿਨ-ਰਾਤ ਮੇਰੇ ਲਈ ਦੀਵਾਨੇ ਬਣੇ ਰਹਿੰਦੇ ਸੀ ਹੁਣ ਕਿੰਨੇ ਬਦਲ ਗਏ ਹੋ। ਕੋਲ ਰਹੋ ਤਾਂ ਠੀਕ ਹੈ, ਰਤਾ ਕੁ ਦੂਰ ਜਾਂਦਿਆਂ ਹੀ ਪੁਰਸ਼ ਬਦਲ ਜਾਂਦੇ ਹਨ।"

"ਕੋਲ ਰਹਿਣ ਤੇ ਵੀ ਧੋਖਾ ਦੇਣ ਦੀ ਤਾਕਤ ਕੇਵਲ ਔਰਤ ਵਿਚ ਹੀ ਹੁੰਦੀ ਹੈ।"

"ਮੈਂ ਤੁਹਾਨੂੰ ਕਦੋਂ ਧੋਖਾ ਦਿਤਾ ?"

"ਇਹ ਤਾਂ ਤੈਨੂੰ ਪਤਾ ਹੋਣੈ।"

"ਉਫ਼ ! ਕਿੰਨੀਆਂ ਤਿੱਖੀਆਂ ਗੱਲਾਂ ਕਰਦੇ ਹੋ।" ਮੂੰਹ ਬਣਾ ਕੇ ਜ਼ਰਾ ਕੁ ਪਿਛੇ ਹਟੀ ਤੇ ਉਸ ਦੀਆਂ ਅੱਖਾਂ ਦੀਆਂ ਡੂੰਘਾਈਆਂ ਵਿਚ ਝਾਕਣ ਲੱਗੀ।

"ਕੀ ਕਰਦੀ। ਮੈਨੂੰ ਤਾਂ ਉਸ ਸਮੇਂ ਪਿਆਰ ਦਾ ਮਤਲਬ ਹੀ ਨਹੀਂ ਪਤਾ ਸੀ। ਤੁਹਾਨੂੰ ਵੇਖਦੀ ਤਾਂ ਪਤਾ ਨਹੀਂ ਕਿਹੋ ਜਿਹਾ ਜਾਪਦਾ ਸੀ। ਤੁਸੀਂ ਮੇਰੇ ਨਾਲ ਦਿਲ ਖੋਲ੍ਹ ਕੇ ਗੱਲਾਂ ਵੀ ਤਾਂ ਨਹੀਂ ਕਰਦੇ ਸੀ। ਮੇਰੇ ਨਾਲ ਵਿਆਹ ਵੀ ਨਹੀਂ ਕੀਤਾ। ਪੁਰਾਣੀਆਂ ਗੱਲਾਂ ਨੂੰ ਸੋਚ ਕੇ ਹੀ ਡਰ ਲੱਗਦਾ ਹੈ।" ਆਖਦਿਆਂ ਕੋਮਲੀ ਨੇ ਆਪਣਾ ਸਿਰ ਨਿਧੀ ਦੇ ਮੋਢਿਆਂ ਤੇ ਰਖ ਦਿਤਾ ਅਤੇ ਅੱਖਾਂ ਮੀਟ ਲਈਆਂ। ਤੇਲ ਖ਼ਤਮ ਹੋ ਜਾਣ ਕਰਕੇ ਲਾਲਟੇਨ ਦੀ ਰੌਸ਼ਨੀ ਮੱਠੀ ਪੈ ਗਈ। ਪਤੰਗਿਆਂ ਦੇ ਟਕਰਾਉਣ ਦੀ ਆਵਾਜ਼ ਤੋਂ ਛੁਟ ਚਾਰੇ ਪਾਸੇ ਖ਼ਾਮੋਸ਼ੀ ਸੀ। ਕੋਮਲੀ ਦੇ ਅੱਥਰੂ ਉਸਦੀ ਖੱਬੀ ਬਾਂਹ ਤੇ ਆ ਡਿਗੇ। ਨਿਧੀ ਨੇ ਕੋਮਲੀ ਦਾ ਸਿਰ ਆਪਣੇ ਮੋਢਿਆਂ ਤੋਂ ਅਲੱਗ ਕੀਤਾ ਅਤੇ ਲਾਲਟੇਨ ਲੈ ਕੇ ਖੜਾ ਹੋ ਗਿਆ।

ਇਕ ਹਫ਼ਤਾ ਲੰਘ ਗਿਆ। ਘਰ ਦਾ ਸਾਰਾ ਕੰਮ ਕੋਮਲੀ ਸਾਂਭਣ ਲੱਗੀ। ਖਾਣੇ ਦੇ ਟਾਈਮ ਨੂੰ ਛੱਡ ਕੇ ਨਿਧੀ ਸਾਰੀ ਦਿਹਾੜੀ ਘਰੋਂ ਬਾਹਰ ਰਹਿੰਦਾ। ਰਾਤੀਂ ਨਾਰਾਇਣਾ ਨਾਲ ਥੱਲੜੇ ਕਮਰੇ ਵਿਚ ਸੌਂ ਜਾਂਦਾ। ਕੋਮਲੀ ਉਪਰ ਵਾਲੇ ਕਮਰੇ ਵਿਚ ਸੌਂਦੀ। ਪੌੜੀਆਂ ਕੋਲ, ਨੌਕਰ ਸੌਂਦਾ। ਕੋਮਲੀ ਨੂੰ ਦਿਨ ਕੱਟਣੇ ਔਖੇ ਹੋ ਰਹੇ ਸਨ। ਪਹਿਲਾਂ ਤਾਂ ਕੁਝ ਦਿਹਾੜੀਆਂ ਤਾਸ਼, ਕੌਡੀਆਂ ਆਦਿ ਖੇਡਣ ਵਿਚ ਦਿਲ ਪਰਚਾ ਕੇ

ਕੱਟੀਆਂ ਪਰ ਉਹਨਾਂ ਤੋਂ ਜਦੋਂ ਅੱਕ ਗਈ ਤਾਂ ਕੋਮਲੀ ਨੇ ਦੋ ਚਰਖੇ ਮੰਗਵਾਏ ਅਤੇ ਦਿਨ-ਰਾਤ ਸੂਤ ਕੱਤਣ ਲੱਗੀ।

ਇਕ ਦਿਹਾੜੀ ਅਨੰਤਾਚਾਰੀ ਦੇ ਘਰ ਵਿਚ ਇਕ ਨਾਟਕ ਹੋ ਗਿਆ ਜਿਸ ਵਿਚ ਕੋਮਲੀ ਅਚਾਨਕ ਹੀ ਇਕ ਪਾਤਰ ਬਣ ਬੈਠੀ। ਰਾਜੱਮਾ ਦੀ ਮਰਜ਼ੀ ਮੁਤਾਬਕ ਉਸ ਦਿਨ ਨਿਧੀ ਕੋਮਲੀ ਦੇ ਨਾਲ ਉਹਨਾਂ ਦੇ ਘਰ ਰੋਟੀ ਖਾਣ ਗਿਆ। ਰਾਜੱਮਾ ਨੇ ਕੋਮਲੀ ਲਈ ਬਾਹਰ ਬਰਾਮਦੇ ਵਿਚ ਤੇ ਬਾਕੀ ਸਾਰਿਆਂ ਲਈ ਰਸੋਈ ਵਿਚ ਪੱਤਲਾਂ ਵਿਛਾਈਆਂ। ਕੋਮਲੀ ਨੇ ਇਹਨੂੰ ਆਪਣੀ ਬੇਇੱਜ਼ਤੀ ਸਮਝਿਆ ਅਤੇ ਬਿਨਾਂ ਖਾਏ ਉਠ ਕੇ ਤੁਰ ਪਈ। ਰਾਜੱਮਾ ਤੇ ਅਨੰਤਾਚਾਰੀ ਵਿਚ ਬਹਿਸ ਛਿੜ ਪਈ। ਬੜੀ ਤੂੰ-ਤੂੰ ਮੈਂ-ਮੈਂ ਮਗਰੋਂ ਸਮਝੌਤਾ ਹੋ ਗਿਆ ਕਿ ਕੇਵਲ ਅੱਜ ਦਾ ਦਿਨ ਸਾਰੇ ਰਲ ਕੇ ਖਾਣਗੇ। ਕੋਮਲੀ ਨੂੰ ਬੁਲਾ ਲਿਆਉਣ ਲਈ ਨਿਧੀ ਨੂੰ ਘਲਿਆ ਗਿਆ। ਕੋਮਲੀ ਜਾ ਕੇ ਨਿਧੀ ਦੀ ਮਾਂ ਦੀ ਤਸਵੀਰ ਸਾਹਮਣੇ ਬੈਠੀ ਹੋਈ ਸੀ। ਨਿਧੀ ਨੇ ਕਿਹਾ—"ਚਲੋ ਇਸ ਵਾਰੀ ਸਭ ਇਕੱਠੇ ਬੈਠ ਕੇ ਖਾਵਾਂਗੇ।" ਕੋਮਲੀ ਦੀਆਂ ਅੱਖਾਂ ਤੋਂ ਵਰਖਾ ਦੀ ਝੜੀ ਲੱਗ ਗਈ। ਜਿਹਨੂੰ ਉਹ ਅੱਖਾਂ ਵਿਚ ਹੀ ਰੋਕੇ ਬੈਠੀ ਸੀ। ਬੋਲੀ—"ਮੇਰਾ ਇਥੇ ਰਹਿਣਾ ਠੀਕ ਨਹੀਂ ਲੱਗਦਾ ਤਾਂ ਮੈਨੂੰ ਜਾਣ ਲਈ ਆਖ ਦਿਓ, ਮੈਂ ਚਲੀ ਜਾਵਾਂਗੀ। ਆਪਣੇ ਦੋਸਤਾਂ ਨੂੰ ਕਹਿ ਕੇ ਮੇਰੀ ਬੇਇਜ਼ਤੀ ਕਿਉਂ ਕਰਵਾਉਂਦੇ ਹੋ ?"

"ਤਾਂ ਤੂੰ ਸੋਚਦੀ ਹੈਂ ਕਿ ਇਹ ਸਭ ਕੁਝ ਮੈਂ ਕਰਵਾਇਆ ਹੈ ?"

"ਨਹੀਂ ਤਾਂ ਇਹ ਲੋਕੀਂ ਮੈਨੂੰ ਕਿਉਂ ਬੁਲਾਉਣ ਲੱਗੇ। ਮੇਰੀਆਂ ਗੱਲਾਂ ਮੇਰੇ ਮੂੰਹੋਂ ਉਗਲਵਾ ਕੇ ਹੁਣ ਮੇਰੀ ਬੇਇੱਜ਼ਤੀ ਕਰਨ ਲੱਗੇ ਹਨ।"

"ਤੇਰੇ ਨਾਲ ਉਹਨਾਂ ਨੂੰ ਕਿਉਂ ਈਰਖਾ ਹੋਣ ਲੱਗੀ ਰਤਾ ਕੁ ਸੋਚ ਵੇਖ।"

"ਇਹ ਸਭ ਕੁਝ ਤੁਸੀਂ ਹੀ ਜਾਣਦੇ ਹੋ, ਮੈਨੂੰ ਕੀ ਪਤਾ। ਤੁਹਾਡੀਆਂ ਕਮਜ਼ੋਰੀਆਂ ਜਾਣ ਕੇ ਤੁਹਾਨੂੰ ਉਂਗਲਾਂ ਤੇ ਨਚਾ ਰਹੇ ਹਨ। ਤੁਸੀਂ ਹੀ ਮੇਰੀ ਇੱਜ਼ਤ ਨਹੀਂ ਕਰਦੇ ਤਾਂ ਉਹ ਕਿਉਂ ਕਰਨ ਲੱਗੇ। ਤੁਸੀਂ ਸਾਰੇ ਸੁਖ ਨਾਲ ਰਹੋ, ਮੈਂ ਹੀ ਜਾਂਦੀ ਹਾਂ। ਸਾਰਿਆਂ ਦੇ ਹੁੰਦਿਆਂ ਮੇਰੀ ਕੀ ਲੋੜ ਹੈ ? ਬਸ ਹੁਣ ਕਾਫ਼ੀ ਹੋ ਚੁਕਿਆ, ਮੈਂ ਚਲੀ ਜਾਵਾਂਗੀ ?" ਕੋਮਲੀ ਮੂੰਹ ਢਕ ਕੇ ਰੋਣ ਲੱਗੀ।

"ਉਹ ਸਾਰੇ ਬਹੁਤ ਚੰਗੇ ਲੋਕ ਹਨ। ਹਾਲੇ ਤੂੰ ਉਹਨਾਂ ਬਾਰੇ ਕੁਝ ਵੀ ਨਹੀਂ ਜਾਣਦੀ। ਬ੍ਰਾਹਮਣਾਂ ਦੇ ਘਰਾਂ ਵਿਚ ਅਜਿਹੀਆਂ ਛੂਤ-ਛਾਤ ਦੀਆਂ ਗੱਲਾਂ ਹੁੰਦੀਆਂ ਹੀ ਹਨ। ਤੇਰੇ ਲਈ ਵੀ ਇਹ ਗੱਲ ਕੋਈ ਨਵੀਂ ਹੈ। ਪੂਰੀ ਦੁਨੀਆਂ ਵੇਖ ਆਈ ਹੈਂ। ਨਿਭਾਉਣਾ ਹੀ ਪੈਂਦਾ ਹੈ। ਇਹ ਲੋਕ ਤਾਂ ਫੇਰ ਵੀ ਸਮਝਾਉਣ ਤੇ ਸਮਝ ਤਾਂ ਜਾਂਦੇ ਹਨ। ਤੈਨੂੰ ਸੱਦਿਆ ਹੈ। ਚਲ ਉਠ, ਅੱਜ ਤਾਂ ਸਭ ਮਿਲ ਕੇ ਹੀ ਖਾਵਾਂਗੇ।"

"ਤੁਸੀਂ ਹੀ ਜਾ ਕੇ ਖਾਓ, ਮੈਨੂੰ ਭੁੱਖ ਨਹੀਂ ਹੈ।"

"ਨਾਰਾਜ਼ ਹੋ ਗਈ ?"

"ਮੇਰੇ ਨਾਰਾਜ਼ ਹੋਣ ਨਾਲ ਕਿਸੇ ਦਾ ਕੀ ਵਿਗੜਦਾ ਹੈ।"

"ਮੈਨੂੰ ਦੁਖ ਹੋਵੇਗਾ...ਸ਼ਾਇਦ ਤੂੰ ਇਹੋ ਚਾਹੁੰਦੀ ਹੈਂ।"

"..............."

"ਬੋਲ ਨਾ।"

ਕੋਮਲੀ ਫਿੱਕਾ ਜਿਹਾ ਹਾਸਾ ਹੱਸ ਕੇ ਬੋਲੀ--"ਤੁਸੀਂ ਦੁਖੀ ਹੋਵੇਗੇ ਤਾਂ ਮੈਂ ਕਿੰਜ ਜੀ ਸਕਾਂਗੀ ?"

"ਤਾਂ ਫੇਰ ਉਠ...।"

"ਉਠਾਓ ਨਾ।" ਆਖ ਕੇ ਨਿਧੀ ਦੇ ਦੋਵੇਂ ਹੱਥ ਖਿਚ ਕੇ ਆਪਣੇ ਮੋਢਿਆਂ ਤਕ ਲੈ ਜਾ ਕੇ ਪਕੜਿਆ ਤੇ ਆਪਣੇ ਜਿਸਮ ਨੂੰ ਨਿਧੀ ਦੇ ਜਿਸਮ ਨਾਲ ਰਗੜਦੀ ਉਠ ਖਲੋਤੀ। ਕੋਮਲੀ ਦੇ ਉਠਦਿਆਂ ਹੀ ਨਿਧੀ ਨੇ ਦੋਵੇਂ ਹੱਥ ਛੁਡਾ ਲਏ। ਏਨੇ ਨੂੰ ਕਾਤਿਆਅਨੀ ਲਾਲਟੇਨ ਲੈ ਕੇ ਆ ਗਈ। ਬੋਲੀ--ਅੰਮਾਂ ਨੇ ਛੇਤੀ ਆਉਣ ਲਈ ਕਿਹਾ ਹੈ।

"ਬਸ ਹੁਣ ਆ ਹੀ ਰਹੇ ਸੀ ਕਿ ਤੂੰ ਆ ਗਈ।" ਨਿਧੀ ਨੇ ਦੱਸਿਆ। ਚੁਪਚਾਪ ਸਾਰਿਆਂ ਨੇ ਇਕੋ ਥਾਂ ਬੈਠ ਕੇ ਖਾਣਾ ਖਾਧਾ।

ਇਸ ਘਟਨਾ ਤੋਂ ਬਾਅਦ ਕੋਮਲੀ ਬਾਹਰੀ ਦੁਨੀਆਂ ਨਾਲ ਮੇਲਜੋਲ ਵਧਾਉਣ ਲੱਗੀ। ਖੋਦੀਆਂ ਜਾ ਰਹੀਆਂ ਖਾਨਾਂ ਤੇ ਜਾਂਦੀ, ਹਸਪਤਾਲ ਜਾਂਦੀ ਅਤੇ ਜਿਥੋਂ ਤਕ ਉਹਦਾ ਵਾਹ ਪੈਂਦਾ, ਉਹਨਾਂ ਦੀ ਮਦਦ ਕਰਦੀ। ਸ਼ੁਰੂ ਸ਼ੁਰੂ ਵਿਚ ਕੋਮਲੀ ਸਾਰਿਆਂ ਨੂੰ ਇਕ ਹੈਰਾਨੀ ਵਾਲੀ ਚੀਜ਼ ਜਾਪੀ। ਪਰ ਹੌਲੇ ਹੌਲੇ ਰੇਗਿਸਤਾਨ ਵਿਚ ਮੋਟਰ ਦੀ ਤਰ੍ਹਾਂ, ਜੰਗਲ ਵਿਚ ਸੂਟਧਾਰੀ ਦੀ ਤਰ੍ਹਾਂ ਲੱਗਣ ਲੱਗੀ ਅਤੇ ਉਸ ਤੋਂ ਬਾਅਦ ਉਸ ਪਸਾਰ ਵਿਚ ਉਹ ਇਕ ਮੁਖ ਤੇ ਜ਼ਰੂਰੀ ਤੱਤ ਦੇ ਰੂਪ ਵਿਚ ਸਾਰਿਆਂ ਨਾਲ ਘੁਲਮਿਲ ਗਈ ਖ਼ਾਸ ਕਰਕੇ ਹਸਪਤਾਲ ਨਾਲ ਤਾਂ ਕੋਮਲੀ ਨੂੰ ਬਹੁਤ ਗੂੜ੍ਹਾ ਲਗਾਉ ਹੋ ਗਿਆ। ਉਹ ਬੀਮਾਰਾਂ ਨਾਲ ਗੱਲਬਾਤ ਕਰਦੀ। ਟੈਂਪਰੇਚਰ ਦੇਖਦੀ, ਚਾਰਟ ਵਿਚ ਨਿਸ਼ਾਨ ਲਗਾਉਂਦੀ ਅਤੇ ਬੀਮਾਰਾਂ ਨੂੰ ਹਸਾਉਣ ਤੇ ਖ਼ੁਸ਼ ਰਖਣ ਦੀ ਕੋਸ਼ਿਸ਼ ਕਰਦੀ। ਉਹਨਾਂ ਦੇ ਦੁਖ ਬੜੇ ਗਹੁ ਨਾਲ ਸੁਣਦੀ। ਉਹਨੇ ਉਹਨਾਂ ਵਾਸਤੇ ਇਕ ਕਮਰੇ, ਕਈ ਤਰ੍ਹਾਂ ਦੇ ਅਖ਼ਬਾਰ ਤੇ ਮੈਗਜ਼ੀਨਾਂ ਅਤੇ ਇਕ ਗ੍ਰਾਮੋਫ਼ੋਨ ਦਾ ਵੀ ਇੰਤਜ਼ਾਮ ਕਰ ਦਿਤਾ।

ਖ਼ੁਦ ਆਪ ਕਈ ਅਖਬਾਰ-ਮੈਗਜ਼ੀਨਾਂ ਪੜ੍ਹ ਕੇ ਉਹਨਾਂ ਨੂੰ ਸੁਣਾਉਂਦੀ। ਕਦੇ ਕਦੇ ਕੁਝ ਵੱਡੇ ਲੋਕ ਆਉਂਦੇ, ਹਸਪਤਾਲ ਵੇਖਦੇ ਅਤੇ ਕੁਝ ਪੈਸਾ ਵੀ ਦਾਨ ਕਰ ਜਾਂਦੇ, ਲੋਕਾਂ ਦੇ ਵਿਚਾਰ ਤੇ ਸੁਝਾਓ ਜਾਣਨ ਲਈ ਉਥੇ ਇਕ ਨੋਟ-ਬੁਕ ਵੀ ਰਖੀ ਗਈ। ਕੋਮਲੀ ਉਹਨਾਂ ਸਾਰਿਆਂ ਦਾ ਬੜੇ ਉਤਸ਼ਾਹ ਨਾਲ ਸਤਿਕਾਰ ਕਰਦੀ। ਉਸ ਦਿਨ ਸ਼ਨਿਚਰਵਾਰ ਸੀ।

ਦਯਾਨਿਧੀ ਨਹਾਉਣ ਲੱਗਾ। ਕੁੜਤਾ ਪਾ ਕੇ ਉਪਰ ਪਰਨਾ ਸੁਟ ਕੇ ਉਹ ਬਾਹਰ ਆਇਆ। ਸੂਰਜ ਹੁਣੇ ਪਹਾੜੀਆਂ ਥੱਲੇ ਛੁਪਿਆ ਹੀ ਸੀ। ਤਮਾਸ਼ਾ ਵੇਖਣ ਲਈ ਕੁਝ ਸਲੇਟੀ ਰੰਗ ਦੇ ਬੱਦਲ ਵੀ ਪੱਛਮ ਦੀਆਂ ਪਹਾੜੀਆਂ ਦੇ ਓਹਲੇ ਨੱਸਦੇ ਜਾ ਰਹੇ ਸਨ।

ਲੱਥੇ ਬਾਦਵਾਂ ਵਾਲੀ ਬੇੜੀ ਵਾਂਗ ਸਾਰੀਆਂ ਚੀਜ਼ਾਂ ਨੇ ਆਪਣਾ ਪਰਛਾਵਾਂ ਸਹੇੜ ਕੇ ਅੰਦਰ ਦੇ ਕਾਲੇਪਨ ਨੂੰ ਸਪੱਸ਼ਟ ਕਰ ਦਿਤਾ। ਬੋਝੇ ਵਿਚੋਂ ਕੁਝ ਕਾਗ਼ਜ਼ ਤੇ ਚਿੱਠੀਆਂ ਕੱਢ ਕੇ ਉਹਨਾਂ ਨੂੰ ਇਕ ਵਾਰ ਵੇਖਿਆ ਅਤੇ ਫਿਰ ਫਾੜ ਕੇ ਦੂਰ ਸੁੱਟ ਕੇ ਨਿਧੀ ਤੁਰ ਪਿਆ।

ਨਿਧੀ ਜ਼ਿੰਦਗੀ ਨੂੰ ਛੋਹਣ ਲਈ ਨਿਕਲਿਆ ਸੀ। ਉਸ ਹਨੇਰੇ ਵਿਚ ਦੂਰ ਕਿਤੇ ਜੀਵਨ ਦਾ ਰਹੱਸ ਲੁਕਿਆ ਸੀ, ਉਹਨੂੰ ਅੱਜ ਲੱਭਣਾ ਹੈ। ਇਸ ਬਾਰੇ ਵਿਚ ਉਹਦੇ ਮਨ ਵਿਚ ਕਿਸੇ ਤਰ੍ਹਾਂ ਦਾ ਸ਼ਕ ਜਾਂ ਦੁਚਿੱਤੀ ਨਹੀਂ ਸੀ। ਜ਼ਮੀਨ ਤੇ ਚਲਦਿਆਂ ਚਲਦਿਆਂ ਅਚਾਨਕ ਪਾਣੀ ਵਿਚ ਉਤਰਨ ਵਾਂਗ ਜਾਪਿਆ। ਜੇ ਤੈਰਨਾ ਨਾ ਆਉਂਦਾ ਹੋਵੇ ਤਾਂ ਪਾਣੀ ਵਿਚ ਉਤਰਨਾ ਔਖਾ ਹੁੰਦਾ ਹੈ ਅਤੇ ਪਾਣੀ ਵਿਚ ਉਤਰੇ ਬਗ਼ੈਰ ਤੈਰਨਾ ਨਹੀਂ ਆਉਂਦਾ। ਇਹ ਕਮੀਆਂ ਕੋਈ ਅਰਥ ਨਹੀਂ ਰਖਦੀਆਂ। ਜ਼ਿੰਦਗੀ ਇਕ ਘੜੇ ਵਰਗੀ ਹੈ। ਸਮਾਂ ਸਾਰਿਆਂ ਬੰਦਿਆਂ ਤੋਂ ਉਸ ਘੜੇ ਵਿਚ ਇਕ ਬੂੰਦ ਪੁਆਉਂਦਾ ਰਹਿੰਦਾ ਹੈ। ਬਸ, ਇਕ ਬੂੰਦ ਹੋਰ ਪਵੇ ਤਾਂ ਘੜਾ ਭਰ ਜਾਵੇ। ਨਿਧੀ ਨੂੰ ਜਾਪਿਆ ਕਿ ਉਸ ਸ਼ਾਮੀਂ ਕਿਸੇ ਨੇ ਉਹ ਬੂੰਦ ਵੀ ਪਾ ਦਿਤੀ ਹੈ। ਦੋਹਾਂ ਵਿਚੋਂ ਕਿਹੜਾ ਸੱਚ ਹੈ—ਪਾਣੀ ਜਾਂ ਘੜਾ ? ਹਨੇਰੇ ਵਿਚ ਤੁਰ ਰਿਹਾ ਸੀ ਤਾਂ ਪੈਰ ਦੀ ਉਂਗਲ ਨਾਲ ਇਕ ਭੱਜੇ ਘੜੇ ਦੀ ਠੀਕਰੀ ਪੈਰ ਨੂੰ ਛੋਹ ਗਈ। ਕਿਤੇ ਸ਼ਮਸ਼ਾਨ ਵਿਚ ਤਾਂ ਨਹੀਂ ਪੁੱਜ ਗਿਆ ਸੀ ਉਹ ? ਪੂਰਬੀ ਪਹਾੜੀ ਦੇ ਪਿਛੇ ਚੰਨ੍ਹ ਚੜ੍ਹ ਰਿਹਾ ਸੀ। ਪਾਣੀ ਦੇ ਘੜੇ ਨੂੰ ਮੌਤ ਤੋੜ ਗਈ ਸੀ। ਉਥੇ ਦੀ ਧਰਤੀ ਤੇ ਭੱਜੇ ਘੜੇ ਦੀਆਂ ਠੀਕਰੀਆਂ ਖਿਲਰੀਆਂ ਪਈਆਂ ਸਨ। ਪਤਾ ਨਹੀਂ ਕਿੰਨੇ ਕੁ ਰਾਜਿਆਂ ਰਾਣੀਆਂ ਨੇ ਆਪਣੀ ਜ਼ਿੰਦਗੀ ਦੀਆਂ ਬੂੰਦਾਂ ਕੁਰਬਾਨ ਕਰਕੇ ਉਹ ਘੜਾ ਭਰਿਆ ਸੀ, ਮੌਤ ਨੇ ਉਹਨੂੰ ਤੋੜ ਕੇ ਰਖ ਦਿਤਾ ਸੀ। ਇਹ ਭੱਜੇ ਘੜੇ ਦੀਆਂ ਉਹਨਾਂ ਠੀਕਰੀਆਂ ਦੀ ਕਹਾਣੀ ਸੀ। ਇਹਨਾਂ ਉਪਮਾਵਾਂ ਤੇ ਸਮਾਨਤਾਵਾਂ ਦਾ ਵਿਚਾਰਾਂ ਨਾਲ ਕੋਈ ਮੇਲ ਨਹੀਂ ਸੀ। ਇਹ ਉਹ ਸਮਾਂ ਸੀ ਜਦੋਂ ਸੁਆਲ, ਸ਼ੱਕ, ਸੰਦੇਹ, ਅਸੰਤੋਖ, ਲਾਲਸਾ, ਈਰਖਾ, ਲਗਾਉ ਇਹਨਾਂ ਵਿਚੋਂ ਕੋਈ ਵੀ ਘੜੇ ਦੇ ਪਾਣੀ ਨੂੰ ਹਿਲਾ ਨਹੀਂ ਸੀ ਸਕਦਾ। ਨਿਧੀ ਪੱਥਰਾਂ ਵਿਚਕਾਰ ਬੈਠ ਗਿਆ। ਚਾਰੇ ਪਾਸੇ ਪੱਥਰ ਤੇ ਉਹਨਾਂ ਥੱਲੇ ਘੜੇ ਸਨ ਜਿਹੜੇ ਗਰਮੀ ਵਿਚ ਝੁਲਸ ਕੇ ਵੀ ਗਰਮੀ ਨੂੰ ਨਹੀਂ ਕੋਸਦੇ ਅਤੇ ਨਾ ਹੀ ਵਰਖਾ ਵਿਚ ਭਿੱਜ ਕੇ ਕੰਬਣੀ ਦਾ ਰੋਣਾ ਰੋਂਦੇ ਹਨ। ਨਿਧੀ ਦਾ ਦਿਲ ਵੀ ਕੁਝ ਇਹੋ ਜਿਹਾ ਹੀ ਸੀ। ਨਾ ਤਾਂ ਰੋਣ ਦਾ ਦਿਲ ਕਰਦਾ ਤੇ ਨਾ ਹੱਸਣ ਦਾ ਹੀ। ਕਿਸੇ ਨਾਲ ਵੀ ਉਹਨੂੰ ਕਿਸੇ ਕਿਸਮ ਦਾ ਮੋਹ ਨਹੀਂ ਸੀ ਰਿਹਾ। ਪਰ ਜੇ ਉਹ ਉਥੇ ਨਾ ਰਹੇ ਤਾਂ ਖਲਾਅ ਭਰ ਜਾਏ। ਸਮਾਂ, ਥਾਂ, ਤੋਲ, ਤਬਦੀਲੀ ਸਾਰੇ ਰਲ ਕੇ ਇਕੋ ਤਤਕਾਲੀਨ ਸੱਚਾਈ ਬਣੇ ਸਨ ਜਿਹਨੂੰ ਕੋਈ ਛੂਹ ਨਹੀਂ ਸੀ ਸਕਦਾ।

ਪਰ ਕੀ ਕਿਸੇ ਨੇ ਉਹਨੂੰ ਸਮਝਿਆ, ਘੜੇ ਦੇ ਪਾਣੀ ਨੂੰ ਕਿਸੇ ਨੇ ਹਿਲਾਇਆ। ਦੁਖ ਨਾਲ ਘੜਾ ਭਰ ਗਿਆ ਅਤੇ ਸਥਾਨ ਤੇ ਤੋਲ ਬਦਲ ਗਿਆ। ਸਮਾਂ ਦਿਸ਼ਾ ਨੂੰ

ਲੱਭ ਰਿਹਾ ਸੀ। ਤਬਦੀਲੀ ਵਾਪਰ ਗਈ ਸੀ। ਜਦੋਂ ਉਹ ਆਪਣੇ ਮੂੰਹ-ਧਿਆਨ ਬੈਠਿਆ ਪਿਛੇ ਨੂੰ ਮੁੜਿਆ ਤਾਂ ਮੂਹਰੇ ਕੋਮਲੀ ਖੜੀ ਸੀ।

"ਇਕੱਲੀ ਹਨੇਰੇ ਵਿਚ ਕਿਉਂ ਤੁਰ ਆਈ ?"

"ਤੁਹਾਡੇ ਹੁੰਦਿਆਂ ਹਨੇਰੇ ਤੋਂ ਕੀ ਡਰ ?"

"ਕਿਉਂ ਆਈ ਹੈ ?"

"ਤੁਹਾਡੇ ਲਈ...।" ਸੱਜੇ ਮੋਢੇ ਤੇ ਉਹਨੇ ਸਿਰ ਟਿਕਾ ਦਿਤਾ। ਹਵਾ ਨਾਲ ਪੱਲਾ ਉਡ ਕੇ ਨਿਧੀ ਦੇ ਮੂੰਹ ਤੇ ਲਹਿਰਾਉਣ ਲੱਗਿਆ। ਸੂਈ ਵਿਚ ਪਿਰੋਏ ਧਾਗੇ ਦੀ ਤਰ੍ਹਾਂ ਉਸਦਾ ਲੱਕ ਠੰਡੀ ਗਰਮਾਹਟ ਜਿਹੀ ਮਹਿਸੂਸ ਕਰ ਰਿਹਾ ਸੀ। ਸੁੰਦਰਤਾ ਛਿਣ ਭਰ ਵਿਚ ਭਾਰੀ ਹੋ ਕੇ ਉਹਨੂੰ ਮਸਤ ਕਰ ਰਹੀ ਸੀ। ਉਹਨੂੰ ਛਲਕਣ ਤੋਂ ਬਚਾਉਣਾ ਪਵੇਗਾ। ਉਹਨੂੰ ਆਪਣਾ ਇਹ ਜੂਝਣਾ ਇਸ ਤਰ੍ਹਾਂ ਜਾਪ ਰਿਹਾ ਸੀ ਜਿਵੇਂ ਕੋਈ ਕਿਸੇ ਦੇ ਜਿਸਮ ਨੂੰ ਛੋਹ ਰਿਹਾ ਹੋਵੇ ਅਤੇ ਆਪ ਉਹ ਦੂਰ ਖੜ ਕੇ ਉਹਨੂੰ ਫਿਟਕਾਰ ਰਿਹਾ ਹੋਵੇ।

"ਨਾਰਾਜ਼ ਹੋ ?"

"ਮੈਂ ਤੁਹਾਡਾ ਕੀ ਵਿਗਾੜਿਆ ਹੈ ?" ਕੋਮਲੀ ਨੇ ਉਹਦਾ ਮੂੰਹ ਆਪਣੇ ਵਲ ਮੋੜਦਿਆਂ ਕਿਹਾ। ਨਿਧੀ ਉਹਦੇ ਵਲ ਤੱਕ ਰਿਹਾ ਸੀ। ਪਰ ਉਹ ਦਿੱਸ ਨਹੀਂ ਸੀ ਰਿਹਾ। ਬੱਦਲਾਂ 'ਚੋਂ ਨਿਕਲਦੀਆਂ ਆਵਾਜ਼ਾਂ ਵਾਂਗ ਕੋਮਲੀ ਦੇ ਗਲੇ ਵਿਚ ਖ਼ਾਮੋਸ਼ੀ ਅੱਖਾਂ ਭਰਨ ਲੱਗੀ। ਇਹ ਉਹਦੀ ਟੁੱਟੀ-ਭੱਜੀ ਆਵਾਜ਼ ਸੀ ਜਿਸਨੂੰ ਭਾਸ਼ਾ ਦਾ ਗਿਆਨ ਨਹੀਂ ਸੀ। ਉਸ ਵਿਚ ਦਿਲ ਦੀ ਆਵਾਜ਼ ਸੀ। ਜਾਪਦਾ ਸੀ ਜਿਵੇਂ ਸਿਤਾਰਿਆਂ ਦੇ ਝੁੰਡ ਵਿਚ ਰਹਿ ਕੇ ਕੋਈ ਸਮੁੰਦਰ ਦੇ ਹਾਹਾਕਾਰ ਨੂੰ ਸੁਣ ਰਿਹਾ ਹੈ।

"ਮੈਂ ਕਿਉਂ ਕਿਸੇ ਨਾਲ ਨਾਰਾਜ਼ ਹੋਣ ਲੱਗਾਂ ?" ਸੁਆਲ ਦਾ ਜੁਆਬ ਸੁਆਲ ਹੀ ਸੀ। ਨਿਧੀ ਨੇ ਸੋਚਿਆ ਝੱਲਾ ਬੇਲੋੜਾ ਸੁਆਲ ਸੀ।

"ਮੈਂ ਲੱਖ ਬਦਚਲਨ ਜ਼ਨਾਨੀ ਸਹੀ ਪਰ ਤੁਹਾਡੇ ਨਾਲ ਰਹਾਂਗੀ ਤਾਂ ਸੁਧਰ ਜਾਵਾਂਗੀ। ਪੁਰਾਣੀਆਂ ਗੱਲਾਂ ਦਾ ਖ਼ਿਆਲ ਨਾ ਕਰੋ। ਮੇਰੀ ਨਾ-ਸਮਝੀ ਕਰਕੇ ਉਹ ਸਭ ਕੁਝ ਵਾਪਰ ਗਿਆ, ਹੁਣ ਅੱਗੇ ਤੋਂ ਕੁਝ ਨਹੀਂ ਹੋਵੇਗਾ। ਮੈਨੂੰ ਆਪਣੇ ਕੋਲ ਹੀ ਰਹਿਣ ਦਿਓ ਨਹੀਂ ਤਾਂ ਮੈਂ ਮਰ ਜਾਵਾਂਗੀ।" ਤਲਾਅ ਵਿਚ ਮੱਛੀਆਂ ਦੇ ਤੈਰ ਜਾਣ ਦੀ ਬੋ ਸਾਹ ਵਿਚ ਭਰ ਗਈ ਸੀ ਜਿਹਨੇ ਨਿਧੀ ਦੇ ਬੁਲਾਂ ਨੂੰ ਕੰਬਾ ਦਿਤਾ ਸੀ, ਸਾੜ ਦਿਤਾ ਸੀ। ਹੌਲੇ ਹੌਲੇ ਵਧ ਕੇ ਸੰਸਾਰ ਨੂੰ ਆਪਣੇ ਵਿਚ ਸਮੇਟ ਲੈਣ ਵਾਲੇ ਦੋਵੇਂ ਬੁਲਾਂ ਨੇ ਉਹਨੂੰ ਘੇਰ ਕੇ ਬੇਸੁਰਤ ਕਰ ਦਿਤਾ ਸੀ। ਬੁਲਾਂ ਦੀ ਤ੍ਰੇਹ ਨੇ ਬੌਛਾੜ ਦੀ ਤਰ੍ਹਾਂ ਪੈਦਾ ਹੋ ਕੇ ਝੱਗ ਦਾ ਰੂਪ ਧਾਰ ਕੇ, ਲਹਿਰ ਵਿਚ ਤਬਦੀਲ ਹੋ ਕੇ, ਝੀਲ ਬਣ ਕੇ ਮਹਾ-ਸਮੁੰਦਰ ਦੀ ਤਰ੍ਹਾਂ ਫੈਲ ਕੇ ਨਿਧੀ ਨੂੰ ਉਸ ਵਿਚ ਡੋਬ ਦਿਤਾ ਸੀ। ਪਤਾ ਨਹੀਂ ਕਿੰਨਿਆਂ ਦੇ ਖ਼ੂਨ ਦੀ ਰਫ਼ਤਾਰ ਨੂੰ ਤੇਜ਼ ਕਰਕੇ ਉਹਨਾਂ ਨੂੰ ਮਿਟਾ ਦੇਣ

ਵਾਲੀਆਂ ਲਪਟਾਂ ਨਾਲ ਉਹ ਬੁਲ੍ਹ ਰੰਗੇ ਸਨ। ਇਹ ਬੁਲ੍ਹ ਪੀੜ੍ਹੀ-ਦਰ-ਪੀੜ੍ਹੀ ਸ਼ੋਲਿਆਂ ਵਾਂਗ ਭੜਕ ਕੇ ਵਿਹੜੇ ਵਿਚ ਮੁਰਝਾ ਜਾਣ ਵਾਲੇ ਗੁਲਾਬ ਦੇ ਫੁੱਲਾਂ ਵਾਂਗ ਸਨ।

''ਜਦੋਂ ਮੈਂ ਜ਼ਿਮੀਂਦਾਰ ਬਾਬੂ ਦੇ ਕੋਲ ਸੀ ਤਾਂ ਉਹਨੇ ਆ ਕੇ ਜ਼ਬਰਦਸਤੀ ਕੀਤੀ। ਆਖਦਾ ਸੀ ਕਿ ਤੁਹਾਡਾ ਦੋਸਤ ਹੈ, ਮੈਨੂੰ ਤੁਹਾਡੇ ਕੋਲ ਲੈ ਜਾਣਾ ਚਾਹੁੰਦਾ ਹੈ। ਮੈਂ ਨਹੀਂ ਮੰਨੀ। ਆਪਣੇ ਆਪ ਨੂੰ ਬਚਾਉਣ ਲਈ ਮੈਂ ਉਹਨੂੰ ਦੰਦੀਆਂ ਵਢੀਆਂ ਇਸ ਤੇ ਉਹ ਨਾਰਾਜ਼ ਹੋ ਗਿਆ ਅਤੇ ਉਹਨੇ ਜਾ ਕੇ ਜ਼ਿਮੀਂਦਾਰ ਬਾਬੂ ਨੂੰ ਸ਼ਿਕਾਇਤ ਕਰ ਦਿਤੀ ਕਿ ਮੈਂ ਬਦਚਲਨ ਹਾਂ। ਜ਼ਿਮੀਂਦਾਰ ਉਸ ਦੀਆਂ ਗੱਲਾਂ ਵਿਚ ਆ ਗਿਆ। ਮੈਨੂੰ ਗੱਲ-ਗੱਲ ਤੇ ਮਾਰਨ ਤੇ ਸਤਾਉਣ ਲੱਗਾ। ਇਕ ਦਿਹਾੜੀ ਤਾਂ ਖ਼ੂਬ ਝਗੜਾ ਹੋਇਆ। ਮੈਂ ਸਾਫ਼ ਆਖ ਦਿਤਾ ਕਿ ਮੈਂ ਤੁਹਾਡੇ ਨਾਲ ਪਿਆਰ ਕਰਦੀ ਸਾਂ। ਜ਼ਿਮੀਂਦਾਰ ਨੂੰ ਖ਼ੂਬ ਰੋਹ ਚੜ੍ਹਿਆ। ਉਹਨੇ ਮੈਨੂੰ ਖ਼ੂਬ ਕੁਟਿਆ। ਮੈਂ ਵੀ ਗੁਸੇ ਵਿਚ ਆ ਕੇ ਰੁਪਏ ਉਹਦੇ ਮੂੰਹ ਤੇ ਮਾਰੇ। ਉਹ ਮੇਰੇ ਤੇ ਝਪਟਿਆ ਹੀ ਸੀ ਕਿ ਮੈਂ ਫੁੱਲਾਂ ਦਾ ਗਮਲਾ ਉਸਦੇ ਸਿਰ ਤੇ ਵਗਾਹ ਮਾਰਿਆ। ਮੋਏ ਦਾ ਸਿਰ ਫਟ ਗਿਆ। ਮੈਂ ਅੰਮਾਂ ਕੋਲ ਚਲੀ ਆਈ। ਅੰਮਾਂ ਮੇਰੇ ਨਾਲ ਰੋਜ਼ ਲੜਾਈ ਕਰਦੀ ਸੀ। ਬਸ ਉਸ ਦਿਹਾੜੀ ਤਾਂ ਉਸ ਤੇ ਭੂਤ ਸਵਾਰ ਹੋ ਗਿਆ ਸੀ। ਹੱਥ ਦੀ ਕੜਛੀ ਉਹਨੇ ਮੇਰੇ ਤੇ ਵਗਾਹ ਮਾਰੀ। ਨਿਸ਼ਾਨਾ ਪੱਕਾ ਸੀ—ਬਚਦੇ ਬਚਾਉਂਦੇ ਵੀ ਮੱਥੇ ਤੇ ਸੱਟ ਵੱਜੀ ਤੇ ਖ਼ੂਨ ਵਗਣ ਲੱਗਿਆ। ਬਸ ਉਸੇ ਰਾਤ ਤੁਹਾਡੇ ਕੋਲ ਚਲੀ ਆਈ।

ਨਿਧੀ ਦੀਆਂ ਅੱਖਾਂ ਮੁਹਰੇ ਇਸ ਜੁਲਮ ਦਾ ਪੂਰਾ ਦ੍ਰਿਸ਼ ਘੁੰਮ ਗਿਆ। ਉਸ ਵਿਚ ਹੁਣ ਨਾ ਗੁਸਾ ਸੀ ਤੇ ਨਾ ਹੀ ਈਰਖਾ। ਦਿਲ ਵਿਚ ਦਿਸ਼ਾਹੀਨ ਝਰਨੇ ਵਾਂਗ ਬੇਹੱਦ ਦਇਆ ਦਾ ਸੋਮਾਂ ਫੁਟ ਪਿਆ। ਚੀਜ਼ਾਂ ਜਦੋਂ ਸਾਰਿਆਂ ਵਿਚ ਵੰਡਣ ਲੱਗਦੀਆਂ ਹਨ ਤਾਂ ਉਹ ਆਪਣੀ ਸਥਿਰਤਾ ਨੂੰ ਗੁਆ ਕੇ ਨਸ਼ਟ ਹੋਣ ਲੱਗਦੀਆਂ ਹਨ। ਸੁੰਦਰਤਾ, ਖ਼ੁਸ਼ੀ ਤੇ ਵਿਚਾਰ ਵੰਡ ਲੈਣ ਨਾਲ ਘਟ ਹੋ ਜਾਂਦੇ ਹਨ। ਭਗਤਾਂ ਨੇ ਸ਼ਾਇਦ ਇਹੋ ਕੁਝ ਵੇਖ ਕੇ ਰੱਬ ਤੇ ਧਰਮ ਨੂੰ ਵੀ ਵੰਡ ਕੇ ਉਸਦੀ ਹਤਿਆ ਕਰ ਦਿਤੀ। ਆਪਣਾ ਸਭ ਕੁਝ ਸਮਾਜ ਨੂੰ ਵੰਡਣ ਤੋਂ ਬਾਅਦ ਹੀ ਕੋਮਲੀ ਆਪਣਾ ਅੰਦਰਲਾ ਸੱਚ ਤੇ ਆਪਣਾ ਆਪ ਪਛਾਣ ਸਕੀ ਹੈ। ਪਤਾ ਨਹੀਂ ਕਿੰਨੇ ਕੁ ਆਪਣੇ ਬੁਲਾਂ ਦਾ ਮੈਲ ਕੋਮਲੀ ਨਾਲ ਪੂੰਝ ਕੇ ਖ਼ੁਦ ਸਾਫ਼-ਸੁਥਰੇ ਹੋ ਗਏ ਹਨ। ਪਤਾ ਨਹੀਂ ਕਿੰਨਿਆਂ ਦੇ ਸੁਫਨਿਆਂ ਨੂੰ ਸੱਚ ਬਣਾ ਕੇ ਕੋਮਲੀ ਨੇ ਆਪਣੇ ਸੱਚ ਨੂੰ ਸੁਫਨਾ ਬਣਾ ਲਿਆ ਹੈ। ਉਸ ਬਣਾਵਟੀ ਜ਼ਿੰਦਗੀ ਨੂੰ ਛੱਡ ਕੇ ਹੁਣ ਉਹ ਮੇਰੀ ਗ਼ੁਲਾਮੀ ਲਈ ਕਿਉਂ ਚਾਹਵਾਨ ਹੈ ? ਇਹ ਸੋਚ ਕੇ ਨਿਧੀ ਨੇ ਪੁਛਿਆ—''ਤੈਨੂੰ ਉਸ ਜ਼ਿੰਦਗੀ ਤੋਂ ਘਿਰਨਾ ਹੋ ਗਈ ਹੈ ਤਾਂ ਫੇਰ ਉਹੋ ਜ਼ਿੰਦਗੀ ਮੇਰੇ ਕੋਲੋਂ ਕਿਉਂ ਮੰਗ ਰਹੀ ਹੈਂ ?''

ਉੱਤੇਜਨਾ ਵਿਚ ਕੋਮਲੀ ਦੀਆਂ ਅੱਖਾਂ ਚਮਕ ਰਹੀਆਂ ਸਨ। ''ਮੈਂ ਉਹਨਾਂ ਵਿਚੋਂ ਕਿਸੇ ਦੀ ਵੀ ਨਹੀਂ ਬਣੀ। ਤੁਹਾਨੂੰ ਮੈਂ ਸਾਰਿਆਂ ਤੋਂ ਵਧ ਪਿਆਰ ਕਰਦੀ ਹਾਂ ਬਸ ਉਹਨੂੰ ਠੀਕ ਤਰ੍ਹਾਂ ਜ਼ਾਹਿਰ ਨਹੀਂ ਕਰ ਸਕੀ ਹਾਂ।''

"ਪਿਆਰ ਵਿਚ ਘਟ ਜਾਂ ਵਧ ਨਾਉਂ ਦੀ ਕੋਈ ਚੀਜ਼ ਨਹੀਂ ਹੁੰਦੀ। ਕਿਸੇ ਨਾਲ ਜਾਂ ਤਾਂ ਪਿਆਰ ਕਰ ਸਕਦੇ ਹੋ ਜਾਂ ਫੇਰ ਨਫ਼ਰਤ।"

"ਮੈਂ ਆਪਣੀ ਗੱਲ ਤੁਹਾਨੂੰ ਸਮਝਾ ਨਹੀਂ ਪਾ ਰਹੀ ਹਾਂ। ਮੈਨੂੰ ਜਦ ਤੋਂ ਹੋਸ਼ ਆਈ ਅਤੇ ਜਦੋਂ ਮੈਨੂੰ ਪਤਾ ਲੱਗਾ ਕਿ ਪਿਆਰ ਕੀ ਹੁੰਦਾ ਹੈ, ਉਸ ਦਿਹਾੜੀ ਤੋਂ ਮੈਨੂੰ ਜਾਪਿਆ ਕਿ ਮੈਂ ਆਪਣਾ ਸਭ ਕੁਝ ਜਦ ਤਕ ਤੁਹਾਨੂੰ ਭੇਂਟ ਨਹੀਂ ਕਰ ਦਿੰਦੀ, ਮੇਰੇ ਦਿਲ ਨੂੰ ਸ਼ਾਂਤੀ ਨਹੀਂ ਮਿਲੇਗੀ।"

"ਹੁਣ ਮੈਨੂੰ ਦੇਣ ਲਈ ਤੇਰੇ ਕੋਲ ਬਚਿਆ ਹੀ ਕੀ ਹੈ ?"

"ਸਭ ਕੁਝ ਤੁਹਾਡੇ ਵਾਸਤੇ ਹੀ ਤਾਂ ਸਾਂਭ ਕੇ ਰਖਿਆ ਹੈ ਮੈਂ। ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਤੁਹਾਨੂੰ ਵੀ ਮੇਰੇ ਤੋਂ ਛੁਟ ਹੋਰ ਕਿਸੇ ਦੀ ਚਾਹ ਨਹੀਂ ਹੈ।" ਆਖਦਿਆਂ ਕੋਮਲੀ ਨੇ ਉਸਦੀ ਕਮਰ ਨੂੰ ਬਾਹਵਾਂ ਵਿਚ ਵਲੇਟ ਲਿਆ। ਨਿਧੀ ਦੀ ਗੋਦੀ ਵਿਚ ਸਿਰ ਧਰ ਕੇ ਮੁੜ ਉਹਨੂੰ ਬਾਹਵਾਂ ਵਿਚ ਭਰ ਲਿਆ ਅਤੇ ਚੰਨ ਵਲ ਤੱਕ ਕੇ ਰੋਣ ਲੱਗੀ।

"ਤੇਰੇ ਜਿਸਮ ਤੋਂ ਇਲਾਵਾ ਮੈਂ ਤੇਰੇ ਬਾਰੇ ਵਿਚ ਹੋਰ ਕੁਝ ਵੀ ਨਹੀਂ ਜਾਣਦਾ। ਤੇਰੇ ਕੋਲ ਹੁਣ ਉਹ ਜਿਸਮ ਨਹੀਂ ਰਿਹਾ। ਤੂੰ ਮੇਰੇ ਲਈ ਅਜਨਬੀ ਹੈਂ।"

"ਇਹ ਝੂਠ ਹੈ। ਤੁਸੀਂ ਸੋਚ ਵੀ ਨਹੀਂ ਸਕਦੇ ਕਿ ਮੈਂ ਕਿੰਨੀ ਸੋਹਣੀ ਹਾਂ। ਮੇਰੇ ਨਾਲ ਤੁਹਾਡੀ ਕੋਈ ਵਾਕਫ਼ੀਅਤ ਨਹੀਂ ਹੈ। ਇਸ ਲਈ ਮੈਨੂੰ ਯਕੀਨ ਹੈ ਕਿ ਤੁਸੀਂ ਮੈਨੂੰ ਪਿਆਰ ਕਰ ਸਕੋਗੇ।"

"ਤਾਂ ਫੇਰ ਸਿਰਫ਼ ਜਿਸਮਾਂ ਦੇ ਟਕਰਾਉ ਦੀ ਇੱਛਿਆ ਕਰਕੇ ਤੂੰ ਆਪਣੇ ਉਸ ਪਿਆਰ ਨੂੰ ਗੰਦਾ ਕਿਉਂ ਕਰਨਾ ਚਾਹੁੰਦੀ ਹੈਂ। ਅਸੀਂ ਦੋਵੇਂ-ਇਕ ਦੂਜੇ ਲਈ ਅਜਨਬੀ ਬਣੇ ਰਹੀਏ, ਇਸ ਵਿਚ ਹੀ ਦੋਵਾਂ ਦੀ ਭਲਾਈ ਹੈ। ਇਸ ਤੇ ਵੀ ਸੋਚ ਵੇਖ।" ਆਖਦਿਆਂ ਨਿਧੀ ਨੇ ਕੋਮਲੀ ਦਾ ਸਿਰ ਆਪਣੇ ਹੱਥਾਂ ਵਿਚ ਲੈ ਲਿਆ। ਕੋਮਲੀ ਦੇ ਹੰਝੂਆਂ ਨਾਲ ਨਿਧੀ ਦੇ ਪੈਰ ਭਿੱਜ ਗਏ ਸਨ।

"ਇਕ ਵਾਰ ਆਖ ਦਿਓ ਕਿ ਤੁਸੀਂ ਮੈਨੂੰ ਪਿਆਰ ਕਰਦੇ ਹੋ, ਬਸ ਫੇਰ ਹੋਰ ਕੁਝ ਨਹੀਂ ਮੰਗਾਂਗੀ। ਮੇਰਾ ਜਨਮ ਸਕਾਰਥ ਹੋ ਜਾਵੇਗਾ। ਇਸੇ ਸੁਖ ਨੂੰ ਨਾਲ ਲੈ ਕੇ ਮੈਂ ਮਰ ਜਾਵਾਂਗੀ।"

"ਕੋਮਲੀ, ਮੈਂ ਹਾਲੇ ਤਕ ਸਮਝ ਨਹੀਂ ਸਕਿਆ ਕਿ ਪਿਆਰ ਕੀ ਹੁੰਦਾ ਹੈ। ਹੋਰਨਾਂ ਲੋਕਾਂ ਦੀ ਤਰ੍ਹਾਂ ਜਿਸਮ ਦੀ ਭੁੱਖ ਨੂੰ ਪਿਆਰ ਦਾ ਨਾਉਂ ਦੇ ਮੈਂ ਆਪਣੇ ਆਪ ਨੂੰ ਧੋਖਾ ਨਹੀਂ ਦੇ ਸਕਦਾ। ਦੂਜੇ ਕਿਸੇ ਦੇ ਨਾਲ, ਕਿਸੇ ਇਕ ਦੇ ਹੀ ਨਾਲ ਮੇਰਾ ਪਿਆਰ ਵੰਡ ਨਹੀਂ ਸਕਦਾ। ਬਸ ਇਹ ਇਕ ਨਜ਼ਰੀਆ ਹੈ ਜਿਹੜਾ ਸਾਰੀ ਜ਼ਿੰਦਗੀ ਨੂੰ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ, ਅੱਗੇ-ਪਿਛੇ ਸਭ ਕੁਝ ਨੂੰ ਦੂਰੋਂ ਵੇਖ-ਸੁਣ ਕੇ ਉਹਨੂੰ ਸਮਝ ਲੈਣਾ ਚਾਹੁੰਦਾ ਹੈ। ਮੇਰੀ ਹਰ ਗੱਲ, ਹਰ ਭਾਵ ਅਤੇ ਕੰਮ ਨੂੰ ਵੀ ਇਹੋ ਨਜ਼ਰੀਆ ਪ੍ਰੇਰਣਾ ਦਿੰਦਾ ਹੈ। ਤੇਰੇ ਨਾਲ ਦੋਸਤੀ ਕਰ ਲਵਾਂ ਤਾਂ ਮੇਰਾ ਉਹ ਨਜ਼ਰੀਆ ਖ਼ਤਮ ਹੋ

ਜਾਵੇਗਾ । ਤੂੰ ਮੇਰੀ ਗੱਲ ਸਮਝ ਰਹੀ ਹੈਂ ਨਾ ? ਚੰਗਾ, ਤੂੰ ਆਪਣੀ ਗੱਲ ਦੱਸ ਕਿ ਪ੍ਰੇਮ ਦਾ ਮਤਲਬ ਤੂੰ ਕੀ ਸਮਝਦੀ ਹੈਂ ?"

"ਕੀ ਏਨਾ ਵੀ ਨਹੀਂ ਜਾਣਦੀ ? ਬੁੱਧੂ ਨਹੀਂ ਹਾਂ । ਤੁਸੀਂ ਕਿਤੇ ਦੂਰ ਸੰਨਿਆਸੀ ਦੀ ਤਰ੍ਹਾਂ ਵਸ ਜਾਣਾ ਚਾਹੁੰਦੇ ਹੋ । ਤੁਸੀਂ ਹੀ ਦੱਸੋ ਕਿ ਮੰਜ਼ਲ ਕੀ ਹੈ ? ਪਿਆਰ ਦਾ ਮਤਲਬ ਹੈ ਕਿ ਅਸੀਂ ਦੋਵੇਂ ਜੀਵ ਇਕਮਿਕ ਹੋ ਕੇ ਰਹੀਏ । ਮਿਲ ਕੇ ਸੁਖ ਭੋਗੀਏ । ਦੁਨੀਆਂ ਦੀ ਜਿਥੇ ਤਕ ਵਾਹ ਪਏ, ਮਦਦ ਕਰਦੇ ਰਹੀਏ" ਆਖਦਿਆਂ ਕੋਮਲੀ ਉਠ ਬੈਠੀ । "ਉਹੂੰ ਜਾਣ ਦਿਓ, ਮੈਨੂੰ ਪਿਆਰ ਦੇ ਬਾਰੇ ਵਿਚ ਕੁਝ ਵੀ ਨਹੀਂ ਪਤਾ ਪਰ ਮੇਰੀ ਛਾਤੀ ਤੇ ਹੱਥ ਤਾਂ ਰਖ ਕੇ ਵੇਖੋ ਦਿਲ ਕਿੰਨਾ ਧੜਕ ਰਿਹਾ ਹੈ । ਜਿਸਮ ਗਰਮ ਹੋ ਗਿਆ ਹੈ । ਤੁਹਾਡੇ ਵਾਸਤੇ ਇਹ ਸਭ ਕੁਝ ਕਿਉਂ ਹੁੰਦਾ ਹੈ—ਤੁਸੀਂ ਹੀ ਦੱਸੋ ?" ਪੁਛਦਿਆਂ ਉਹਨੇ ਨਿਧੀ ਦੇ ਮੂੰਹੋਂ ਜੁਆਬ ਸੁਣਨ ਤੋਂ ਪਹਿਲਾਂ ਹੀ ਉਸਦਾ ਮੂੰਹ ਦੋਹਾਂ ਹੱਥਾਂ ਵਿਚ ਥੰਮ ਲਿਆ ।

"ਤਾਂ ਇਹੋ ਹੈ ਤੇਰੇ ਪਿਆਰ ਦਾ ਮਤਲਬ ? ਇਹ ਕੰਮ ਇਸ ਤੋਂ ਪਹਿਲਾਂ ਪਤਾ ਨਹੀਂ ਕਿੰਨੇ ਕੁ ਲੋਕਾਂ ਨਾਲ ਅਤੇ ਕਿੰਨੀ ਹੀ ਵਾਰ ਕੀਤਾ ਹੋਣੈ ?"

"ਉਹ ਅਲੱਗ ਗੱਲ ਸੀ, ਇਹ ਬਿਲਕੁਲ ਅਲੱਗ ਹੈ । ਤੁਸੀਂ ਤਾਂ ਹੋਰ ਹੀ ਕਿਸਮ ਦੇ ਬੰਦੇ ਹੋ । ਉਹ ਸਾਰੇ ਤਾਂ ਜਾਨਵਰ ਸਨ, ਤੁਸੀਂ ਤਾਂ ਮੇਰੇ ਦੇਵਤਾ ਹੋ ।"

"ਦੇਵਤਾ ਦੀ ਪੂਜਾ ਕਰਨੀ ਚਾਹੀਦੀ ਹੈ । ਭਲਾ ਉਹਦੀ ਚੁੰਮੀ ਵੀ ਕੋਈ ਲੈਂਦਾ ਹੈ ?"

"ਪਹਿਲਾਂ ਚੁੰਮੀ ਲੈ ਲਵਾਂ, ਮਗਰੋਂ ਪੂਜਾ ।"

ਨਿਧੀ ਨੇ ਆਪਣੇ ਉਪਰ ਡਿਗ ਰਹੇ ਕੋਮਲੀ ਦੇ ਜਿਸਮ ਨੂੰ ਪਰ੍ਹਾਂ ਧਕਿਆ । ਸਮੁੰਦਰ ਦੇ ਥਪੇੜਿਆਂ ਦਾ ਸਾਮ੍ਹਣਾ ਕਰਨ ਵਾਲੀ ਤਾਕਤ ਸੀ ਉਸ ਜਿਸਮ ਵਿਚ । ਵਰ੍ਹ ਕੇ ਪਹਾੜ ਦੀਆਂ ਚੋਟੀਆਂ ਨੂੰ ਵੀ ਵਹਾ ਲੈ ਜਾਣ ਵਾਲੇ ਤਿੱਖੀ ਰਫ਼ਤਾਰ ਲਏ ਬੱਦਲ ਵਰਗੀ ਸ਼ਕਤੀ ਸੀ ਉਸ ਜਿਸਮ ਵਿਚ । ਇਸ ਨਾਚੀਜ਼ ਪਿਆਰ ਲਈ ਤੜਪ ਕੇ ਮਿਟ ਜਾਣਾ ਉਹਨੂੰ ਚੰਗਾ ਨਾ ਲੱਗਿਆ । ਕੋਮਲੀ ਦੇ ਹੋਠਾਂ ਨੂੰ ਆਪਣੀ ਹਥੇਲੀ ਨਾਲ ਪਿਛਾਂਹ ਨੂੰ ਧਕਦਿਆਂ ਉਹਨੇ ਕਿਹਾ—"ਨਹੀਂ ਨਹੀਂ ਕੋਮਲੀ, ਪਿਆਰ ਨੂੰ ਇਸ ਤਰ੍ਹਾਂ ਵੰਡ ਲੈਣ ਦੀ ਕੋਸ਼ਿਸ਼ ਨਾ ਕਰ । ਬਸ ਮੇਰੇ ਕੋਲ ਇਕੋ ਇਹੋ ਚੀਜ਼ ਬਚੀ ਹੈ ।"

"ਚੰਗਾ, ਉਹ ਵੀ ਮੈਂ ਨਹੀਂ ਮੰਗਦੀ...ਪਰ ਮੈਨੂੰ ਸਦਾ ਲਈ ਆਪਣੇ ਕੋਲ ਰਹਿਣ ਦਿਉ । ਇੰਨਾ ਤਾਂ ਮੰਨ ਲਓ ਨਾ ?"

"ਠੀਕ ਹੈ ਪਰ ਸ਼ਰਤ ਇਹ ਹੈ ਕਿ ਤੂੰ ਅੱਗੇ ਤੋਂ ਕਦੇ ਕੁਝ ਨਹੀਂ ਕਰੇਂਗੀ ।" ਦੋਵੇਂ ਉਠ ਕੇ ਤੁਰ ਪਏ । ਰਸਤੇ ਵਿਚ ਕੰਡੇ, ਪੱਥਰ ਆਦਿ ਪਏ ਹੁੰਦੇ ਜਾਂ ਫੇਰ ਉੱਚਾ-ਨੀਵਾਂ ਰਸਤਾ ਹੁੰਦਾ ਤਾਂ ਕੋਮਲੀ ਨਿਧੀ ਦੇ ਮੋਢੇ ਦਾ ਸਹਾਰਾ ਲੈ ਲੈਂਦੀ, ਉਹਨਾਂ ਨੂੰ ਪਾਰ ਕਰਦਿਆਂ ਸਾਰ ਛੱਡ ਦਿੰਦੀ ।

"ਇੰਦਰਾ ਨੂੰ ਸ਼ੱਕ ਹੈ ਕਿ ਮੈਂ ਤੁਹਾਨੂੰ ਰਖ ਲਿਆ ਹੈ ।"

"ਉਈ ਮਾਂ ! ਇਹ ਕਿਹੋ ਜਿਹਾ ਇਨਸਾਫ਼ ਹੈ ! ਤੁਸੀਂ ਤਾਂ ਮੇਰੇ ਤੋਂ ਦੂਰ ਦੂਰ ਰਹਿੰਦੇ ਹੋ । ਇਹ ਦੁਨੀਆਂ ਵੀ ਕਿੰਨੀ ਅਜੀਬ ਹੈ । ਜੋ ਕੁਝ ਮੂੰਹ ਵਿਚ ਆਇਆ, ਆਖ ਛੱਡਿਆ । ਤੁਹਾਡੇ ਲਈ ਤਾਂ ਮੈਂ ਇਕ ਪਰਾਈ ਤੀਵੀਂ ਪਾਗਲ ਬਣ ਕੇ ਦੌੜੀ ਆਈ, ਪਰ ਤੁਹਾਡੀ ਵਿਆਹੁਤਾ ਨੂੰ ਤੁਹਾਡੇ ਨਾਲ ਕੋਈ ਮੋਹ ਨਹੀਂ ਹੈ । ਕਿੰਨੀ ਅਜੀਬ ਗੱਲ ਹੈ । ਉਹ ਕਿਉਂ ਨਹੀਂ ਆਉਂਦੀ । ਤੁਹਾਨੂੰ ਉਹ ਪਸੰਦ ਨਹੀਂ ਹੈ ?"

"ਬੀਮਾਰ ਹੈ, ਸਹੁਰੇ ਜੀ ਨੇ ਚਿੱਠੀ ਲਿਖੀ ਹੈ । ਮੈਨੂੰ ਵੇਖ ਜਾਣ ਲਈ ਲਿਖਿਆ ਹੈ ।"

"ਹਾਏ ਬੇਚਾਰੀ, ਪਤਾ ਨਹੀਂ ਕਿਹੜੀ ਬੀਮਾਰੀ ਹੈ । ਮੈਨੂੰ ਵੀ ਨਾਲ ਲੈ ਚਲੋ ਨਾ ।"

"ਤਪਦਿਕ ਹੈ । ਸਹੁਰਾ ਜੀ ਰਾਓ ਬਹਾਦੁਰ ਦਾ ਖ਼ਿਤਾਬ ਮਿਲਣ ਤੋਂ ਪਹਿਲਾਂ ਹੀ ਸੇਵਾ ਨਵਿਰਤ ਹੋ ਗਏ । ਮੈਨੂੰ ਪੁਰਾਣੀਆਂ ਗੱਲਾਂ ਭੁਲ ਜਾਣ ਲਈ ਲਿਖਿਆ ਹੈ ਅਤੇ ਮੁਆਫ਼ੀ ਮੰਗੀ ਹੈ । ਦਵਾਈਆਂ ਲਈ ਪਰਸੋਂ ਮੈਂ ਸੌ ਰੁਪਏ ਘੱਲੇ ਹਨ ।"

"ਚਲੋ ਚਲ ਕੇ ਵੇਖ ਆਈਏ ।"

"ਤੈਨੂੰ ਵੇਖੇਗੀ ਤਾਂ ਉਸਦੀ ਬੀਮਾਰੀ ਹੋਰ ਵਧ ਜਾਏਗੀ ।"

"ਚੰਗਾ ਰਹਿਣ ਦਿਓ, ਨਾ ਲੈ ਜਾਓ ।"

"ਮੇਰੇ ਨਾਲ ਪਿਆਰ ਕਰਨ ਦਾ ਦਾਅਵਾ ਕਰਦੀ ਹੈ, ਜੇ ਘੜੀ ਮੁੜੀ ਇੰਜ ਨਾਰਾਜ਼ ਹੋਵੇਂਗੀ ਤਾਂ ਫੇਰ ਕਿਸ ਤਰ੍ਹਾਂ ਨਿਬਾਹ ਹੋਵੇਗਾ । ਪਿਆਰ ਨੂੰ ਛੱਡ ਕੇ ਤੂੰ ਅਜਨਬੀ ਜਿਹੀ ਦਿਸਦੀ ਰਹੇਂਗੀ ਤਾਂ ਇਹ ਈਰਖਾ, ਗੁਸਾ, ਤਕਲੀਫ਼ ਕੁਝ ਨਹੀਂ ਆਵੇਗੀ ।"

"ਮੈਨੂੰ ਤਾਂ ਇਹੋ ਸਾਰੀਆਂ ਚੀਜ਼ਾਂ ਚੰਗੀਆਂ ਲੱਗਦੀਆਂ ਹਨ । ਬਗ਼ੈਰ ਇਹਨਾਂ ਦੇ ਤਾਂ ਮੈਂ ਕੇਵਲ ਬੈਰਾਗਨ ਹੀ ਬਣ ਸਕਦੀ ਹਾਂ ਅਤੇ ਮੈਂ ਬੈਰਾਗਨ ਬਣਨਾ ਨਹੀਂ ।"

ਕੁਝ ਚਿਰ ਦੋਵੇਂ ਖ਼ਾਮੋਸ਼ ਰਹੇ । ਦੂਰ ਮਕਾਨ ਦੀ ਛੱਤ ਵਿਚ ਚਿੱਟੇ ਬੱਦਲ ਵਾਂਗੂੰ ਚਮਕ ਰਹੀ ਸੀ । ਕੋਮਲੀ ਨੇ ਅਚਾਨਕ ਪੁੱਛਿਆ—"ਅਮ੍ਰਿਤਮ ਕਿਥੇ ਹੈ ?"

"ਉਸਨੇ ਤੇਰੇ ਕੋਲੋਂ ਪੰਜਾਹ ਰੁਪਏ ਸੂਦ ਸਮੇਤ ਵਸੂਲਣ ਲਈ ਕਿਹਾ ਹੈ ।"

"ਕੀ ਮਤਲਬ ?"

"ਸ਼ਾਇਦ ਤੈਨੂੰ ਯਾਦ ਨਹੀਂ ਰਿਹਾ । ਉਸ ਰਾਤੀਂ ਜਦ ਤੂੰ ਤੁਲਸੀ ਦੇ ਚਬੂਤਰੇ ਤੇ ਦੀਵਾ ਧਰ ਕੇ ਸੌਂ ਗਈ ਸੀ, ਉਸ ਰਾਤੀਂ ਤੈਨੂੰ ਜਗਾਏ ਬਗ਼ੈਰ ਸਿਰਹਾਣੇ ਹੇਠ ਪੰਜਾਹ ਰੁਪਏ ਧਰ ਕੇ ਚੁਪਚਾਪ ਆ ਗਿਆ ਸਾਂ । ਉਹ ਰੁਪਏ ਮੈਂ ਅਮ੍ਰਿਤਮ ਤੋਂ ਉਧਾਰ ਲਏ ਸੀ ।"

"ਉਹ ਬਹੁਤ ਚੰਗੀ ਹੈ—ਉਹ ਨਾ ਹੁੰਦੀ ਤਾਂ ਤੁਸੀਂ ਮੇਰੇ ਕਰੀਬ ਹੀ ਨਾ ਆਉਂਦੇ 'ਕਉਂ ਠੀਕ ਹੈ ਨਾ ? ਉਸ ਤੇ ਤਾਂ ਕਣਕਵੰਨਾ ਰੰਗ ਵੀ ਚੰਗਾ ਫਬਦਾ ਹੈ ।"

"ਉਸਦੀ ਇਕ ਕੁੜੀ ਵੀ ਹੈ.।"

"ਸੱਚੀਂ ।"

"ਹਾਂ ਸੱਚੀਂ, ਜਗਨਾਥਮ ਨੇ ਚਿੱਠੀ ਲਿਖੀ ਸੀ । ਉਹ ਕੋਬੂਰ ਵਿਚ ਇਕ ਆਸ਼ਰਮ ਬਣਾ ਕੇ ਰਹਿ ਰਿਹਾ ਹੈ । ਮੈਨੂੰ ਆਉਣ ਲਈ ਲਿਖਿਆ ਹੈ ।"

"ਉਸ ਸਮੇਂ ਸ਼ਰਾਰਤਾਂ ਕਰਦਾ ਸੀ—ਬੜਾ ਸ਼ਰਾਰਤੀ ਸੀ । ਮੈਨੂੰ ਤਲਾਅ ਵਿਚ ਸੁੱਟ ਕੇ ਨੱਸ ਗਿਆ ਸੀ । ਕੀ ਕਰ ਰਿਹਾ ਹੈ ? ਵਿਆਹ ਹੋਇਆ ਕਿ ਨਹੀਂ ?"

"ਨਹੀਂ, ਮਜ਼ਦੂਰਾਂ ਤੇ ਗਰੀਬਾਂ ਨੂੰ ਮੁਫ਼ਤ ਵਿਚ ਪੜ੍ਹਾ ਰਿਹਾ ਹੈ । ਆਖਦਾ ਹੈ ਇਸ ਤਰ੍ਹਾਂ ਹੀ ਜ਼ਿੰਦਗੀ ਗੁਜ਼ਾਰ ਦੇਵੇਗਾ ।"

ਦੋਵੇਂ ਘਰ ਨੇੜੇ ਪੁਜ ਗਏ । ਕੋਮਲੀ ਪੌੜੀਆਂ ਚੜ੍ਹ ਗਈ । ਨਿਧੀ ਬਰਾਮਦੇ ਵਿਚ ਮਾਂ ਦੇ ਬੁੱਤ ਵਲ ਤੱਕਦਿਆਂ ਬਹਿ ਗਿਆ । ਉਹਨੂੰ ਮਹਿਸੂਸ ਹੋਇਆ ਕਿ ਔਰਤਾਂ ਉਪਰੋਂ ਉਹਦੇ ਵਿਸ਼ਵਾਸ਼ ਦੇ ਖ਼ਤਮ ਹੋ ਜਾਣ ਦਾ ਕਾਰਨ ਮਾਂ ਹੀ ਹੈ । ਪਲ ਭਰ ਲਈ ਪਾਪ ਕਰਨ ਤੇ ਜੇਕਰ ਔਰਤ ਇਹ ਜਾਣ ਸਕੇ ਕਿ ਉਹਦੀ ਔਲਾਦ ਦੀ ਇਸ ਨਾਲ ਕੀ ਹਾਲਤ ਹੁੰਦੀ ਹੈ ਤਾਂ ਕੋਈ ਔਰਤ ਇਸ ਤਰ੍ਹਾਂ ਦਾ ਕੰਮ ਕਰਨ ਦੀ ਹਿੰਮਤ ਨਾ ਕਰੇ । ਮਾ ਨਾਰੀਤਵ ਦਾ ਇਕ ਚਿੰਨ੍ਹ ਹੈ ਜਿਹੜਾ ਇਕ ਕਾਲੇ ਪਰਦੇ ਜਿਹੀ ਉਹਦੀ ਨਜ਼ਰ ਨੂੰ ਧੁੰਦਲਾ ਬਣਾਉਂਦਾ ਜਾ ਰਿਹਾ ਹੈ ।

"ਪਿਤਾ ਜੀ ਨੇ ਖਾਣੇ ਤੋਂ ਬਾਅਦ ਮਿਲਣ ਲਈ ਕਿਹਾ ਹੈ ।" ਨਿਧੀ ਨੇ ਮੁੜ ਕੇ ਵੇਖਿਆ ਤਾਂ ਕਾਤਿਆਅਨੀ ਖੜੀ ਸੀ । "ਕਿਉਂ" ਉਹਨੇ ਪੁੱਛਿਆ ।

"ਪਤਾ ਨਹੀਂ, ਕੁਝ ਕੰਮ ਹੋਵੇਗਾ ।"

"ਆਖ ਦੇਵੀਂ, ਮਿਲ ਲਵਾਂਗਾ ।" ਕਾਤਿਆਅਨੀ ਜਾਂਦਿਆਂ ਜਾਂਦਿਆਂ ਰੁਕ ਗਈ । ਉਹਨੇ ਕਿਹਾ—"ਮੈਨੂੰ ਪੜ੍ਹਾਉਣਾ ਬੰਦ ਕਰ ਦਿਤਾ ਤੁਸੀਂ ?"

"ਕੀ ਕਰਾਂ, ਵਿਹਲ ਹੀ ਨਹੀਂ ਮਿਲਦੀ—ਚੰਗਾ ਕਲ੍ਹ ਪੜ੍ਹਾਵਾਂਗਾ । ਬਸ ਇਕੋ ਹਫ਼ਤੇ ਦੀ ਹੀ ਗੱਲ ਹੈ, ਮਾਸਟਰਨੀ ਆ ਜਾਵੇਗੀ । ਉਂਜ ਮੈਂ ਪੜ੍ਹਾਉਣਾ ਬਿਲਕੁਲ ਭੁਲ ਵੀ ਗਿਆ ਹਾਂ ।" ਕਾਤਿਆਅਨੀ ਹੱਸਦੀ ਹੋਈ ਚਲੀ ਗਈ ।

ਨਿਧੀ ਨੇ ਡਾਕ ਵੇਖੀ । ਆਪਣੇ ਨਾਂ ਦੀ ਚਿੱਠੀ ਲੈ ਕੇ ਪੜ੍ਹਨ ਲੱਗਿਆ । ਅਮ੍ਰਿਤਮ ਨੇ ਧੀ ਦੇ ਅੰਨਪ੍ਰਾਸ਼ਨ ਸੰਸਕਾਰ ਵਿਚ ਆਉਣ ਲਈ ਸੱਦਾ ਭੇਜਿਆ ਸੀ । ਉਸੇ ਵੇਲੇ ਨਾਰੱਈਆ ਨੇ ਖ਼ਬਰ ਦਿਤੀ ਕਿ ਅਨੰਤਾਚਾਰੀ ਬੁਲਾ ਰਹੇ ਹਨ । ਨਿਧੀ ਨੇ ਉਥੇ ਹੀ ਜਾ ਕੇ ਖਾਣਾ ਖਾਧਾ । ਅਨੰਤਾਚਾਰੀ ਨਾਲ ਗੱਲਬਾਤ ਕਰਕੇ ਘਰ ਪਰਤਿਆ ਤਾਂ ਰਾਤ ਦੇ ਗਿਆਰਾਂ ਵਜੇ ਸਨ । ਪਲੰਘ ਵਿਛਾ ਕੇ ਲੰਮਾ ਪੈ ਗਿਆ । ਆਸਮਾਨ ਵਿਚ ਤਾਰੇ ਚਮਕ ਰਹੇ ਸਨ । ਤਾਰਾ ਆਪਣੀ ਥਾਂ ਤੋਂ ਹਿਲਦਾ ਹੋਇਆ ਵੀ ਸਥਿਰ ਖੜਾ ਸੀ । ਇੰਨੇ ਵਿਸ਼ਾਲ ਸੰਸਾਰ ਵਿਚ ਮਨੁੱਖ ਨੂੰ ਸ਼ਾਂਤੀ ਕਿਉਂ ਨਹੀਂ ਮਿਲਦੀ । ਦੁਨੀਆਂ ਦੀ ਵਿਸ਼ਾਲਤਾ ਨੂੰ ਮਾਪਣ ਲਈ ਮਨੁੱਖ ਦਾ ਦਿਲ ਅਤੇ ਕਲਪਨਾ ਵੀ ਉੱਨੀ ਹੀ ਵਿਸ਼ਾਲ ਹੋਣੀ ਚਾਹੀਦੀ ਹੈ, ਤਾਂ ਹੀ ਉਹ ਉਹਦਾ ਠੀਕ ਮੁਲਾਂਕਣ ਕਰ ਸਕੇਗਾ ।

ਅਮ੍ਰਿਤਮ ਦੀ ਧੀ ਦਾ ਅੰਨਪ੍ਰਾਸ਼ਨ ਸੰਸਕਾਰ ਹੈ। ਉਹਨੂੰ ਮਹਿਸੂਸ ਹੋਇਆ ਕਿ ਨਾਸਮਝ ਬੱਚੀ ਉਸੇ ਦੀ ਛਾਤੀ ਤੇ ਪਈ ਹਟਕੋਰੇ ਲੈ ਰਹੀ ਹੈ। ਡਰ ਤੇ ਸ਼ੱਕ ਨਾਲ ਜਿਸਮ ਵਿਚ ਤਨਾਉ ਭਰਦਾ ਜਾ ਰਿਹਾ ਸੀ। ਕੁਦਰਤ ਨੇ ਆਪਣੇ ਰਹੱਸ ਨੂੰ ਖ਼ਤਮ ਕਰਨ ਲਈ ਵੰਗਾਰਿਆ ਸੀ। ਔਲਾਦ ਪਾਉਣਾ ਵੀ ਇੰਨਾ ਸੌਖਾ ਹੈ, ਕੀ ਕੁਦਰਤ ਨੂੰ ਮਨੁੱਖਤਾ ਦੇ ਪਿਆਰ-ਈਰਖਾ ਨਾਲ ਕੋਈ ਵਾਸਤਾ ਨਹੀਂ ? ਔਰਤ ਇਕ ਰੁੱਖ ਹੈ ਜੋ ਵੇਖਦਿਆਂ ਵੇਖਦਿਆਂ ਟਹਿਣੀਆਂ, ਪੱਤਿਆਂ ਵਿਚ ਫੈਲ ਕੇ ਫੁੱਲਾਂ ਤੋਂ ਫੁੱਲ ਪੈਦਾ ਕਰ ਲੈਂਦੀ ਹੈ। ਉਸਦੀ ਛਾਂ ਵਿਚ ਕੋਈ ਖ਼ਾਨਾਬਦੋਸ਼ ਪਲ ਭਰ ਲਈ ਠਹਿਰ ਕੇ ਆਪਣਾ ਥਕੇਵਾਂ ਮਿਟਾਉਂਦਾ ਹੈ। ਉਸ ਵਿਚ ਸਾਹ ਲੈਂਦਾ ਹੈ। ਉਸਦੇ ਫਲਾਂ ਨੂੰ ਚੱਖਦਾ ਹੈ ਅਤੇ ਸਾਰੇ ਰੁੱਖ ਨੂੰ ਇਕ ਵਾਰ ਹਿਲਾ ਕੇ ਚਲਾ ਜਾਂਦਾ ਹੈ। ਕੁਝ ਆਵਾਜ਼ ਹੋਈ। ਨਿਧੀ ਨੇ ਪਰਤ ਕੇ ਵੇਖਿਆ ਉਸੇ ਸਮੇਂ ਨਾਲ ਦੇ ਇਕ ਰੁੱਖ ਤੋਂ ਫਲ ਡਿੱਗਿਆ। ਅਮ੍ਰਿਤਮ ਨੂੰ ਉਹਨੇ ਹੀ ਹਿਲਾਇਆ ਸੀ। ਕਿਵੇਂ ਪਤਾ ਚਲੇ ਕਿ ਫਲ ਕਿਹਦਾ ਹੈ— ਜਾਪਿਆ ਕਿ ਜੇਕਰ ਬੱਚੀ ਨੂੰ ਵੇਖਣ ਨਹੀਂ ਜਾਵੇਗਾ ਤਾਂ ਪਾਗਲ ਹੋ ਜਾਵੇਗਾ।

ਗਰਮੀਆਂ ਵਿਚ ਅਪ੍ਰੈਲ ਦੀ ਵੀਹ ਤਾਰੀਖ਼ ਨੂੰ ਆਂਧਰ ਰਾਸ਼ਟਰ ਕਮੇਟੀ ਨੇ ਕੜੱਪਾ ਵਿਚ ਇਕ ਸਭਾ ਬੁਲਾਈ ਜਿਸ ਵਿਚ ਅਨੰਤਾਚਾਰੀ ਤੇ ਦਯਾਨਿਧੀ ਨੇ ਵੀ ਭਾਗ ਲਿਆ। ਇਸ ਖੰਡ ਦੇ ਇਲਾਕੇ ਵਿਚੋਂ ਵੀ ਕਈ ਨੇਤਾ ਆ ਰਹੇ ਸਨ। ਖੁਦਾਈ ਦੇ ਕੰਮ ਵਾਸਤੇ ਉਹਨਾਂ ਨਾਲ ਵਾਕਫ਼ੀਅਤ ਕੱਢਣੀ ਜ਼ਰੂਰੀ ਸੀ ਇਸ ਲਈ ਅਨੰਤਾਚਾਰੀ ਦੇ ਕਹਿਣ ਤੇ ਨਿਧੀ ਵੀ ਨਾਲ ਤੁਰ ਪਿਆ। ਆਚਾਰੀ ਜੀ ਦੀ ਮਰਜ਼ੀ ਸੀ ਕਿ ਨਿਧੀ ਨੂੰ ਚੋਣ ਲਈ ਖੜਾ ਕਰਕੇ ਜਿੱਤ ਹਾਸਲ ਕਰਨ ਅਤੇ ਉਹਨੂੰ ਇਕ ਬਹੁਤ ਵੱਡਾ ਨੇਤਾ ਬਣਾ ਦੇਣ। ਨਿਧੀ ਨੇ ਇਸ ਲਈ ਕੋਈ ਦਿਲਚਸਪੀ ਨਾ ਵਿਖਾਈ।

ਸ਼ਾਮ ਦੇ ਪੰਜ ਵਜੇ ਸਨ। ਤਿੰਨ ਸੌ ਦੇ ਕਰੀਬ ਭੀੜ ਸੀ। ਭਾਸ਼ਣ ਸ਼ੁਰੂ ਹੋਇਆ। ਤੀਜਾ ਭਾਸ਼ਣਕਰਤਾ ਸਰਕਾਰ ਜ਼ਿਲ੍ਹੇ ਤੋਂ ਆਇਆ ਸੀ। ਉਸਨੇ ਭਾਸ਼ਣ ਦੇਣਾ ਸ਼ੁਰੂ ਕੀਤਾ ਹੀ ਸੀ ਕਿ ਲੋਕਾਂ ਵਿਚ ਹਲਚਲ ਮਚ ਗਈ।

"ਇਸ ਜ਼ਿਲ੍ਹੇ ਦੇ ਕੁਝ ਲੋਕ ਆਂਧਰ ਪ੍ਰਦੇਸ਼ ਦੀ ਮੰਗ ਦੇ ਖ਼ਿਲਾਫ਼ ਸਨ। ਉਹਨਾਂ ਨੇ ਇਸਦੀ ਲੋੜ ਨੂੰ ਸਮਝਿਆ ਨਹੀਂ ਹੈ। ਵੱਖਰੇ ਰਾਸ਼ਟਰ ਦੀ ਮੰਗ ਪੂਰੀ ਨਾ ਹੋਣ ਦੇਣ ਲਈ ਸਰਕਾਰ ਵੀ ਉਹਨਾਂ ਦੀ ਮਦਦ ਕਰ ਰਹੀ ਹੈ। ਹਾਂ ਇਸ ਵਿਚ ਹੈਰਾਨ ਹੋਣ ਦੀ ਕੋਈ ਗੱਲ ਨਹੀਂ ਕਿਉਂਕਿ ਇਹ ਮੰਗ ਸਾਰਿਆਂ ਤੋਂ ਪਹਿਲਾਂ ਸਰਕਾਰ ਜ਼ਿਲ੍ਹੇ ਵਿਚ ਹੀ ਰਖੀ ਗਈ। ਕੋਈ ਵੀ ਮੰਗ ਜਾਂ ਅੰਦੋਲਨ ਹੋਵੇ, ਸਰਕਾਰ ਜ਼ਿਲ੍ਹੇ ਦੇ ਵਸਨੀਕ ਹੀ ਪਹਿਲਾਂ ਕਦਮ ਚੁਕਦੇ ਹਨ। ਉਹੋ ਰਾਹਨੁਮਾ ਵੀ ਬਣਦੇ ਹਨ। ਸਮਾਜਿਕ ਤਰੱਕੀ ਦੀ ਨੀਂਹ ਅਸੀਂ ਹੀ ਧਰਦੇ ਹਾਂ ਅਤੇ ਅਸੀਂ ਹੀ ਆਂਧਰ ਪ੍ਰਦੇਸ਼ ਦੀ ਸਭਿਅਤਾ ਨੂੰ ਸਾਂਭ ਕੇ ਰਖਣ ਵਾਲੇ ਹਾਂ। ਦੂਜੇ ਇਲਾਕਿਆਂ ਦੇ ਲੋਕੀਂ ਚਿੜ੍ਹਦੇ ਹਨ ਕਿ ਕਿਤੇ ਸਰਕਾਰ ਜ਼ਿਲੇ ਦੇ ਲੋਕ ਅਮੀਰ ਹੋ ਜਾਣਗੇ ਤਾਂ ਸਾਨੂੰ ਕੋਈ ਪੁੱਛੇਗਾ ਵੀ ਨਹੀਂ। ਜੇ

ਮੈਂ ਕਹਾਂ ਕਿ ਕੰਮ ਕਰਨ ਦੀ ਤਾਕਤ ਨਾ ਹੋਣ ਕਰਕੇ ਇਹ ਲੋਕ ਪਿਛਾਂਹ ਹਟਦੇ ਹਨ ਅਤੇ ਅਗਾਂਹ ਵਧਣ ਵਾਲੇ ਲੋਕਾਂ ਦੇ ਰਸਤਿਆਂ ਵਿਚ ਰੁਕਾਵਟਾਂ ਪਾਉਂਦੇ ਹਨ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।" ਭਾਸ਼ਣ ਤੇ ਕੁਝ ਲੋਕਾਂ ਨੇ ਤਾੜੀਆਂ ਵਜਾਈਆਂ, ਕੁਝ ਲੋਕ ਗੁਸੇ ਵਿਚ ਆਕੇ ਗਾਲ੍ਹਾਂ ਕੱਢਣ ਲੱਗੇ। ਗੱਲ ਵਧ ਗਈ, ਸ਼ੋਰ ਮਚ ਗਿਆ—ਕੁਝ ਚਿਰ ਮਗਰੋਂ ਸ਼ੋਰ ਬੰਦ ਹੋਇਆ—ਭਾਸ਼ਣਕਰਤਾ ਨੇ ਗੱਲ ਅੱਗੇ ਤੋਰੀ।

"ਮਿਸਾਲ ਦਿੰਦਾ ਹਾਂ—ਪਰਸੋਂ ਸ੍ਰੀ ਰਾਘਵ ਸ੍ਰੇਸ਼ਟੀ ਦੇ ਘਰ ਠਹਿਰਿਆ। ਉਹਨਾਂ ਦੇ ਘਰ ਮੈਂ ਲੋਕਾਂ ਨੂੰ ਚਾਰ ਭਾਸ਼ਾਵਾਂ ਬੋਲਦੇ ਸੁਣਿਆ। ਪੁੱਤਰ ਤੈਲਗੂ ਬੋਲ ਰਿਹਾ ਸੀ ਤਾਂ ਪਿਉ ਸੰਸਕ੍ਰਿਤ, ਨੂੰਹ ਕੰਨੜ ਤੇ ਸੱਸ ਤਾਮਿਲ। ਨਿਜ਼ਾਮ ਰਿਆਸਤ ਦੀ ਸਰਹੱਦ ਤੇ ਸਥਿਤ ਹੋਣ ਕਰਕੇ ਮੇਰਾ ਵਿਚਾਰ ਹੈ ਕਿ ਥੋੜ੍ਹੀ-ਬਹੁਤ ਹਿੰਦੀ ਵੀ ਬੋਲਦੇ ਹੋਣਗੇ। ਮੈਨੂੰ ਜਾਪਿਆ ਕਿ ਇਹਨਾਂ ਦੀ ਕੋਈ ਇਕ ਆਮ ਭਾਸ਼ਾ ਨਹੀਂ ਹੈ ਭਾਵੇਂ ਕੋਈ ਕਿਸੇ ਮੈਗਜ਼ੀਨ ਦਾ ਸੰਪਾਦਕ ਹੋਵੇ ਜਾਂ ਇਕ ਸ਼ਾਇਰ, ਭਾਵੇਂ ਚਿਤੇਰਾ ਹੋਵੇ ਜਾਂ ਰਾਜਨੀਤਿਕ। ਕੀ ਅਸੀਂ ਇਥੇ ਕਿਸੇ ਨੂੰ, ਅਜਿਹੇ ਕਿਸੇ ਇਕ ਸੂਝਵਾਨ ਨੂੰ ਇਥੇ ਨਹੀਂ ਪਾ ਸਕਦੇ? ਮੈਂ ਆਖਦਾ ਹਾਂ ਕਿ ਇਥੇ ਦੇ ਲੋਕੀਂ ਮੂਰਖ ਤੇ ਕਮਅਕਲ ਹਨ। ਮੇਰਾ ਕਹਿਣਾ ਹੈ ਕਿ ਉਹਨਾਂ ਦੇ ਭਵਿੱਖ ਨੂੰ ਖ਼ੁਸ਼ਹਾਲ ਬਣਾਉਣ ਜੋਗ ਆਰਥਕ ਸਮਾਜਿਕ ਹਾਲਾਤ ਹਾਲੇ ਪੈਦਾ ਹੀ ਨਹੀਂ ਹੋਏ। ਇਹਨਾਂ ਸਾਰੀਆਂ ਗੱਲਾਂ ਨੂੰ ਪਾਉਣ ਲਈ ਸਾਡੇ ਨਾਲ ਕਦਮ ਨਾਲ ਕਦਮ ਮਿਲਾ ਕੇ ਅਗਾਂਹ ਵਧਣਾ ਪਵੇਗਾ।"

ਹਾਲੇ ਫ਼ਿਕਰਾ ਪੂਰਾ ਵੀ ਨਹੀਂ ਹੋਇਆ ਸੀ ਕਿ ਲੋਕਾਂ ਨੇ ਭਾਸ਼ਣ ਬੰਦ ਕਰਨ ਦੀਆਂ ਆਵਾਜ਼ਾਂ ਲਗਾਈਆਂ। ਉਥੇ ਹਾਜ਼ਰ ਕੁਝ ਵੱਡੇ ਲੋਕਾਂ ਨੂੰ ਵੀ ਭਾਸ਼ਣਕਰਤਾ ਦੀਆਂ ਗੱਲਾਂ ਚੰਗੀਆਂ ਨਹੀਂ ਸਨ ਲੱਗੀਆਂ। ਭੀੜ ਵਿਚੋਂ ਇਕ ਨੇ ਪ੍ਰਧਾਨ ਕੋਲੋਂ ਇਜਾਜ਼ਤ ਮੰਗੀ ਕਿ ਉਹਨੂੰ ਵੀ ਬੋਲਣ ਦਾ ਮੌਕਾ ਦਿਤਾ ਜਾਵੇ। ਲੋਕਾਂ ਨੇ ਤਾੜੀਆਂ ਵਜਾ ਕੇ ਉਹਨੂੰ ਸਟੇਜ ਤੇ ਲੈ ਜਾ ਕੇ ਖੜਾ ਕਰ ਦਿਤਾ। ਇਕ ਨੇ ਉਠ ਕੇ ਇਸ ਨਵੇਂ ਬੰਦੇ ਦਾ ਪਰਿਚੈ ਦਿਤਾ।

"ਆਪ ਤਿੱਪੇਸਵਾਮੀ ਕਰਨੂਲ ਮਜ਼ਦੂਰ ਸੰਘ ਦੇ ਕਾਰਜਕਰਤਾ ਹੋ। ਆਪ ਜੀ ਨੇ ਆਪਣੇ ਮਜ਼ਦੂਰਾਂ ਲਈ ਔਸਤ ਮਜ਼ਦੂਰੀ ਤੇ ਇਕ ਸੁਝਾਅ ਤਿਆਰ ਕੀਤਾ ਹੈ। ਇਸ ਤੋਂ ਵਧ ਦੱਸਣ ਦੀ ਲੋੜ ਨਹੀਂ, ਇਹੋ ਕਾਫ਼ੀ ਹੈ।" ਪਰਿਚੈਕਰਤਾ ਦੇ ਹਟ ਜਾਣ ਮਗਰੋਂ ਤਿੱਪੇਸਵਾਮੀ ਨੇ ਭਾਸ਼ਨ ਦੇਣਾ ਸ਼ੁਰੂ ਕੀਤਾ।

"ਮੈਂ ਇਥੇ ਭਾਸ਼ਨ ਦੇਣ ਨਹੀਂ, ਸੁਣਨ, ਆਇਆ ਸਾਂ। ਮੇਰੇ ਪੂਰਵ ਭਾਸ਼ਣਕਰਤਾ ਦੇ ਮੂੰਹੋਂ ਨਿਕਲਦੀ ਗੱਡੀ ਨੂੰ ਬ੍ਰੇਕ ਲਾਉਣਾ ਜ਼ਰੂਰੀ ਸੀ। ਮੁਆਫ਼ ਕਰਨਾ, ਸਰਕਾਰ ਜ਼ਿਲੇ ਦੇ ਸਾਡੇ ਦੋਸਤਾਂ ਦੀ ਉਦਾਰਤਾ ਨੂੰ ਮੰਨਣ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿਉਂਕਿ ਇਹਨਾਂ ਨੇ ਅਕਾਲ-ਪੀੜਤਾਂ ਲਈ ਪੰਜ ਹਜ਼ਾਰ ਰੁਪਇਆਂ ਦਾ ਦਾਨ ਦਿਤਾ ਹੈ। ਇਸ ਉਦਾਰਤਾ ਲਈ ਅਸੀਂ ਉਹਨਾਂ ਦੇ ਅਹਿਸਾਨਮੰਦ ਹਾਂ। ਅਕਾਲ ਪੈਣ ਦੀ ਪੂਰੀ ਜ਼ਿੰਮੇਵਾਰੀ ਅਸੀਂ ਲੋਕਾਂ ਤੇ ਸੁੱਟਣ ਦੀ ਉਹਨਾਂ ਦੀ ਗੱਲ ਨੂੰ ਸੁਣ ਕੇ

ਤਾਂ ਹਾਸਾ ਆਉਂਦਾ ਹੈ ਕਿਉਂਕਿ ਪਲੇਗ, ਹੈਜ਼ਾ ਵਰਗੀਆਂ ਬੀਮਾਰੀਆਂ ਫੈਲਣੀਆ, ਹੜ੍ਹ, ਸੋਕਾ ਅਤੇ ਵਰਖਾ ਜਿਹੀਆਂ ਕੁਦਰਤੀ ਗੱਲਾਂ ਸਰਕਾਰ ਜ਼ਿਲ੍ਹੇ ਵਿਚ ਵੀ ਹੁੰਦੀਆਂ ਆਈਆਂ ਹਨ ਜਿਹਨਾਂ ਨੂੰ ਹਰ ਕੋਈ ਜਾਣਦਾ ਹੈ। ਪਰ ਇਹ ਲੋਕੀਂ ਸਾਡੇ ਨਾਲ ਹਮਦਰਦੀ ਵਿਖਾ ਕੇ ਕੇਵਲ ਆਪਣੇ ਵਡੱਪਣ ਦਾ ਢੌਂਗ ਰਚਾਉਂਦੇ ਹਨ। ਇਸ ਭਦਰ ਪੁਰਸ਼ ਨੇ ਸਭਿਅਤਾ ਤੇ ਵੀ ਕੁਝ ਉਪਦੇਸ਼ ਦੇ ਦਿਤੇ। ਮੈਂ ਕਿਉਂਕਿ ਇਕ ਬਹੁਤ ਪਛੜਿਆ ਬੰਦਾ ਹਾਂ ਇਸ ਲਈ ਕਹਿਣ ਦੀ ਲੋੜ ਨਹੀਂ ਕਿ ਸਭਿਅਤਾ ਸੰਬੰਧੀ ਇਕ ਵੀ ਗੱਲ ਮੇਰੇ ਪੱਲੇ ਨਹੀਂ ਪਈ। ਸ਼ਾਇਦ ਉਹਨਾਂ ਦਾ ਮਤਲਬ ਇਹ ਹੋਵੇ ਕਿ ਖਾਣ-ਪਾਉਣ ਦੀ ਤੰਗੀ ਨਾ ਹੋਣ ਵਾਲਿਆਂ ਨੂੰ ਸਭਿਅਤਾ ਘੇਰ ਲੈਂਦੀ ਹੈ। ਪਰ ਉਹਨਾਂ ਦੇ ਆਪਣੇ ਇਲਾਕੇ ਵਿਚ ਵੀ ਤਾਂ ਕਈ ਜ਼ਿਮੀਂਦਾਰ ਤੇ ਅਮੀਰ ਬੰਦੇ ਹਨ ਜਿਹਨਾਂ ਨੂੰ ਖਾਣ-ਪਾਉਣ ਦਾ ਘਾਟਾ ਨਹੀਂ ਹੈ, ਉਹਨਾਂ ਦੇ ਬਾਰੇ ਵਿਚ ਭਾਸ਼ਨਕਰਤਾ ਭਦਰ ਪੁਰਸ਼ ਕੀ ਆਖਦੇ ਹਨ ? ਕਿਰਸਾਨਾਂ ਅਤੇ ਖੇਤ ਵਾਹੁਣ ਵਾਲਿਆਂ ਤੇ ਜ਼ੁਲਮ ਢਾਹ ਕੇ ਤੇ ਬੇਗਾਰ ਲੈ ਕੇ ਉਹਨਾਂ ਨੂੰ ਲੁੱਟਣਾ ਅਤੇ ਉਸ ਪੈਸੇ ਤੋਂ ਊਟੀ, ਸ਼ਿਮਲਾ ਜਾਂ ਬੰਬਈ ਜਾ ਕੇ ਸ਼ਰਾਬ ਤੇ ਵੇਸਵਾਵਾਂ ਤੇ ਬਰਬਾਦ ਕਰਨਾ ਸ਼ਾਇਦ ਉਹਨਾਂ ਦੀਆਂ ਨਜ਼ਰਾਂ ਵਿਚ ਸਭ ਤੋਂ ਮਹਾਨ ਸਭਿਅਤਾ ਹੋਵੇਗੀ।''

''ਸਾਡੇ ਸਰਕਾਰੀ ਦੋਸਤ—ਮੁਆਫ਼ ਕਰਨਾ ਸਰਕਾਰ ਜ਼ਿਲ੍ਹੇ ਦੇ ਵਸਨੀਕ ਦੋਸਤ ਨੇ ਸ੍ਰੀ ਰਾਘਵ ਸ੍ਰੇਸ਼ਟੀ ਦੇ ਨਾਂ ਦਾ ਉਲੇਖ ਕੀਤਾ ਹੈ। ਇਸ ਲਈ ਮੈਂ ਵੀ ਉਸੇ ਹੱਕ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਥੋਂ ਕਰੀਬ ਦਸ ਮੀਲ ਦੀ ਦੂਰੀ ਤੇ ਨਿਆਅਮਪੱਲੀ ਵਿਚ ਇਕ ਭਦਰ ਪੁਰਸ਼ ਰਹਿੰਦੇ ਹਨ ਜਿਹੜੇ ਸਰਕਾਰ ਜ਼ਿਲ੍ਹੇ ਤੋਂ ਆ ਕੇ ਇਥੇ ਵੱਸ ਗਏ ਹਨ। ਉਹ ਡਾਕਟਰ ਹਨ, ਇਥੇ ਭਿਖਾਰੀ ਦੇ ਭੇਸ ਵਿਚ ਆਏ ਹਨ। ਉਹਨਾਂ ਨੂੰ ਇਥੇ ਰਾਇਲਸੀਮਾ ਵਿਚ ਹੀਰਾ ਲੱਭਿਆ। ਹੁਣ ਉਹ ਲੱਖਪਤੀ ਬਣ ਗਏ ਹਨ ਅਤੇ ਹੀਰਿਆਂ ਲਈ ਖਾਨਾਂ ਖੁਦਵਾ ਰਹੇ ਹਨ। ਉਹਨਾਂ ਨੇ ਹਸਪਤਾਲ ਬਣਵਾਇਆ ਹੈ। ਦੱਸੋ ਇਸ ਸਾਰੀ ਦੌਲਤ ਦੇ ਸੱਚੇ ਵਾਰਿਸ ਕੌਣ ਹਨ—ਅਸੀਂ ਜਾਂ ਸਰਕਾਰ ਜ਼ਿਲ੍ਹੇ ਦਾ ਉਹ ਵਸਨੀਕ ? ਸਾਡੇ ਰਾਘਵ ਸ੍ਰੇਸ਼ਟੀ ਜੀ ਦੇ ਘਰ ਵਿਚ ਚਾਰ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ, ਇਸ ਤੇ ਭਾਸ਼ਣਕਰਤਾ ਭਦਰ ਪੁਰਸ਼ ਨੂੰ ਰੋਸ ਹੈ ਪਰ ਉਹਨਾਂ ਦੇ ਇਲਾਕੇ ਤੋਂ ਇਥੇ ਆ ਕੇ ਵੱਸ ਗਏ ਡਾਕਟਰ ਸਾਹਿਬ ਦੀਆਂ ਸੁਣਿਆ ਹੈ—ਚਾਰ ਬੀਵੀਆਂ ਹਨ। ਉਹਨਾਂ ਤੇ ਕੋਈ ਇਤਰਾਜ਼ ਨਹੀਂ ਕਰਦਾ।''

ਪਟਾਖੇ ਵਾਂਗੂੰ ਨਵਾਂ ਰਹੱਸ ਜ਼ਾਹਿਰ ਹੋਇਆ ਤਾਂ ਭੀੜ ਵਿਚ ਖਲਬਲੀ ਮੱਚ ਗਈ। ਪ੍ਰਧਾਨ ਨੇ ਤਿੱਪੇਸਵਾਮੀ ਨੂੰ ਬਿਠਾ ਦਿਤਾ। ਭੀੜ ਵਿਚੋਂ ਕੁਝ ਲੋਕੀਂ ਤਿੱਪੇਸਵਾਮੀ ਨੂੰ ਫੜ ਕੇ ਲੈ ਗਏ। ਉਥੇ ਰਖੀਆਂ ਦੋ ਗੈਸ ਲਾਲਟੇਨਾਂ ਵਿਚੋਂ ਇਕ ਬੁਝ ਗਈ। ਸਟੇਜ ਵਾਲੀ ਲਾਲਟੇਨ ਬਲ ਰਹੀ ਸੀ। ਕਿਸੇ ਨੇ ਨਿਧੀ ਨੂੰ ਸਟੇਜ ਤੇ ਲਿਆਉਣ ਦੀ ਮੰਗ ਕੀਤੀ। ਆਚਾਰੀ ਜੀ ਨੇ ਨਿਧੀ ਨੂੰ ਲੱਭਿਆ ਪਰ ਨਿਧੀ ਉਥੇ ਨਹੀਂ ਸੀ ਆਚਾਰੀ ਜੀ ਨੇ ਬਹਾਨਾ ਬਣਾਇਆ ਕਿ ਨਿਧੀ ਦੀ ਤਬੀਅਤ ਠੀਕ ਨਹੀਂ ਸੀ ਇਸ ਲਈ ਉਹ

ਚਲਿਆ ਗਿਆ ਹੈ ਅਤੇ ਖ਼ੁਦ ਸਟੇਜ ਤੇ ਜਾ ਕੇ ਸ਼ਲੋਕ ਪੜ੍ਹ ਕੇ ਤੇ ਗੀਤਾ ਦਾ ਪਾਠ ਕਰਕੇ ਸਰਕਾਰ ਖੰਡ ਅਤੇ ਦੱਤ ਮੰਡਲ (ਕਡਮਾ, ਕਰਨੂਲ ਆਦਿ ਜ਼ਿਲ੍ਹਿਆਂ) ਦੇ ਲੋਕਾਂ ਨੂੰ ਰਾਮਰਸਤਾ ਦਾ ਉਪਦੇਸ਼ ਦਿਤਾ ਅਤੇ ਭੀੜ ਨੂੰ ਚੁੱਪ ਕਰਾਇਆ।

ਨਿਧੀ ਘਰ ਮੁੜ ਆਇਆ ਸੀ। ਰਾਤ ਦੇ ਬਾਰ੍ਹਾਂ ਵਜੇ ਸਨ। ਉਹ ਚੁਪਚਾਪ ਛੱਤ ਤੇ ਗਿਆ। ਨਾਰੲੀਆ ਬਰਾਮਦੇ ਵਿਚ ਸੁੱਤਾ ਘੁਰਾੜੇ ਮਾਰ ਰਿਹਾ ਸੀ। ਕੋਮਲੀ ਕਮਰੇ ਵਿਚ ਸੁੱਤੀ ਸੀ। ਇਕ ਗੁੱਠ ਵਿਚ ਬੱਤੀ ਬਲ ਰਹੀ ਸੀ। ਬਾਰੀ ਵਿਚੋਂ ਚੁਪਚਾਪ ਚਾਣਨੀ ਉਸ ਤੇ ਵਰ੍ਹ ਰਹੀ ਸੀ। ਗਹਿਣੇ ਨਾ ਹੋਣ ਕਰਕੇ ਉਸਦਾ ਗਲਾ ਗੋਲ-ਗੋਲ ਤੇ ਕੂਲਾ ਦਿਸ ਰਿਹਾ ਸੀ। ਚਾਨਣੀ ਦੇ ਮਾਇਆ ਜਾਲ ਤੋਂ ਬਚਣ ਲਈ ਰਹੱਸਮਈ ਸਾਹ ਨਾਲ ਛਾਤੀ ਇਕ ਅਜੀਬ ਲੈਅ ਵਿਚ ਉਠ ਡਿਗ ਰਹੀ ਸੀ। ਖਿਲਣਾ ਭੁਲ ਕੇ ਲਾਲ ਮੰਦਾਰ ਫੁੱਲ ਦੀ ਮੁਰਝਾਈ ਕਲੀ ਵਾਂਗ ਉਸ ਦੀਆਂ ਅੱਖਾਂ ਬੰਦ ਪਈਆਂ ਸਨ। ਸੁੰਦਰਤਾ ਵਿਚੋਂ ਚੰਚਲਤਾ ਕਢ ਕੇ ਉਮਰ ਨੇ ਉਸਨੂੰ ਗੰਭੀਰਤਾ ਬਖ਼ਸ਼ੀ ਸੀ। ਜ਼ਿੰਦਗੀ ਵਿਚ ਔਕੜਾਂ ਨੇ ਜਵਾਨੀ ਦੀ ਕੁੜੱਤਣ ਨੂੰ ਖ਼ਤਮ ਕਰਕੇ ਉਸ ਵਿਚ ਵਿਰਾਗ ਭਰ ਦਿਤਾ ਸੀ।

ਕੋਮਲੀ ਦੇ ਲਾਗੇ ਉਹ ਇਕ ਸੋਫ਼ੇ ਤੇ ਬਹਿ ਗਿਆ। ਜਾਪਿਆ ਕਿ ਪਰਬਤ ਤੇ ਚੜ੍ਹਦੇ ਚੜ੍ਹਦੇ ਉਸਨੇ ਸਿਖਰ ਪਾ ਲਈ ਹੈ। ਚਾਣਨੀ ਦੇ ਵਾਤਾਵਰਣ ਵਿਚ ਕੋਮਲੀ ਦੇ ਵਜੂਦ ਨੇ ਇਕ ਅਨੋਖੇ ਬੰਨ੍ਹਣ ਵਿਚ ਬੰਨ੍ਹ ਲਿਆ ਸੀ। ਹੁਣ ਜ਼ਮੀਨ ਘੁੰਮੇਗੀ ਨਹੀਂ। ਕੋਮਲੀ ਨੂੰ ਛੁਹਣ ਲਈ ਉਹਦਾ ਦਿਲ ਨਹੀਂ ਕੀਤਾ। ਮੰਦਾਰ ਫੁੱਲ ਦੀ ਪੰਖੜੀਆਂ ਨੂੰ ਖੋਲ੍ਹ ਕੇ ਉਹਨੂੰ ਵਿਕਸਿਤ ਕਰਾਉਣ ਦਾ ਵੀ ਉਹਦਾ ਦਿਲ ਨਹੀਂ ਕੀਤਾ ਪਰ ਪਿਛਲੀਆਂ ਗੱਲਾਂ ਸੋਚਣ ਨਾਲ ਡਰ ਲੱਗਦਾ ਹੈ। ਜਾਪਿਆ ਕਿ ਤੱਪੋਸਵਾਮੀ ਦਾ ਭਾਸ਼ਣ ਕੋਮਲੀ ਦੇ ਸੰਘੋਂ ਫੁਟ ਰਿਹਾ ਹੈ। ਅਣਗਿਣਤ ਕੰਡਿਆਂ ਨੇ ਉਹਨੂੰ ਜ਼ਖ਼ਮੀ ਕੀਤਾ ਤੇ ਕੀੜਿਆਂ ਨੇ ਡੰਗਿਆ ਹੈ ਪਰ ਉਹਦੀ ਭੋਲੀ ਆਤਮਾ ਇਥੇ ਸੌਂ ਰਹੀ ਹੈ। ਉਹਦੇ ਦਿਲ ਵਿਚ ਇਕ ਚਾਹ ਉਠੀ ਕਿ ਕੋਮਲੀ ਦੀ ਗਿੱਚੀ ਦੋਨਾਂ ਹੱਥਾਂ ਵਿਚ ਘੁਟ ਕੇ ਫੜ ਲਵੇ ਅਤੇ ਉਹਨੂੰ ਤਾਜ਼ੀ ਸੁੰਦਰਤਾ ਨਾਲ ਭਰ ਦੇਵੇ। ਇਹ ਚਾਹਤ ਇਕ ਨਸ਼ੇ ਵਰਗੀ ਸੀ। ਇਕ ਪਿਆਸ ਸੀ, ਇਕ ਜੰਗਲੀ ਅੱਗ ਦਾ ਸੇਕ ਸੀ। ਪਹਾੜ ਦੀ ਚੋਟੀ ਤੋਂ ਡਿਗ ਕੇ ਸਾਰੇ ਸਮੁੰਦਰ ਨੂੰ ਸੁਕਾ ਦੇਣ ਵਾਲੀ ਆਦਿਮ ਜ਼ਾਲਿਮ ਤਾਕਤ ਸੀ। ਉਸ ਦੀਆਂ ਸੱਚੀਆਂ ਲਾਲਸਾਵਾਂ, ਦੱਬੀਆਂ ਇਛਾਵਾਂ, ਅਧੂਰੇ ਸੁਫਨੇ, ਆਚਰਣ ਵਿਚ ਨਾ ਰਖ ਸਕਣ ਵਾਲੇ ਆਦਰਸ਼, ਉਸ ਦੀਆਂ ਆਂਤਰਿਕ ਗੱਲਾਂ, ਸਭ ਕੁਝ ਕੋਮਲੀ ਬਣ ਕੇ ਸੌਂ ਰਹੀਆਂ ਸਨ। ਉਸਦੀ ਹੱਤਿਆ ਵੀ ਕਰ ਦਿਤੀ ਜਾਵੇ ਤਾਂ ਵੀ ਉਹ ਹੱਤਿਆ ਨਹੀਂ ਹੋਵੇਗੀ। ਆਤਮਘਾਤ ਹੋਵੇਗਾ ਅਤੇ ਇਸ ਨਾਲ ਦੁਨੀਆਂ ਦੀ ਗੰਦਗੀ ਦੂਰ ਹੋ ਜਾਵੇਗੀ।

ਨਿਧੀ ਨੇ ਸੋਫ਼ੇ ਨੂੰ ਪਲੰਘ ਕੋਲ ਖਿਚ ਲਿਆ। ਕਿਸੇ ਨੇ ਉਹਦੇ ਅੰਦਰਲੇ ਮੰਦਰ ਦੇ ਭਿੱਤ ਖੋਲ੍ਹ ਦਿਤੇ। ਕੋਮਲੀ ਦੇ ਪ੍ਰਤੀ ਗੁਸੇ ਦੀ ਭਾਵਨਾ, ਉਹਨੂੰ ਮਾਰ ਸੁੱਟਣ ਦੀ

ਤੀਬਰ ਇੱਛਿਆ ਹੁਣ ਨਸਦੀ-ਭਜਦੀ ਲੁਕਣ ਨੂੰ ਥਾਂ ਲੱਭ ਰਹੀ ਸੀ । ਕੋਮਲੀ ਦੀ ਆਤਮਾ ਤੇ ਗੁਸੇ ਵਿਚ ਤਬਦੀਲ ਹੋਣ ਵਾਲਾ ਨਿਧੀ ਦਾ ਸੁਭਾਵਕ ਪਿਆਰ ਹੀ ਉਸਦਾ ਜਨਮ-ਸਥਾਨ ਸੀ । ਕੀ ਇਹ ਘਟਨਾ ਵਾਕਈ ਵਾਪਰੀ ਸੀ ਜਾਂ ਮਾਤਰ ਉਸਦਾ ਭਰਮ ਸੀ । ਉਸ ਵਿਚ ਬਹੁਤ ਗੁਝੀ ਲੁਕੀ ਇਕ ਧੁੰਦਲੀ ਤਸਵੀਰ ਉਭਰ ਆਈ । ਪਤਾ ਨਹੀਂ ਕਦੋਂ ਵੇਖੀ ਸੀ, ਚੇਤੇ ਨਹੀਂ ਆ ਰਿਹਾ—ਪਿਤਾ ਜੀ ਮਾਂ ਦਾ ਗਲ ਘੁਟ ਰਹੇ ਸਨ । ਜਾਪਿਆ ਜਿਵੇਂ ਇਥੇ ਕੋਈ ਉਹਦੇ ਆਦਰਸ਼ਾਂ ਤੇ ਸੁਫਨਿਆਂ ਦਾ ਗਲ ਘੁਟ ਰਿਹਾ ਹੈ ।

ਮੰਦਰ ਵਿਚ ਟੱਲ ਵਜ ਉਠੇ । ਟੱਲਾਂ ਦੀ ਆਵਾਜ਼ ਤੇ ਤ੍ਰਿੱਪੋਸਵਾਮੀ ਦੇ ਭਾਸ਼ਣ ਦੇ ਲਫ਼ਜ਼ ਤੈਰ ਰਹੇ ਸਨ । ਪਰਦਾ ਫਟ ਗਿਆ ਜਿਵੇਂ ਬੂਹਾ ਖੋਲ੍ਹ ਕੇ ਪੂਰਾ ਆਸਮਾਨ ਝਾਕ ਰਿਹਾ ਹੋਵੇ । ਚਾਣਨੀ ਨੇ ਬੱਦਲੀਆਂ ਦੀਆਂ ਕਤਾਰਾਂ ਤੋੜ ਸੁਟੀਆਂ ਸਨ । ਚੌਗਿਰਦਾ ਆਜ਼ਾਦ ਹੋ ਗਿਆ । ਕੋਮਲੀ ਨੇ ਉਹਨੂੰ ਅਧੋਲੋਕ ਦੇ ਬੰਧਨ ਤੋਂ ਮੁਕਤ ਕਰਾ ਕੇ ਆਪਣੇ ਅਸਲੀ ਸਾਮਰਾਜ ਵਿਚ ਲਿਆ ਖੜਾ ਕੀਤਾ ਸੀ ਜਿਥੋਂ ਦੀ ਉਹ ਆਪ ਮਹਾਰਾਣੀ ਸੀ । ਇਸਨੂੰ ਛੁਹਣਾ ਨਹੀਂ ਚਾਹੀਦਾ ।

ਨਿਧੀ ਨੇ ਕੋਨੇ ਵਿਚ ਰਖੀ ਬੱਤੀ ਚੁਕ ਕੇ ਕੋਮਲੀ ਦੇ ਮੂੰਹ ਤੇ ਰੌਸ਼ਨੀ ਸੁਟੀ । ਕੋਮਲੀ ਨੇ ਅਚਨਚੇਤ ਆਪਣਾ ਹੱਥ ਨਿਧੀ ਦੇ ਸੱਜੇ ਹੱਥ ਤੇ ਧਰ ਦਿਤਾ । ਨਿਧੀ ਨੂੰ ਇੰਜ ਜਾਪਿਆ ਜਿਵੇਂ ਉਹ ਨੀਂਦਰ ਵਿਚ ਆਖ ਰਹੀ ਹੈ--"ਮੈਂ ਤੁਹਾਡੀਆਂ ਸਾਰੀਆਂ ਗੱਲਾਂ ਜਾਣਦੀ ਹਾਂ ।" ਉਹਨੇ ਰੌਸ਼ਨੀ ਦੀ ਕਿਰਣ ਵੇਖੀ । ਕੋਮਲੀ ਦਾ ਹੱਥ ਉਸ ਵਿਚੋਂ ਕੁਝ ਟੋਹ ਰਿਹਾ ਸੀ । ਮੋਢਿਆਂ ਨੂੰ ਟੋਂਹਦੀ ਉਹ ਹਥੇਲੀ ਠੀਕ ਥਾਂ ਤੇ ਜਾ ਪੁੱਜੀ । ਬਗ਼ੈਰ ਕਿਸੇ ਕੋਸ਼ਿਸ਼ ਦੇ ਅੰਗੜਾਈ ਲੈਂਦੀ ਬੜੀ ਨਜ਼ਾਕਤ ਨਾਲ ਸਿੰਘਾਸਨ ਤੇ ਝੂਟਦੀ ਰਾਣੀ ਨੇ ਚਾਰੇ ਪਾਸਿਉਂ ਆਪਣੀ ਸੁੰਦਰਤਾ ਨੂੰ ਨਿਰਖਿਆ । ਦੀਵੇ ਨਾਲ ਹੱਥ ਜਾ ਟਕਰਾਇਆ ਜਿਸ ਨਾਲ ਬੱਤੀ ਬੁਝ ਗਈ ਤੇ ਦੀਵਾ ਥੱਲੇ ਡਿਗ ਗਿਆ । ਆਵਾਜ਼ ਸੁਣ ਕੇ ਉਹ ਅਚਾਨਕ ਉਠ ਬੈਠੀ । "ਤੁਸੀਂ ਕਦੋਂ ਆਏ ?" ਸੁਆਲ ਕਰਦਿਆਂ ਉਹਨੇ ਨਿਧੀ ਨੂੰ ਆਪਣੇ ਵਲ ਖਿਚਿਆ ।

"ਕੋਮਲੀ ਬੜੀ ਅਜੀਬ ਗੱਲ ਹੋ ਗਈ ਹੈ ।" ਨਿਧੀ ਨੇ ਆਪਣੇ ਆਪ ਨੂੰ ਛੁਡਾਇਆ ਤੇ ਪਲੰਘ ਦੀ ਪੈਂਦੇ ਬਹਿ ਗਿਆ ।

"ਕੀ ?"

"ਲੋਕ ਆਖ ਰਹੇ ਹਨ ਕਿ ਮੇਰੀਆਂ ਚਾਰ ਬੀਵੀਆਂ ਹਨ ।"

"ਇਹਦੇ ਵਿਚ ਅਜੀਬ ਗੱਲ ਕਿਹੜੀ ਹੈ । ਸਾਰੇ ਪੁਰਸ਼ ਰਖਦੇ ਹਨ । ਹਾਂ ਇਹ ਗੱਲ ਜ਼ਰੂਰ ਹੈ ਕਿ ਤੁਸੀਂ ਵਿਆਹ ਨਹੀਂ ਕੀਤਾ । ਪਰਸੋਂ ਰਾਜੱਮਾ ਦੱਸ ਰਹੀ ਸੀ ਕਿ ਇਥੇ ਦੋ ਦੋ ਬੀਵੀਆਂ ਰਖਣਾ ਤਾਂ ਆਮ ਗੱਲ ਹੈ । ਤੁਸੀਂ ਤਾਂ ਐਵੇਂ ਹੀ ਘਬਰਾਂਦੇ ਹੋ ।" ਆਖ ਕੇ ਕੋਮਲੀ ਹੱਸਣ ਲੱਗੀ ।

"ਇਸਦਾ ਮਤਲਬ ਸਮਝਦੀ ਹੈਂ ਨਾ ?"

"ਕਿਉਂ ਨਹੀਂ ਸਮਝਦੀ। ਭਾਵੇਂ ਕਿੰਨੀਆਂ ਹੀ ਬੀਵੀਆਂ ਹੋਣ ਪਰ ਪਿਆਰ ਤਾਂ ਇਕ ਨਾਲ ਹੁੰਦਾ ਹੈ। ਹੁਣ ਮੈਨੂੰ ਹੀ ਵੇਖੋ।"

"ਕੋਮਲੀ ਪਿਆਰ ਕਰਨ ਦਾ ਹੱਕ ਮੈਂ ਗੁਆ ਬੈਠਾ ਹਾਂ।"

"ਜਦ ਤਕ ਮੈਂ ਜੀਉਂਦੀ ਹਾਂ, ਕੋਈ ਨਹੀਂ ਖੋਹ ਸਕਦਾ।" ਆਖਦਿਆਂ ਕੋਮਲੀ ਨੇ ਉਸਦੇ ਮੋਢੇ ਤੇ ਸਿਰ ਧਰ ਦਿਤਾ। ਤਪਦੇ ਸਾਹ ਚਾਣਨੀ ਵਿਚ ਭਿੱਜ ਗਏ। ਕੋਮਲੀ ਦੀਆਂ ਅੱਖਾਂ ਵਿਚ ਵਿਸ਼ਵਾਸ ਦਾ ਬੇਅੰਤ ਸਾਗਰ ਠਾਠਾਂ ਮਾਰ ਰਿਹਾ ਸੀ ਪਰ ਨਿਧੀ ਉਸ ਵਿਚ ਗੋਤਾ ਲਾਉਣ ਤੋਂ ਆਪਣੇ ਆਪ ਨੂੰ ਅਸਮਰਥ ਮਹਿਸੂਸ ਕਰ ਰਿਹਾ ਸੀ। ਉਹਨੇ ਪੁੱਛਿਆ—"ਕੀ ਅਸੀਂ ਦੋਵੇਂ ਦੋਸਤ ਬਣ ਕੇ ਨਹੀਂ ਰਹਿ ਸਕਦੇ ?"

"ਇਹੋ ਤਾਂ ਆਖ ਰਹੀ ਹਾਂ।"

"ਇੰਨੇ ਕਰੀਬ ਨਹੀਂ ਦੂਰ ਰਹਿ ਕੇ।"

"ਇਸ ਤੋਂ ਵੀ ਵਧ ਦੂਰੀ ਹੋਰ ਕੋਈ ਨਹੀਂ ਵਰਤ ਸਕਦਾ।"

"ਸਾਡੀਆਂ ਆਤਮਾਵਾਂ ਬਗ਼ੈਰ ਜਿਸਮਾਂ ਦੇ ਹੁੰਦੀਆਂ ਤਾਂ ਕਿੰਨਾ ਚੰਗਾ ਹੁੰਦਾ।"

"ਆਤਮਾਵਾਂ ਤਾਂ ਜੁਦਾ ਰਹਿੰਦੀਆਂ ਹਨ। ਕੇਵਲ ਜਿਸਮਾਂ ਨੂੰ ਹੀ ਮਿਲ ਕੇ ਰਹਿਣ ਦਾ ਵਰਦਾਨ ਹੈ।"

"ਤੈਨੂੰ ਇਹ ਗੱਲਾਂ ਕਿਹਨੇ ਸਿਖਾਈਆਂ ?"

"ਮੈਂ ਵੀ ਗੀਤਾ ਪੜ੍ਹ ਚੁਕੀ ਹਾਂ।"

"ਕੀ ਤੂੰ ਗੀਤਾ ਸਮਝ ਲੈਂਦੀ ਹੈਂ ?"

"ਕਿਉਂ ਨਹੀਂ ਉਂਜ ਵੀ ਮੇਰੇ ਵਰਗੇ ਲੋਕਾਂ ਵਾਸਤੇ ਹੀ ਲਿਖੀ ਗਈ ਹੈ।"

"ਕਿੰਨਾ ਕੁ ਸਮਝੀ ਹੈਂ ਤੂੰ ਉਹਨੂੰ ?"

"ਮੈਂ ਦੱਸ ਨਹੀਂ ਸਕਦੀ। ਪੜ੍ਹਨ ਵੇਲੇ ਤਾਂ ਜਾਪਦਾ ਸੀ ਕਿ ਉਹਦਾ ਸਭ ਸੱਚ ਮੇਰੀਆਂ ਅੱਖਾਂ ਮੂਹਰੇ ਘੁੰਮ ਰਿਹਾ ਹੈ। ਜਦੋਂ ਬੰਦ ਕਰ ਦਿੰਦੀ ਹਾਂ ਤਾਂ ਕੁਝ ਨਹੀਂ ਦਿਸਦਾ।"

"ਤਾਂ ਫੇਰ ਤੂੰ ਮੇਰੇ ਨਾਲ ਪਿਆਰ ਕਿਉਂ ਕਰਦੀ ਹੈਂ ?"

"ਉਹ ਇਕ ਪਵਿੱਤਰ ਰਿਸ਼ਤਾ ਹੈ।"

"ਇਹ ਸਭ ਝੂਠ ਹੈ।"

"ਬਿਲਕੁਲ ਸੱਚ ਹੈ।"

"ਤਾਂ ਫੇਰ ਮੈਨੂੰ ਪਾਉਣ ਲਈ ਤੇਰੇ ਦਿਲ ਵਿਚ ਚਾਹਤ ਕਿਉਂ ਪੈਦਾ ਹੁੰਦੀ ਹੈ ?"

"ਪਿਆਰ, ਦਿਲ ਦੀ ਖ਼ੁਸ਼ੀ ਲਈ। ਚਾਹਤ, ਜਿਸਮ ਲਈ ਉਹ ਵੀ ਤੁਸੀਂ ਹੋ ਇਸੇ ਲਈ।"

"ਨਹੀਂ ਨਹੀਂ, ਚਾਹਤ ਦੀ ਗ਼ੁਲਾਮ ਨਾ ਬਣ। ਮੋਹ ਵਿਚ ਨਾ ਪੈ। ਦੋਵੇਂ ਇੰਜ ਹੀ ਦੋਸਤ ਬਣੇ ਰਹਾਂਗੇ, ਬਸ। ਜਿਸਮ ਦਾ ਪਿਆਰ ਕਦੇ ਵੀ ਈਰਖਾ ਵਿਚ ਬਦਲ ਸਕਦਾ ਹੈ ਜੋ ਆਤਮਾ ਦੀ ਹੱਤਿਆ ਕਰਕੇ ਰਖ ਦੇਵੇਗਾ।"

"ਨਹੀਂ, ਮੈਂ ਨਹੀਂ ਰਹਿ ਸਕਦੀ।"

"ਤੈਨੂੰ ਆਪਣੀ ਇਹ ਆਦਤ ਛੱਡਣੀ ਪਵੇਗੀ। ਇਹੋ ਯੋਗ ਹੈ, ਤਪੱਸਿਆ ਹੈ।"

"ਬੜਾ ਔਖਾ ਹੈ, ਮਰਦੇ ਸਮੇਂ ਤਕ ਇੰਜ ਹੀ ਰਹਿਣਾ ਪਵੇਗਾ ?"

"ਆਹੋ।"

"ਨਾ ਬਾਬਾ, ਮੇਰੇ ਤੋਂ ਨਹੀਂ ਨਿਭ ਸਕਦਾ, ਚੰਗਾ ਇਕ ਵਾਰੀ ਤੁਹਾਨੂੰ ਪਾ ਲਵਾਂ ਫੇਰ ਛੱਡ ਦੇਵਾਂਗੀ।"

"ਫੇਰ ਤਾਂ ਅਸੀਂ ਸਾਰਿਆਂ ਵਰਗੇ ਹੀ ਹੋ ਜਾਵਾਂਗੇ। ਨਾ ਪਾਉਣ ਵਿਚ ਹੀ ਸਾਰਾ ਮਜ਼ਾ ਹੈ। ਜ਼ਿੰਦਗੀ ਵੀ ਮਜ਼ੇਦਾਰ ਰਹੇਗੀ ਤੇ ਜੀਂਦੇ ਰਹਿ ਕੇ ਅੱਕ ਵੀ ਨਹੀਂ ਜਾਵਾਂਗੇ। ਤਦ ਹੀ ਚੰਗੇ ਤੇ ਵਡੇ ਵਡੇ ਕੰਮ ਕਰ ਸਕਾਂਗੇ ਅਸੀਂ ਦੋਵੇਂ।"

"ਫੇਰ ਤਾਂ ਤੁਸੀਂ ਆਪਣੇ ਅਸਲੀ ਰੂਪ ਵਿਚ ਨਹੀਂ ਹੋਵੋਂਗੇ। ਆਪਣੇ ਉਪਰ ਕਈ ਗੱਲਾਂ ਲਦ ਕੇ ਅਜਨਬੀ ਜਿਹੇ ਜਾਪੋਗੇ।"

"ਅਜਨਬੀਪੁਣੇ ਵਿਚ ਹੀ ਅਨੋਖਾਪਨ ਭਰਿਆ ਹੈ। ਹੁਣ ਆਪਣੇ ਵਲ ਹੀ ਤੱਕ। ਤੇਰੇ ਹੋਠਾਂ ਨਾਲ ਮੇਰਾ ਰਿਸ਼ਤਾ ਹੈ ਪਰ ਤੇਰੇ ਜਿਸਮ ਨਾਲ ਨਹੀਂ। ਅਸੀਂ ਹਰ ਰੋਜ਼ ਜਿਹਨੂੰ ਵੇਖਦੇ ਰਹਿੰਦੇ ਹਾਂ, ਉਹਨੂੰ ਪਿਆਰ ਤਾਂ ਨਹੀਂ ਕਰ ਸਕਦੇ। ਅਸੀਂ ਵੇਖਣ ਦੀ ਇਕਰਸਤਾ ਤੋਂ ਅੱਕ ਕੇ ਉਹਨੂੰ ਨਫ਼ਰਤ ਕਰਨ ਲੱਗਦੇ ਹਾਂ ਪਰ ਅਣਜਾਣ ਨੂੰ ਪਛਾਣਨ ਦੀ ਤੇ ਲੱਭਣ ਦੀ ਕੋਸ਼ਿਸ਼ ਅਸੀਂ ਕਰਦੇ ਰਹਿੰਦੇ ਹਾਂ। ਪਿਆਰ ਦਾ ਮਤਲਬ ਇਹੋ ਲੱਭਣ ਦੀ ਪ੍ਰਵਿਰਤੀ ਹੈ।" ਨਿਧੀ ਦੱਸ ਰਿਹਾ ਸੀ ਤਾਂ ਕੋਮਲੀ ਉਹਨੂੰ ਵੇਖ ਰਹੀ ਸੀ। ਜਿਸ ਵਿਚ ਬੇਅੰਤ ਵਿਸ਼ਵਾਸ ਭਰਿਆ ਸੀ। ਦਿਮਾਗ ਵਿਚ ਭੁੱਲੀਆਂ ਗੱਲਾਂ ਹੁਣ ਉਹਨੂੰ ਤੰਗ ਕਰਨ ਲੱਗੀਆਂ ਸਨ। ਜਾਪਿਆ ਕਿ ਦਿਲ ਤੇ ਦਿਮਾਗ਼ ਇਕਮਿਕ ਹੋ ਗਏ ਹਨ। ਕੋਮਲੀ ਆਪਣੀ ਮੂੰਹ-ਧਿਆਨੀ ਵ੍ਰਿਚ ਨਿਧੀ ਨੂੰ ਬੰਨ੍ਹ ਕੇ ਹੇਠਾਂ ਆ ਡਿਗੀ ਤੇ ਆਪਣੇ ਨਾਲ ਨਾਲ ਨਿਧੀ ਨੂੰ ਵੀ ਖਿਚ ਲਿਆ।

ਉਹ ਨਿਧੀ ਦੀ ਗੋਦੀ ਵਿਚ ਲੰਮੀ ਪਈ ਆਸਮਾਨ ਵਲ ਤੱਕ ਰਹੀ ਸੀ। ਹੁਣ ਉਹਦੇ ਵਿਚ ਕੋਈ ਚਾਹਤ ਬਾਕੀ ਨਹੀਂ ਬਚੀ ਸੀ। ਨਵੀਆਂ ਗੱਲਾਂ ਨੂੰ ਜਾਣ ਲੈਣ ਦੀ ਉਤਸੁਕਤਾ ਤੇ ਨਵੀਆਂ ਸ਼ੰਕਾਵਾਂ ਸਨ।

"ਜ਼ਿੰਦਗੀ ਦਾ ਰਹੱਸ ਕੀ ਹੈ, ਦੱਸੋਗੇ ?" ਨਿਧੀ ਨੂੰ ਇਸ ਸੁਆਲ ਤੇ ਹਾਸਾ ਆ ਗਿਆ। ਬੋਲਿਆ—"ਤੈਨੂੰ ਇਹ ਸੁਆਲ ਕਰਨ ਯੋਗ ਬਣਾਉਣਾ ਹੀ ਮੇਰੀ ਜ਼ਿੰਦਗੀ ਦਾ ਰਹੱਸ ਹੈ।"

"ਉਹਨਾਂ ਨੂੰ ਜਾਣ ਦਿਉ, ਜੇ ਨਹੀਂ ਦੱਸਣਾ ਚਾਹੁੰਦੇ—ਤਾਂ ਜਾਓ ਮੈਂ ਨਹੀਂ ਪੁੱਛਦੀ ਪਰ ਮੇਰਾ ਮਖ਼ੌਲ ਨਾ ਉਡਾਓ।"

"ਤੂੰ ਸੌਂ ਜਾ, ਸੁਪਨੇ ਵਿਚ ਜਾਣ ਜਾਵੇਂਗੀ।" ਆਖ ਕੇ ਨਿਧੀ ਲੰਮਾ ਪੈ ਗਿਆ।

"ਮੈਂ ਤਾਂ ਹੁਣੇ ਪਤਾ ਲਗਾ ਲਿਆ ਹੈ। ਤੁਸੀਂ ਹੀ ਹੋ ਮੇਰੀ ਜ਼ਿੰਦਗੀ ਦੇ ਰਹੱਸ।" ਆਖ ਕੇ ਉਹਨੇ ਨੀਂਦਰ ਦੇਵੀ ਦੀ ਝੋਲੀ ਵਿਚ ਅੱਖਾਂ ਖੋਲ੍ਹੀਆਂ। ਦੋਵੇਂ ਥੱਕੇ ਜੀਵਾਂ ਨੂੰ ਸਵੇਰੇ ਸੂਰਜ ਦੀਆਂ ਕਿਰਣਾਂ ਨੇ ਥਪਥਪਾ ਕੇ ਤਾਜ਼ਗੀ ਨਾਲ ਭਰ ਦਿਤਾ।

# ਪੱਤਝੜ

ਇਕ ਮਹੀਨਾ ਲੰਘ ਗਿਆ । ਨਿਧੀ ਨੂੰ ਇਕ ਤਾਰ ਆਈ ਕਿ ਇੰਦਰਾ ਦੀ ਹਾਲਤ ਖ਼ਰਾਬ ਹੈ, ਜਲਦੀ ਆਵੇ । ਸਰਦੀਆਂ ਦੇ ਦਿਨ ਸਨ । ਤਾਰ ਲੈਕੇ ਨਿਧੀ ਛੱਤ ਵਾਲੇ ਕਮਰੇ ਵਿਚ ਗਿਆ । ਕੋਮਲੀ ਸੂਤਰ ਕੱਤ ਰਹੀ ਸੀ । ਨਿਧੀ ਨੇ ਕਾਹਲੀ ਕਾਹਲੀ ਸਾਮਾਨ ਇਕੱਠਾ ਕਰਕੇ ਬੰਨ੍ਹਿਆ ਤਾਂ ਕੋਮਲੀ ਨੇ ਕਿਹਾ—''ਮੈਨੂੰ ਵੀ ਲੈ ਚਲੋ ਨਾ, ਇੰਦਰਾ ਨੂੰ ਵੇਖ ਆਵਾਂਗੀ ।''

''ਮੈਂ ਵੀ ਨਹੀਂ ਜਾ ਰਿਹਾ ਹਾਂ । ਕਲ੍ਹ ਇਕ ਦੋਸਤ ਆ ਰਿਹਾ ਹੈ ।''

''ਹਾਲਤ ਖ਼ਰਾਬ ਹੈ, ਨਹੀਂ ਜਾਓਗੇ ਤਾਂ ਲੋਕੀਂ ਕੀ ਆਖਣਗੇ । ਦੋਸਤ ਨੂੰ ਤਾਰ ਦੇ ਦਿਓ ਕਿ ਨਾ ਆਵੇ ।''

''ਮੈਂ ਜਾ ਕੇ ਕਰਾਂਗਾ ਵੀ ਕੀ ?''

''ਅਜਿਹੀਆਂ ਗੱਲਾਂ ਕਿਉਂ ਕਰਦੇ ਹੋ । ਲੋਕ ਤੁਹਾਨੂੰ ਕੀ ਆਖਣਗੇ ਕਿ ਬੀਵੀ ਦੀ ਜਾਨ ਤੇ ਬਣ ਆਈ ਤਾਂ ਵੀ ਨਹੀਂ ਗਿਆ ।''

''ਹੁਣ ਵੀ ਤਾਂ ਕਹਿ ਹੀ ਰਹੇ ਹਨ ।''

''ਬੱਚਿਆਂ ਵਾਲੀਆਂ ਗੱਲਾਂ ਨਾ ਕਰੋ । ਲੋਕ ਆਖਣਗੇ ਕਿ ਮੈਂ ਹੀ ਨਹੀਂ ਜਾਣ ਦਿਤਾ ।''

''ਤੈਨੂੰ ਡਰ ਨਹੀਂ ਲੱਗਦਾ ਕਿ ਮੇਰੇ ਨਾਲ ਰਹੇਂਗੀ ਤਾਂ ਲੋਕ ਬੇਤੁਕੀਆਂ ਗੱਲਾਂ ਕਰਨਗੇ ?''

''ਕਰਨ ਦਿਉ ਪਰ ਮੈਂ ਉਹਨਾਂ ਤੇ ਕੰਨ ਧਰਨਾ ਛੱਡ ਦਿਤਾ ਹੈ । ਮੈਨੂੰ ਗੱਲਾਂ ਸਹਾਰਨ ਦੀ ਆਦਤ ਪੈ ਗਈ ਹੈ ।''

''ਇਹ ਗੱਲ ਮੇਰੇ ਨਾਲ ਵੀ ਹੈ ।''

''ਮੇਰਾ ਇੰਦਰਾ ਦੀ ਸੇਵਾ ਕਰਨ ਲਈ ਦਿਲ ਕਰ ਰਿਹਾ ਹੈ ।''

"ਸਾਨੂੰ ਦੋਹਾਂ ਨੂੰ ਇੰਦਰਾ ਨਾਲ ਨਾਲ ਵੇਖੇਗੀ ਤਾਂ ਉਸਦੀ ਬੀਮਾਰੀ ਹੋਰ ਵੀ ਵਧ ਜਾਵੇਗੀ ਅਤੇ ਉਹ ਤੁਰੰਤ ਚਲਾਣਾ ਕਰ ਜਾਵੇਗੀ। ਕੋਈ ਵੀ ਔਰਤ ਦੂਜੀ ਔਰਤ ਨੂੰ ਨਹੀਂ ਵੇਖ ਸਕਦੀ।"

"ਕਿਹੋ ਜਿਹੀਆਂ ਗੱਲਾਂ ਕਰਦੇ ਹੋ, ਤੁਸੀਂ ਔਰਤ ਦਾ ਦਿਲ ਕੀ ਸਮਝੋ। ਚੰਗਾ ਤਾਂ ਤੁਸੀਂ ਕਲ ਚਲੇ ਜਾਣਾ। ਮੈਂ ਅੱਜ ਹੀ ਨਾਰਏਈਆ ਨੂੰ ਨਾਲ ਲੈਕੇ...।"

ਹਾਲੇ ਗੱਲ ਪੂਰੀ ਵੀ ਨਹੀਂ ਹੋਈ ਸੀ ਕਿ ਆਵਾਜ਼ ਸੁਣਾਈ ਦਿਤੀ। ਪੰਜ ਮਜ਼ਦੂਰ ਤੇ ਮਿਸਤਰੀ ਮਿਲ ਕੇ ਆਏ ਤੇ ਨਿਧੀ ਨੂੰ ਹੇਠ ਲੈ ਗਏ। ਹੇਠਲੇ ਬਰਾਮਦੇ ਵਿਚ ਨਾਰੱਈਆ ਚਟਾਈ ਤੇ ਲੇਟਿਆ ਸੀ, ਉਸਦੇ ਮੋਢੇ ਤੇ ਦੋ ਵਡੇ ਤੇ ਸਿਰ ਤੇ ਇਕ ਨਿੱਕਾ ਜ਼ਖ਼ਮ ਵਿਖਾਈ ਦੇ ਰਿਹਾ ਸੀ। ਨਿਧੀ ਤੁਰੰਤ ਸਾਮਾਨ ਲੈ ਕੇ ਆਇਆ ਤੇ ਮਰਹਮਪੱਟੀ ਕੀਤੀ। ਮਿਸਤਰੀ ਨੇ ਦੱਸਿਆ ਕਿ ਸੋਮੱਈਆ ਦੀ ਕਰਤੂਤ ਹੈ। ਕੋਮਲੀ ਨੇ ਕਾਰਨ ਪੁੱਛਿਆ। ਨਾਰੱਈਆ ਨੇ ਮਿਸਤਰੀ ਤੇ ਮਜ਼ਦੂਰਾਂ ਨੂੰ ਝਿੜਕ ਦਿਤਾ ਕਿ ਚੁਪਚਾਪ ਜਾ ਕੇ ਆਪਣਾ ਕੰਮ ਵੇਖਣ, ਰਾਈ ਦਾ ਪਹਾੜ ਨਾ ਬਨਾਉਣ।

ਨਾਰੱਈਆ ਰੈਡੀ ਨੂੰ ਡਾਂਟ ਰਿਹਾ ਸੀ। ਇਕ ਵਾਰੀ ਕੰਮ ਕਰਦੇ ਸਮੇਂ ਉਹਨੇ ਕਮੀਜ਼ ਲਾਹੁਣ ਲਈ ਕਿਹਾ। ਰੈਡੀ ਨੇ ਇੰਜ ਕਰਨ ਤੋਂ ਨਾਂਹ ਕਰ ਦਿਤੀ। ਇਸ ਤੇ ਨਾਰੱਈਆ ਖਿਝ ਗਿਆ। ਰੈਡੀ ਨੇ ਜੁਆਬ ਦਿਤਾ—"ਤੂੰ ਕੌਣ ਹੁੰਦਾ ਹੈਂ ਸਾਡੇ ਉਤੇ ਹੁਕਮ ਚਲਾਉਣ ਵਾਲਾ। ਤੂੰ ਤਾਂ ਨੌਕਰ ਹੈਂ।" ਨਾਰੱਈਆ ਨੇ ਕੁੱਟਣ ਦੀ ਧਮਕੀ ਦਿਤੀ। ਬਸ ਉਹਦੇ ਬਦਲੇ ਵਿਚ ਇਹਨੂੰ ਫੜ ਕੇ ਕੁੱਟਿਆ।

ਕੋਮਲੀ ਦੇ ਪੱਲੇ ਕੁਝ ਵੀ ਨਾ ਪਿਆ। ਦੂਜੇ ਮਜ਼ਦੂਰ ਸਿੰਗਪਤਾ ਨੇ ਕਹਿਣਾ ਸ਼ੁਰੂ ਕੀਤਾ; ਇਹ ਸਾਰੀਆਂ ਗੱਲਾਂ ਤਾਂ ਪੈਸਿਆਂ ਕਰਕੇ ਉਠੀਆਂ ਸਨ। ਨਾਰੱਈਆ ਨੇ ਕਿਹਾ ਕਿ ਬਾਬੂ ਨੂੰ ਕਹਿ ਕੇ ਮਜ਼ਦੂਰੀ ਵਿਚ ਕਟੌਤੀ ਕਰਵਾਵਾਂਗਾ, ਜਿਸ ਕਰਕੇ ਸੋਮੱਪਾ ਨੂੰ ਗੁਸਾ ਆ ਗਿਆ। ਉਹ ਮਰਿੱਮਾ ਹੈ ਨਾ ਸਰਕਾਰ, ਉਹ ਰੈਡੀ ਨਾਲ ਹਮੇਸ਼ਾਂ ਕੰਮ ਦੇ ਸਮੇਂ ਗੱਪਾਂ ਮਾਰਦੀ ਰਹਿੰਦੀ ਹੈ। ਨਾਰੱਈਆ ਨੂੰ ਇਹ ਚੰਗਾ ਨਹੀਂ ਲੱਗਿਆ। ਉਸਨੇ ਕਿਹਾ ਖ਼ਬਰਦਾਰ ਜੇ ਅੱਗੇ ਤੋਂ ਉਸ ਨਾਲ ਗੱਲਾਂ ਕੀਤੀਆਂ। ਰੈਡੀ ਨੇ ਮਰਿੱਮਾ ਤੇ ਨਾਰੱਈਆ ਦਾ ਰਿਸ਼ਤਾ ਦੱਸ ਕੇ ਮੇਹਣਾ ਮਾਰਿਆ। ਨਾਰੱਈਆ ਨੇ ਰੈਡੀ ਤੇ ਮਰਿੱਮਾ ਨੂੰ ਵਖੋ-ਵਖਰੀਆਂ ਥਾਵਾਂ ਤੇ ਖੁਦਾਈ ਕਰਨ ਲਈ ਕਿਹਾ। ਮਰਿੱਮਾ ਨੇ ਸੋਮੱਪਾ ਨੂੰ ਆਖ ਦਿਤਾ। ਰੈਡੀ ਨੂੰ ਰੋਹ ਚੜ੍ਹ ਗਿਆ। ਦੋਹਾਂ ਨੇ ਰਲ ਕੇ ਨਾਰੱਈਆ ਨੂੰ ਕੁੱਟ ਛੱਡਿਆ।

ਕੋਮਲੀ ਨੂੰ ਹੁਣ ਵੀ ਪੂਰੀ ਤਰ੍ਹਾਂ ਗੱਲ ਸਮਝ ਵਿਚ ਨਹੀਂ ਆਈ। ਨਾਰੱਈਆ ਨੇ ਫਿਰ ਸਾਰਿਆਂ ਨੂੰ ਝਾੜਿਆ ਕਿ ਉਹ ਸਾਰੇ ਆਪਣੇ ਕੰਮ ਤੇ ਜਾਣ। ਸਾਰੇ ਚਲੇ ਗਏ ਤਾਂ ਗਿਰੀ ਗੁਪਲਾ ਨੇ ਦੱਸਣਾ ਸ਼ੁਰੂ ਕੀਤਾ, "ਇਹ ਸਭ ਗੱਲਾਂ ਤਾਂ ਉਸ ਕਰਨੂਲ ਦੇ ਆਦਮੀ ਨੇ ਭੜਕਾਈਆਂ ਹਨ ਸਾਹਿਬ।"

ਨਿਧੀ ਨੇ ਪੁੱਛਿਆ "ਉਹ ਕੌਣ ਹੈ ?"

"ਉਹੋ ਸਰਕਾਰ ਜਿਹੜਾ ਭੀੜ ਨੂੰ ਜਮ੍ਹਾਂ ਕਰਕੇ ਹਮੇਸ਼ਾਂ ਕੁਝ ਨਾ ਕੁਝ ਭੜਕਾਉਂਦਾ ਹੀ ਰਹਿੰਦਾ ਹੈ। ਉਹਨੀਂ ਦਿਨੀਂ ਤੁਸੀਂ ਇਥੇ ਨਹੀਂ ਸੀ। ਸਰਕਾਰ, ਉਹਨੇ ਕਰਨੂਲ ਵਿਚ ਮੀਟਿੰਗ ਕੀਤੀ। ਮੈਨੂੰ ਵੀ ਜਾਣਾ ਪਿਆ। ਉਹਨੇ ਸਾਰਿਆਂ ਨੂੰ ਭੜਕਾਇਆ ਕਿ ਜ਼ਿਆਦਾ ਮਜ਼ਦੂਰੀ ਮੰਗੋ। ਬਸ ਰੈਡੀ ਹੱਥੇ ਚੜ੍ਹ ਗਿਆ। ਨਾਰੱਈਆ ਨੇ ਜਦੋਂ ਕਟੌਤੀ ਦੀ ਗੱਲ ਕੀਤੀ ਤਾਂ ਉਹਨੇ ਕਿਹਾ ਕਿ ਮਾਲਕ ਤੋਂ ਕਹਿ ਕੇ ਉਹਦੀ ਖ਼ਬਰ ਲੈਣਗੇ। ਸਰਕਾਰ ਤੁਹਾਨੂੰ ਕਹਿਣ ਤੋਂ ਪਹਿਲਾਂ ਹੀ ਸੋਮੱਪਾ ਦੇ ਨਾਲ ਰਲ ਕੇ ਮਰਿੱਮਾ ਦੇ ਪੱਜ ਇਹਨੂੰ ਖ਼ੂਬ ਕੁੱਟਿਆ ?" ਸਭ ਕੁਝ ਦੱਸ ਕੇ ਗੋਰੱਈਆ ਵੀ ਚਲਿਆ ਗਿਆ। ਕੋਮਲੀ ਨੇ ਨਿਧੀ ਕੋਲੋਂ ਪੁੱਛਿਆ ਕਿ ਉਹਨੂੰ ਗੱਲ ਕਿਥੋਂ ਤਕ ਸਮਝ ਆਈ ਹੈ। ਨਿਧੀ ਨੇ ਦੱਸਿਆ—ਨਾਰੱਈਆ ਰੈਡੀ ਤੇ ਅਧਿਕਾਰ ਜਮਾਉਣਾ ਚਾਹੁੰਦਾ ਸੀ। ਮਰਿੱਮਾ ਦੇ ਨਾਲ ਸੋਮੱਪਾ ਦੀਆਂ ਪਿਆਰ ਭਰੀਆਂ ਗੱਲਾਂ ਨਾਰੱਈਆ ਸਹਾਰ ਨਾ ਸਕਿਆ। ਤਿੱਪੇਸਵਾਮੀ ਨੇ ਮਜ਼ਦੂਰਾਂ ਨੂੰ ਜ਼ਿਆਦਾ ਮਜ਼ਦੂਰੀ ਲੈਣ ਲਈ ਉਕਸਾਇਆ। ਇਹਨਾਂ ਸਭ ਗੱਲਾਂ ਦੇ ਸਿੱਟੇ ਵਜੋਂ ਰੈਡੀ ਤੇ ਸੋਮੱਪਾ ਨੇ ਨਾਰੱਈਆ ਨੂੰ ਸਬਕ ਪੜ੍ਹਾਇਆ ਹੈ ਅਤੇ ਪਰਜਾਤੰਤਰ ਦਾ ਮਤਲਬ ਸਮਝਾਇਆ।

"ਤਾਂ ਤੁਸੀਂ ਹੁਣ ਨਹੀਂ ਜਾਓਗੇ ?"

"ਕਿਵੇਂ ਜਾਵਾਂ ?"

ਇਹੋ ਗੱਲਾਂ ਹੋ ਰਹੀਆਂ ਸਨ ਕਿ ਏਨੇ ਨੂੰ ਇੰਦਰਾ ਕੋਲੋਂ ਇਕ ਹੋਰ ਤਾਰ ਆਈ ਕਿ ਹਾਲਤ ਬਹੁਤ ਨਾਜ਼ੁਕ ਹੈ। ਨਿਧੀ ਸ਼ਾਮ ਦੀ ਗੱਡੀ ਰਾਹੀਂ ਜਾਣ ਲਈ ਤਿਆਰ ਹੋ ਗਿਆ। ਸਟੇਸ਼ਨ ਤੇ ਗੱਡੀ ਲਈ ਖ਼ਬਰ ਭਿਜਵਾਈ। ਇੰਨੇ ਨੂੰ ਅਨੰਤਾਚਾਰੀ ਵੀ ਆ ਗਏ। ਉਹਨਾਂ ਨੂੰ ਵੇਖ ਕੇ ਕੋਮਲੀ ਅੰਦਰ ਚਲੀ ਗਈ ਅਤੇ ਬੂਹੇ ਦੇ ਓਹਲੇ ਹੋ ਕੇ ਉਹਨਾਂ ਦੀਆਂ ਗੱਲਾਂ ਸੁਣਨ ਲੱਗੀ।

"ਸੁਣਿਆ ਤੁਸੀਂ, ਪਰਸੋਂ ਦੇਬਰਕੋਂਡਾ ਵਿਚ ਦੁਬਾਰਾ ਗੜਬੜੀ ਹੋ ਗਈ।" ਅਨੰਤਾਚਾਰੀ ਨੇ ਪੁੱਛਿਆ।

"ਸੁਣਿਆ ਤਾਂ ਸੀ, ਪਰ ਪੂਰੀ ਗੱਲ ਦਾ ਨਹੀਂ ਪਤਾ ਲੱਗਾ।"

"ਇਸੇ ਸਰਕਾਰ ਜ਼ਿਲ੍ਹੇ ਦੇ ਬੰਦੇ ਨੇ ਗੜਬੜੀ ਕੀਤੀ ਸੀ। ਮੀਟਿੰਗ ਤੋਂ ਬਾਅਦ ਗੁੰਡੱਪਾ ਦੇ ਘਰ ਖਾਣੇ ਦਾ ਇੰਤਜ਼ਾਮ ਕੀਤਾ ਗਿਆ ਸੀ। ਉਥੇ ਬਹਿਸ ਛਿੜ ਪਈ। ਗੁੰਡੱਪਾ ਨੂੰ ਸ਼ੱਕ ਪਿਆ ਕਿ ਉਸ ਦੀਆਂ ਦੋ ਬੀਵੀਆਂ ਹਨ ਇਸ ਲਈ ਸਰਕਾਰ ਜ਼ਿਲ੍ਹੇ ਦਾ ਉਹ ਬੰਦਾ ਅਸਿੱਧੇ ਤੌਰ ਤੇ ਨੁਕਤਾਚੀਨੀ ਕਰ ਰਿਹਾ ਹੈ, ਉਹਨੇ ਵੀ ਖ਼ੂਬ ਝਾੜਿਆ। ਇਸੇ ਬਹਿਸ ਦੌਰਾਨ ਤੁਹਾਡਾ ਨਾਂ ਵੀ ਆਇਆ। ਤੁਹਾਡੇ ਨਾਂ ਦੇ ਨਾਲ ਉਹਨੇ ਕੋਮਲੀ ਨੂੰ ਵੀ ਖ਼ੂਬ ਪੁੱਠੀਆਂ-ਸਿੱਧੀਆਂ ਸੁਣਾਈਆਂ।"

"ਗੁੰਡੱਪਾ ਦੀ ਫ਼ਰਿਆਦ ਕੀ ਸੀ ?"

"ਕੀ ਹੁੰਦੀ ? ਬਿਨਾਂ ਮਤਲਬ ਗੁਸੇ ਵਿਚ ਭਰ ਕੇ ਗੱਲ ਨੂੰ ਵਧਾਉਣ ਤੋਂ ਛੁਟ ਹੋਰ ਕੁਝ ਵੀ ਨਹੀਂ ਸੀ। ਆਖਦਾ ਸੀ ਕਿ ਬਿਨਾਂ ਵਿਆਹ ਕੀਤੇ ਪਰਾਈ ਔਰਤ ਨੂੰ

ਘਰ ਵਿਚ ਰਖਣ ਦੀ ਥਾਂ ਵਿਆਹ ਕਰਕੇ ਦੋ ਬੀਵੀਆਂ ਰਖਣਾ ਜ਼ਿਆਦਾ ਚੰਗਾ ਹੈ। ਉਹਦਾ ਵਿਚਾਰ ਸੀ ਕਿ ਬੀਵੀ ਨੂੰ ਹੋਰ ਕੋਈ ਚੁਰਾ ਕੇ ਨਾ ਲੈ ਜਾਵੇ ਇਸ ਲਈ ਵਿਆਹ ਕੀਤਾ ਜਾਂਦਾ ਹੈ। ਗੱਲ ਇਥੋਂ ਤਕ ਵਧ ਗਈ ਕਿ ਦੋਵੇਂ ਇਕ ਦੂਜੇ ਦੀ ਜਾਨ ਲੈਣ ਲਈ ਤਿਆਰ ਹੋ ਗਏ। ਮੈਂ ਵਿਚਕਾਰ ਪੈਕੇ ਦੋਹਾਂ ਨੂੰ ਅੱਡੋ-ਅੱਡ ਕੀਤਾ। ਉਹਨਾਂ ਨੇ ਤਾਂ ਮੈਨੂੰ ਵੀ ਨਹੀਂ ਬਖ਼ਸ਼ਿਆ।"

"ਕੀ ਆਖਦੇ ਸਨ ?"

"ਗੁੰਡੱਪਾ ਆਖਦਾ ਸੀ ਕਿ ਕਾਤਿਆਅਨੀ ਦਾ ਵਿਆਹ ਹੋਣਾ ਔਖਾ ਹੈ ਤਾਂ ਮੈਂ ਆਖਿਆ—ਨਹੀਂ ਹੋਵੇਗਾ ਤਾਂ ਮੇਰੀ ਧੀ ਸੰਨਿਆਸਿਨੀ ਬਣ ਜਾਵੇਗੀ, ਤੁਹਾਨੂੰ ਸਾਰਿਆਂ ਨੂੰ ਇਸ ਤੋਂ ਕੀ ਲੈਣਾ-ਦੇਣਾ ? ਗੁੰਡੱਪਾ ਦੇ ਕਹਿਣ ਮੁਤਾਬਕ ਤਾਂ ਗੱਡੀ ਵਾਲੇ ਧੜੇ ਨੇ ਤਾਂ ਬੇਚਾਰੇ ਨਾਰੱਈਆ ਨੂੰ ਵੀ ਨਹੀਂ ਬਖ਼ਸ਼ਿਆ।"

"ਮੈਨੂੰ ਤਾਂ ਇੰਜ ਜਾਪਦਾ ਹੈ ਕਿ ਨਾਰੱਈਆ ਦੀ ਹੀ ਗ਼ਲਤੀ ਹੈ।" ਨਿਧੀ ਨੇ ਕਿਹਾ।

"ਨਹੀਂ, ਮੈਂ ਨਹੀਂ ਮੰਨਦਾ। ਇਹਨਾਂ ਜਾਨਵਰਾਂ ਤੇ ਮਸਤੀ ਛਾ ਗਈ ਹੈ। ਇਹਨਾਂ ਨੂੰ ਕੰਮ ਤੋਂ ਹਟਾ ਦੇਣਾ ਚਾਹੀਦਾ ਹੈ।"

"ਇਸ ਨਾਲ ਸਮੱਸਿਆ ਸੁਲਝੇਗੀ ਨਹੀਂ ਸਗੋਂ ਹੋਰ ਵੀ ਗੁੰਝਲਾਂ ਪੈ ਜਾਣਗੀਆਂ। ਮੇਰਾ ਵਿਚਾਰ ਹੈ ਕਿ ਇਸ ਸਭ ਦਾ ਕੁਝ ਹੋਰ ਗੁਝਾ ਕਾਰਨ ਹੋਵੇਗਾ ਉਸਦੀ ਖੋਜ ਕਰਨਾ ਜ਼ਰੂਰੀ ਹੈ। ਰਤਾ ਕੁ ਸੋਚ ਕੇ ਦੱਸੋ।"

"ਮੈਨੂੰ ਤਾਂ ਕੁਝ ਸਮਝ ਨਹੀਂ ਪੈਂਦੀ।"

"ਜ਼ਾਤ-ਕੁਲ ਦੇ ਝਗੜੇ, ਸਰਹੱਦੀ ਇਲਾਕਿਆਂ ਤੇ ਸੰਘਰਸ਼ ਤਾਂ ਕੇਵਲ ਅਮੀਰ ਤੇ ਗ਼ਰੀਬ ਵਰਗਾਂ ਦੇ ਝਗੜਿਆਂ ਦੇ ਹੀ ਦੂਜੇ ਰੂਪ ਹਨ। ਜਦ ਤਕ ਆਰਥਕ ਤੌਰ ਤੇ ਸਮਾਨਤਾ ਨਹੀਂ ਹੋਵੇਗੀ ਤਦ ਤਕ ਮਨੁੱਖ ਸਾਰਿਆਂ ਨੂੰ ਇਕ ਬਰਾਬਰ ਪਿਆਰ ਕਰਨਾ ਨਹੀਂ ਸਿਖੇਗਾ।"

"ਇਸਦਾ ਮਤਲਬ ਹੈ ਕਿ ਤੁਸੀਂ ਸਮਾਜਵਾਦ ਦੀ ਹਿਮਾਇਤ ਕਰ ਰਹੇ ਹੋ।"

"ਹਿਮਾਇਤ ਨਹੀਂ ਇਹ ਇਕ ਜਿਉਂਦੀ-ਜਾਗਦੀ ਸਚਾਈ ਹੈ। ਦਇਆ, ਪਿਆਰ, ਮਮਤਾ, ਉਦਾਰਤਾ ਆਦਿਕ ਕੀਮਤਾਂ ਦਾ ਪੈਸਿਆਂ ਨਾਲ ਨੇੜੇ ਦਾ ਨਾਤਾ ਹੈ। ਸਭ ਤੋਂ ਚੰਗਾ ਅਤੇ ਸਭ ਤੋਂ ਉੱਤਮ ਅਧਿਆਤਮਿਕ ਜ਼ਿੰਦਗੀ ਬਿਤਾਉਣ ਦੀ ਇੱਛਿਆ ਰਖਣ ਵਾਲੇ ਬੰਦੇ ਲਈ ਇਹ ਤਦ ਹੀ ਮੁਮਕਿਨ ਹੋ ਸਕਦਾ ਹੈ। ਸਾਧਾਰਣ ਗ੍ਰਿਹਸਤੀ ਉਸ ਵਿਚ ਮਗਨ ਨਹੀਂ ਹੋ ਸਕਦਾ। ਇਸਦੀ ਤਾਂ ਜਿਉਂਦੀ-ਜਾਗਦੀ ਮਿਸਾਲ ਤੁਸੀਂ ਵੇਖ ਹੀ ਰਹੇ ਹੋ ਅਤੇ ਸਾਰੇ ਦੇ ਸਾਰੇ ਨਾ ਤਾਂ ਯੋਗੀ ਬਣ ਸਕਦੇ ਹਨ, ਨਾ ਬਣਨਗੇ ਅਤੇ ਨਾ ਹੀ ਬਣਨੇ ਚਾਹੀਦੇ ਹਨ। ਮੇਰਾ ਵਿਚਾਰ ਹੈ ਕਿ ਸਾਰਿਆਂ ਵਿਚਕਾਰ ਭੌਤਿਕੀ ਚੀਜ਼ਾਂ ਦੀ ਇਕ ਬਰਾਬਰ ਵੰਡ ਲਾਜ਼ਮੀ ਹੈ। ਇਹਨੂੰ ਤੁਸੀਂ ਸਮਾਜਵਾਦ ਦੀ ਹਿਮਾਇਤ ਕਰਨਾ ਕਹਿ ਲਓ ਜਾਂ ਕੁਝ ਹੋਰ।"

"ਇਹ ਸਾਰੀਆਂ ਗੱਲਾਂ ਤਾਂ ਹਵਾ ਵਿਚ ਮਹਿਲ ਬਣਾਉਣ ਜਿਹੇ ਸੁਫਨੇ ਵੇਖਣਾ ਹੈ। ਇਕ ਆਮ ਇਨਸਾਨ ਕੁੱਲੀ, ਜੁੱਲੀ ਅਤੇ ਕੁੱਲੀ ਤੋਂ ਇਲਾਵਾ ਕੁਝ ਨਹੀਂ ਚਾਹੁੰਦਾ। ਇਹੋ ਹੈ ਨਾ ਤੁਹਾਡੀਆਂ ਗੱਲਾਂ ਦਾ ਸਾਰ ?"

"ਕੇਵਲ ਚਾਹੁੰਣ ਦੀ ਗੱਲ ਨਹੀਂ। ਮੈਂ ਆਖਦਾ ਹਾਂ ਇਹਨਾਂ ਤਿੰਨਾਂ ਦੇ ਨਾ ਹੋਣ ਤੇ ਦੂਜੀ ਕੋਈ ਹੋਰ ਗੱਲ ਹੋਣੀ ਨਾਮੁਮਕਿਨ ਹੈ। ਕਾਲੇ ਪਾਣੀ ਦੀ ਸਜ਼ਾ ਭੁਗਤ ਰਹੇ ਕੈਦੀਆਂ ਨੂੰ ਸਰਕਾਰ ਇਹ ਤਿੰਨੋਂ ਚੀਜ਼ਾਂ ਹਰ ਸੂਰਤ ਵਿਚ ਦਿੰਦੀ ਹੈ। ਮੁੱਢਲੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ ਇਸੇ ਲਈ ਅਸੀਂ ਉਹਨਾਂ ਤੋਂ ਅਧਿਆਤਮਿਕ ਚਿੰਤਨ ਤੇ ਸਹਿਣਸ਼ੀਲਤਾ ਪਾਉਂਦੇ ਹਾਂ। ਚੰਗੀਆਂ ਤੋਂ ਚੰਗੀਆਂ ਕਿਤਾਬਾਂ ਜੇਲ ਵਿਚ ਹੀ ਲਿਖੀਆਂ ਜਾ ਸਕੀਆਂ ਹਨ। ਕਪੜਾ ਤਿਆਗ ਕੇ ਇਕ-ਅੱਧ ਬੰਦਾ ਮੋਕਸ਼ ਭਾਵੇਂ ਪਾ ਲਵੇ ਪਰ ਖਾਣਾ ਤਿਆਗ ਕੇ ਮੋਕਸ਼ ਪਾ ਲੈਣ ਵਾਲੇ ਕਿਸੇ ਵੀ ਇਕ ਬੰਦੇ ਦੀ ਮਿਸਾਲ ਅੱਜ ਤਕ ਸੁਣਨ ਵਿਕ ਨਹੀਂ ਆਈ।"

ਅਨੰਤਾਚਾਰੀ ਸੋਚੀਂ ਪੈ ਗਏ। ਉਹਨਾਂ ਨੂੰ ਝਿਜਕ ਹੋ ਰਹੀ ਸੀ ਕਿ ਅਗਲਾ ਸੁਆਲ ਪੁਛਣ ਜਾਂ ਨਹੀਂ। ਸੁਆਲ ਦੋ ਤਿੰਨ ਵਾਰੀ ਹੋਠਾਂ ਤੋਂ ਆ ਕੇ ਮੁੜ ਗਿਆ। ਆਪਣੇ ਆਪ ਨੂੰ ਰੋਕ ਕੇ ਉਹਨਾਂ ਨੇ ਇਕ ਹੋਰ ਹੀ ਸੁਆਲ ਕੀਤਾ—"ਚੰਗਾ, ਦੋਵੇਂ ਜਾ ਕੇ ਤੁਹਾਡੀ ਬੀਵੀ ਨੂੰ ਲੈ ਆਈਏ ਤਾਂ ਕਿਹੋ ਜਿਹਾ ਰਹੇ ?"

"ਉਹ ਬੀਮਾਰ ਹੈ। ਅੱਜ ਸ਼ਾਮ ਦੀ ਗੱਡੀ ਤੇ ਉਹਨੂੰ ਵੇਖਣ ਜਾ ਰਿਹਾ ਹਾਂ। ਖੁਦਾਈ ਦਾ ਕੰਮ ਵੀਹ ਗਜ਼ ਵੀ ਨਹੀਂ ਹੋਇਆ।"

"ਮਜ਼ਦੂਰ ਠੀਕ ਤਰ੍ਹਾਂ ਕੰਮ ਕਰਨ ਤਾਂ ਇਕ ਹਫ਼ਤੇ ਵਿਚ ਕੰਮ ਮੁਕੰਮਲ ਹੋ ਜਾਵੇਗਾ।"

"ਜੀ ਕਰਦਾ ਹੈ ਕਿ ਖੁਦਾਈ ਦਾ ਕੰਮ ਬੰਦ ਕਰ ਦਿਆਂ।"

"ਏਨੀ ਅੱਗੇ ਵਧ ਆਏ ਹੋ ਤਾਂ ਹੁਣ ਕੰਮ ਬੰਦ ਕਰਨਾ ਠੀਕ ਨਹੀਂ ਹੈ। ਤੁਸੀਂ ਜਾਓ ਅਤੇ ਉਹ ਚੰਗੀ ਹੋ ਜਾਵੇ ਤਦ ਹੀ ਆਉਣਾ, ਤਦ ਤਕ ਮੈਂ ਇਥੇ ਤੁਹਾਡਾ ਕੰਮ ਲਵਾਂਗਾ।"

ਇੰਨੇ ਨੂੰ ਕੋਮਲੀ ਨੇ ਦੁੱਧ ਦਾ ਗਿਲਾਸ ਲਿਆ ਕੇ ਅਨੰਤਾਚਾਰੀ ਦੇ ਮੂਹਰੇ ਰਖਿਆ ਅਤੇ ਕਿਹਾ—"ਮੈਂ ਵੀ ਇਹਨਾਂ ਨਾਲ ਜਾਣਾ ਚਾਹੁੰਦੀ ਸਾਂ।"

"ਤੁਹਾਡਾ ਇਥੇ ਕੱਲੇ ਰਹਿਣ ਨਾਲ ਜੀ ਘਾਬਰਦਾ ਹੋਵੇ ਤਾਂ ਮੇਰੇ ਘਰ ਚਲ ਕੇ ਰਹਿ ਲੈਣਾ।" ਅਨੰਤਾਚਾਰੀ ਨੇ ਸੁਝਾਓ ਦਿਤਾ।

"ਮੇਰੇ ਕਾਰਨ ਤੁਹਾਨੂੰ ਵੀ ਤਕਲੀਫ਼ ਹੋਵੇਗੀ।"

"ਤਕਲੀਫ਼ ਕਿਸ ਗੱਲ ਦੀ ?"

"ਤਕਲੀਫ਼ ਨਹੀਂ ਤਾਂ ਨਿੰਦਿਆ ਹੀ ਸਹੀ। ਕਾਤਿਆਅਨੀ ਦਾ ਵਿਆਹ ਹੋ ਜਾਂਦਾ ਤਾਂ ਕਿਸੇ ਨੂੰ ਕੋਈ ਫ਼ਿਕਰ ਨਾ ਰਹਿੰਦਾ।"

ਆਚਾਰੀ ਨੇ ਜੁਆਬ ਨਹੀਂ ਦਿਤਾ। ਦੁੱਧ ਪੀ ਕੇ ਚਲੇ ਗਏ।

ਨਿਧੀ ਨੇ ਕਿਹਾ—"ਬੇਚਾਰੇ ਨਾਰੱਈਆ ਨੂੰ ਕੱਲਾ ਕਿਵੇਂ ਛੱਡ ਦਿਆਂ ?"

ਕੋਮਲੀ ਨੇ ਉਹਦਾ ਭਾਰ ਆਪਣੇ ਜ਼ਿੰਮੇ ਲੈ ਲਿਆ। ਏਨੇ ਨੂੰ ਗੱਡੀ ਆ ਗਈ। ਕੋਮਲੀ ਨੇ ਹੋਲ-ਡਾਲ ਗੱਡੀ ਵਿਚ ਰਖਿਆ। ਨਿਧੀ ਨਾਰੱਈਆ ਨੂੰ ਵੇਖਣ ਗਿਆ ਤਾਂ ਨਾਰੱਈਆ ਨੇ ਕਿਹਾ—"ਘਬਰਾਓ ਨਹੀਂ ਨਿੱਕੇ ਬਾਬੂ। ਮੈਂ ਠੀਕ ਹੋ ਜਾਵਾਂਗਾ। ਪਰ ਹਾਂ ਕੋਮਲੀ ਨੂੰ ਨਾਲ ਨਾ ਲੈ ਜਾਓ।" ਨਿਧੀ ਨੇ ਦੱਸਿਆ ਕਿ ਉਹ ਕੱਲਾ ਹੀ ਜਾ ਰਿਹਾ ਹੈ। ਨਾਰੱਈਆ ਨੇ ਦੱਸਿਆ ਕਿ "ਝਗੜੇ ਦੀ ਜੜ੍ਹ ਇਹੋ ਕੋਮਲੀ ਹੈ। ਰੈਡੀ ਕੋਮਲੀ ਬਾਰੇ ਬਕਵਾਸ ਕਰ ਰਿਹਾ ਸੀ। ਇਸ ਤੇ ਉਹਨੇ ਰੈਡੀ ਨੂੰ ਚੰਡ ਮਾਰੀ। ਆਖਦਾ ਸੀ ਕਿ ਕੋਮਲੀ ਨੂੰ ਮੈਂ ਤੇ ਤੁਸੀਂ ਅਮੀਰਾਂ ਕੋਲ ਸਪਲਾਈ ਕਰਕੇ ਪੈਸਾ ਵੱਟਦੇ ਹਾਂ। ਮੈਨੂੰ ਇਸ ਤੇ ਰੋਹ ਚੜ੍ਹ ਗਿਆ ਸੀ। ਮੈਨੂੰ ਇਕ ਵਾਰੀ ਠੀਕ ਤਾਂ ਹੋਣ ਦਿਓ ਨਿੱਕੇ ਬਾਬੂ, ਉਹਦਾ ਖ਼ੂਨ ਨਾ ਪੀ ਜਾਵਾਂ ਤਾਂ ਮੇਰਾ ਨਾਂ ਨਾਰੱਈਆ ਨਹੀਂ।"

"ਨਾਰੱਈਆ ਤੇਰੀ ਹਾਲਤ ਠੀਕ ਨਹੀਂ ਹੈ। ਦਸ ਲੋਕ ਦਸ ਤਰ੍ਹਾਂ ਦੀਆਂ ਗੱਲਾਂ ਕਰਨਗੇ ਹੀ। ਜਦੋਂ ਤੈਨੂੰ ਪਤਾ ਹੈ ਕਿ ਇਹ ਗੱਲਾਂ ਸੱਚ ਨਹੀਂ ਹਨ ਤਾਂ ਗੁੱਸਾ ਕਰਨ ਦੀ ਕੀ ਲੋੜ ਹੈ। ਉਹਨਾਂ ਦਾ ਦਿਲ ਜਿੱਤਣ ਲਈ ਜੇ ਤੂੰ ਉਹਨਾਂ ਨਾਲ ਨਫ਼ਰਤ ਕਰਨ ਲੱਗੇਂਗਾ ਤਾਂ ਗੱਲ ਬਿਗੜ ਜਾਵੇਗੀ।"

"ਇਹਨਾਂ ਕੰਬਖਤਾਂ ਨਾਲ ਚੰਗਾ ਵਰਤਾਓ ਕਰਨਾ ਠੀਕ ਨਹੀਂ ਹੈ। ਲੱਤਾਂ ਦੇ ਭੂਤ ਗੱਲਾਂ ਨਾਲ ਨਹੀਂ ਮੰਨਦੇ।"

"ਚੰਗਾ ਹੁਣ ਤੂੰ ਸੌਂ ਜਾ।"

"ਤੁਸੀਂ ਜਾਓ ਨਿੱਕੇ ਬਾਬੂ। ਮੇਰੀ ਫ਼ਿਕਰ ਨਾ ਕਰੋ।" ਨਿਧੀ ਗੱਡੀ ਵਿਚ ਜਾ ਬੈਠਾ। ਕੋਮਲੀ ਨੇ ਗੱਡੀ ਵਿਚ ਸਿਰ ਵਾੜ ਕੇ ਨਿਧੀ ਦਾ ਹੱਥ ਫੜ ਕੇ ਉਸ ਦੀਆਂ ਅੱਖਾਂ ਵਿਚ ਝਾਕਿਆ ਤੇ ਕਿਹਾ—"ਛੇਤੀ ਹੀ ਮੁੜ ਆਉਗੇ ਨਾ ?"

"ਪਤਾ ਨਹੀਂ ਕਿੰਨੇ ਕੁ ਦਿਨ ਲੱਗਣਗੇ ?"

"ਤੁਹਾਨੂੰ ਵੇਖੇ ਬਗ਼ੈਰ ਮੈਂ ਜੀ ਨਹੀਂ ਸਕਦੀ। ਮੈਂ ਵੀ ਕਲ੍ਹ ਜਾਂ ਪਰਸੋਂ ਆ ਜਾਵਾਂਗੀ। ਮੇਰੇ ਤੇ ਗੁੱਸਾ ਨਾ ਕਰਨਾ।"

"ਨਾਰੱਈਆ ਨੂੰ ਛੱਡ ਕੇ ਚਲੀ ਆਵੇਂਗੀ ?"

"ਬੁੱਢੇ ਦੀ ਜਾਨ ਇੰਨੀ ਛੇਤੀ ਨਹੀਂ ਨਿਕਲੇਗੀ। ਕਾਫ਼ੀ ਤੰਦਰੁਸਤ ਹੈ।" ਆਖ ਕੇ ਹੱਸਣ ਲੱਗੀ। ਵਾਪਸੀ ਤੇ ਅਮ੍ਰਿਤਮ ਤੇ ਉਹਦੇ ਭਰਾ ਨੂੰ ਲੈਂਦੇ ਆਉਣਾ।"

ਗੱਡੀ ਚਲ ਪਈ। ਕੋਮਲੀ ਡਿਗਦੇ ਡਿਗਦੇ ਬਚੀ। ਗੱਡੀ ਨੂੰ ਮੋੜ ਤੇ ਮੁੜਨ ਤਕ ਵੇਖਦੀ ਰਹੀ। ਦੂਰੋਂ ਲਾਲ ਸਾੜ੍ਹੀ ਵਿਚ ਹੌਲੇ ਹੌਲੇ ਤਾਰੇ ਵਰਗੀ ਬਣ ਕੇ ਧੁੱਪ ਚਮਕੀ ਤੇ ਫੇਰ ਅੱਖੋਂ ਓਹਲੇ ਹੋ ਗਈ।

ਨਿਧੀ ਨੂੰ ਲੈਣ ਲਈ ਸਟੇਸ਼ਨ ਤੇ ਕੋਈ ਨਹੀਂ ਆਇਆ। ਸਸੁਰਾਲ ਵਿਚ ਕਦਮ ਰਖਦਿਆਂ ਰਖਦਿਆਂ ਸ਼ਾਮ ਦੇ ਚਾਰ ਵਜ ਗਏ ਸਨ। ਘਰ ਵਿਚ ਲੋਕਾਂ ਦੀ ਕੋਈ ਹੂੰ ਹਾਂ ਨਹੀਂ ਸੁਣਾਈ ਦਿਤੀ। ਨੌਕਰਾਣੀ ਝਾੜੂ ਮਾਰ ਰਹੀ ਸੀ। ਉਹਨੇ ਪੁੱਛਿਆ—"ਕਿਹਨੂੰ ਮਿਲਣਾ ਹੈ ?" ਨਿਧੀ ਨੂੰ ਸਮਝ ਨਹੀਂ ਆ ਰਹੀ ਸੀ ਕਿ ਕੀ ਜੁਆਬ ਦੇਵੇ। ਉਹਨੂੰ ਕਿਸੇ ਨਾਲ ਰਿਸ਼ਤਾ ਜੋੜ ਕੇ ਬੁਲਾਣ ਦੀ ਆਦਤ ਨਹੀਂ ਸੀ। ਬਿਸਤਰਾ ਚੌਕੀ 'ਤੇ ਰਖ ਕੇ ਉਹ ਟਹਿਲਣ ਲਗ ਪਿਆ। ਇੰਨੇ ਵਿਚ ਸੱਤ ਅੱਠ ਸਾਲ ਦਾ ਇਕ ਮੁੰਡਾ ਉਹਦੇ ਕੋਲ ਆਇਆ ਅਤੇ ਪਟੜੀ ਦੇ ਥੱਲਿਓਂ ਲੱਟੂ ਕਢਣ ਦੀ ਮੰਗ ਕਰਨ ਲੱਗ ਪਿਆ। ਨਿਧੀ ਨੇ ਉਹਦੇ ਕੋਲੋਂ ਪੁੱਛਿਆ ਕਿ ਉਹ ਕੌਣ ਹੈ ਤਾਂ ਲੜਕੇ ਨੇ ਦੱਸਿਆ ਕਿ ਉਹ ਇੰਦਰਾ ਦਾ ਭਰਾ ਹੈ। ਮੁੰਡੇ ਦੇ ਚਿਹਰੇ ਤੋਂ ਇੰਦਰਾ ਦੇ ਚਿਹਰੇ ਨੂੰ ਯਾਦ ਕਰਨ ਦੀ ਕੋਸ਼ਿਸ਼ ਕਰਦਿਆਂ ਨਿਧੀ ਨੇ ਲੱਕੜੀ ਲੈ ਕੇ ਲੱਟੂ ਪਟੜੀ ਦੇ ਥੱਲਿਓਂ ਕਢ ਕੇ ਉਹਨੂੰ ਫੜਾ ਦਿਤਾ। ਮੁੰਡਾ ਲੱਟੂ ਲੈ ਕੇ ਨੱਸ ਗਿਆ। ਇੰਨੇ ਨੂੰ ਨੌਕਰਾਣੀ ਨੇ ਆ ਕੇ ਕਿਹਾ ਕਿ ਉਹਨੂੰ ਅੰਦਰ ਬੁਲਾ ਰਹੇ ਹਨ। ਅੰਦਰਲੇ ਕਮਰੇ ਵਿਚ ਕੰਧ ਨਾਲ ਲੱਗੀ ਮੰਜੀ ਤੇ ਮਾਧਵੱਈਆ ਬੈਠੇ ਸਨ। ਨਿਧੀ ਦੇ ਅੰਦਰ ਵੜਦਿਆਂ ਹੀ ਉਹਨੂੰ ਗਲ ਲਾ ਲਿਆ। ਕਿਤੇ ਹੰਝੂ ਨਾ ਨਿਕਲ ਜਾਣ ਇਸ ਲਈ ਨਿਧੀ ਦੇ ਮੋਢੇ ਤੇ ਚਿਹਰਾ ਲੁਕਾ ਲਿਆ। "ਹੁਣ ਤੂੰ ਹੀ ਬਚਾ ਲੈ, ਰੱਬ ਨੇ ਤਾਂ ਸਾਨੂੰ ਡੋਬ ਦਿਤਾ ਹੈ।" ਆਖ ਕੇ ਮਾਧਵੱਈਆ ਥੱਲੇ ਬਹਿ ਗਏ।

ਨਿਧੀ ਨੂੰ ਗ਼ਮਗੀਨ ਲੋਕਾਂ ਦੇ ਚਿਹਰੇ ਵੇਖਣ ਦੀ ਆਦਤ ਸੀ ਪਰ ਫੇਰ ਵੀ ਉਹ ਆਪਣੇ ਸਹੁਰੇ ਦਾ ਚਿਹਰਾ ਵੇਖ ਨਹੀਂ ਸਕਿਆ। ਇਹ ਉਹਦੇ ਵਾਸਤੇ ਵੀ ਇਕ ਨਵਾਂ ਅਹਿਸਾਸ ਸੀ। ਮੂੰਹ ਦੂਜੇ ਪਾਸੇ ਘੁਮਾ ਕੇ ਉਹਨੇ ਪੁੱਛਿਆ—"ਇੰਦਰਾ ਕਿਥੇ ਹੈ ? ਇਸ ਪੂਰੇ ਦ੍ਰਿਸ਼ ਵਿਚ ਉਹਨੂੰ ਕਿਤੇ ਵੀ ਦੁਖ ਦੀ ਝਾਕੀ ਨਹੀਂ ਮਿਲੀ। ਜਾਪਿਆ ਜਿਵੇਂ ਰੁਕਾਵਟ ਹਟਾਉਣ ਲਈ ਦੂਜੀ ਰੁਕਾਵਟ ਮੁੱਲ ਲੈ ਲਈ ਗਈ ਹੈ।

ਤੈਨੂੰ ਮੈਂ ਗੁਆ ਦਿਤਾ ਸੀ, ਇਹਦਾ ਫਲ ਮੈਨੂੰ ਮਿਲ ਗਿਆ ਪੁੱਤਰਾ। ਆਪਣੇ ਕੀਤੇ ਨੂੰ ਤਾਂ ਭੋਗਣਾ ਹੀ ਪਵੇਗਾ। ਆਖਦਿਆਂ ਮਾਧਵੱਈਆ ਉਠਿਆ ਅਤੇ ਲੜਖੜਾਉਂਦੇ ਪੈਰਾਂ ਨਾਲ ਨਿਧੀ ਨੂੰ ਲੈ ਕੇ ਬਾਹਰ ਨਿਕਲ ਗਏ। ਨਿਧੀ ਨੇ ਮਾਧਵੱਈਆ ਨੂੰ ਸਿਰ ਤੋਂ ਪੈਰ ਤਕ ਪਰਖਿਆ। ਜ਼ਿੰਦਗੀ ਨੇ ਉਹਨਾਂ ਨੂੰ ਉਚੇ ਸਿਖਰੋਂ ਟੋਏ ਵਿਚ ਸੁੱਟ ਦਿਤਾ ਸੀ। ਫੇਰ ਸਮੇਂ ਨੇ ਉਹਨੂੰ ਮੁੜ ਉਪਰ ਵਲ ਸੁਟਿਆ ਪਰ ਉਚਾਈ ਤੇ ਰਹਿਣ ਦਾ ਹੱਕ ਗੁਆ ਦੇਣ ਵਾਲੇ ਬੰਦੇ ਦੀ ਤਰ੍ਹਾਂ ਘੜੀ ਮੁੜੀ ਟੋਏ ਵਿਚ ਡਿਗ ਕੇ ਸੱਟ ਵਜਾ ਕੇ ਛਟਪਟਾ ਰਿਹਾ ਸੀ। ਉਸਦੀ ਉਪਰ ਦੀ ਕਤਾਰ ਦੇ ਦੰਦ ਟੁਟ ਗਏ ਸਨ। ਸਿਰ ਦੇ ਕਾਫ਼ੀ ਵਾਲ ਝੜ ਚੁਕੇ ਸਨ, ਬਾਕੀ ਦੇ ਚਿੱਟੇ ਹੋ ਗਏ ਸਨ। ਚਮੜੀ ਹੱਡੀਆਂ ਨੂੰ ਸਾਂਭ ਰਖਣ ਵਿਚ ਅਸਮਰਥ ਹੋ ਕੇ ਢਿੱਲੀ ਪੈ ਚੁਕੀ ਸੀ। ਲੱਗਦਾ ਸੀ ਜਿਵੇਂ ਪਾਣੀ ਵਿਚ ਪੱਥਰ ਦਾ ਆਸਰਾ ਲੈ ਕੇ ਰੁੱਖਾਂ ਦੀਆਂ ਟਹਿਣੀਆਂ ਹਿਲ ਰਹੀਆਂ ਹੋਣ।

ਦੋਵੇਂ ਬਸਤੀ ਦੀ ਸਰਹੱਦ ਤਕ ਪੁਜੇ। ਦੂਰ ਇਕ ਝੁੱਗੀ ਅਤੇ ਉਸਦੇ ਮੁਹਰੇ ਬਾਂਸ ਦੀਆਂ ਟਹਿਣੀਆਂ ਨਾਲ ਢਕਿਆ ਇਕ ਮੰਡਪ ਵਿਖਾਈ ਦੇ ਰਿਹਾ ਸੀ। ਝੁੱਗੀ ਦੇ ਪਿਛੇ ਪੱਛਮੀ ਆਸਮਾਨ ਨੂੰ ਸੂਰਜ ਸਾੜ ਰਿਹਾ ਸੀ। ਦੂਰ ਗਊਆਂ ਦਾ ਝੁੰਡ ਹਿਲ ਰਿਹਾ ਸੀ। ਸਮੂਹਾਂ ਵਿਚ ਉਡਦੇ ਪੰਛੀ ਤਲਾਅ ਵਿਚ ਡਿਗ ਰਹੇ ਸਨ।

"ਬਸਤੀ ਦੇ ਬਾਹਰ ਰਖਣ ਲਈ ਕਿਹਾ ਸੀ। ਕਿਸੇ ਵੀ ਸੈਨੀਟੋਰੀਅਮ ਵਿਚ ਥਾਂ ਨਹੀਂ ਸੀ। ਹੋਰ ਕੋਈ ਦੂਜਾ ਚਾਰਾ ਨਾ ਵੇਖ ਕੇ ਇਹ ਇੰਤਜ਼ਾਮ ਕਰਾਇਆ ਹੈ।" ਝੁੱਗੀ ਦੇ ਪਿਛਵਾੜੇ ਇਕ ਬੁੱਢੀ ਮਾਈ ਭਾਂਡੇ ਮਾਂਜ ਰਹੀ ਸੀ। ਮਾਧਵੱਈਆ ਨੇ ਦੱਸਿਆ—"ਮੇਰੀ ਭਰਜਾਈ ਹੈ। ਦਿਨੇ ਰਾਤੀਂ......"

ਮੰਜੀ ਤੇ ਹੱਡੀਆਂ ਦੀ ਮੁੱਠ ਇੰਦਰਾ ਦਾ ਢਾਂਚਾ ਪਿਆ ਸੀ। ਕੋਲ ਪਏ ਟਰੰਕ ਨੂੰ ਖਿਚ ਕੇ ਨਿਧੀ ਮੰਜੀ ਦੇ ਕੋਲ ਬਹਿ ਗਿਆ। ਇੰਦਰਾ ਦੇ ਹੱਡੀਆਂ ਦੀ ਮੁੱਠ ਬਣੇ ਚਿਹਰੇ ਤੇ ਹਾਸਾ ਫੁਟ ਪਿਆ। ਰਤਾ ਕੁ ਹਿਲ ਕੇ ਉਹਨੇ ਹੱਥ ਬਾਹਰ ਕਢਿਆ। ਇਸ ਕ੍ਰਿਆ ਵਿਚ ਜੰਮਦੇ ਬੱਚੇ ਵਰਗਾ ਅਸਚਰਜ ਭਰਿਆ ਸੀ। ਇੰਦਰਾ ਨੇ ਇਕਟਕ ਨਿਧੀ ਵਲ ਤੱਕਿਆ। ਨਜ਼ਰ ਨੂੰ ਦੂਰ ਕਿਤੇ ਕੋਈ ਖਿਚ ਕੇ ਲਿਜਾ ਰਿਹਾ ਸੀ ਜਿਹਨੂੰ ਜ਼ਬਰਦਸਤੀ ਇਕ ਵਾਰੀ ਨਿਧੀ ਤੇ ਟਿਕਾਉਣ ਦੀ ਕੋਸ਼ਿਸ਼ ਕਰ ਰਹੀ ਸੀ। ਪੂਰੀ ਤਾਕਤ ਤੇ ਜ਼ੋਰ ਗਲ ਵਿਚ ਇਕੱਠਾ ਹੋ ਗਿਆ। ਦਿਲ ਦੀ ਧੜਕਨ ਨੂੰ ਖਿਣ ਭਰ ਲਈ ਰੋਕ ਕੇ ਲਫਜ਼ਾਂ ਦਾ ਰੂਪ ਧਾਰਣ ਲਈ ਅੰਦਰੂਨੀ ਸ਼ਕਤੀਆਂ ਕੋਸ਼ਿਸ਼ ਕਰ ਰਹੀਆਂ ਸਨ।

"ਤੁਸੀਂ ਆ ਗਏ ?"

ਬੁੱਢੀ ਤੀਵੀਂ ਇਹ ਦ੍ਰਿਸ਼ ਵੇਖ ਨਹੀਂ ਸਕੀ ਇਸ ਲਈ ਉਥੋਂ ਹਟ ਗਈ।

"ਲੋਕਾਂ ਨੇ ਮੈਨੂੰ ਇਥੇ ਸੁਟ ਦਿਤਾ ਹੈ। ਮੈਨੂੰ ਛੱਡ ਕੇ ਤਾਂ ਨਹੀਂ ਜਾਓਗੇ ਨਾ ?" ਆਖਦਿਆਂ ਥਕੇਵੇਂ ਕਰਕੇ ਇੰਦਰਾ ਨੇ ਅੱਖਾਂ ਮੀਟ ਲਈਆਂ।

ਨਿਧੀ ਦਾ ਦਿਲ ਅਡੋਲ ਖੜਾ ਰਿਹਾ। ਆਲੇ-ਦੁਆਲੇ ਦੇ ਸਿਖਰ ਪਿਘਲ ਕੇ ਡਿਗਦੇ ਰੁੜ੍ਹਦੇ ਜਾ ਰਹੇ ਸਨ। ਇਸ ਡਾਵਾਂਡੋਲ ਤੇ ਪ੍ਰਤਿਕੂਲ ਚੌਗਿਰਦੇ ਵਿਚ ਕੱਲਾ ਨਿਧੀ ਸਾਂਤ ਤੇ ਅਹਿੱਲ ਬਣਿਆ ਖੜਾ ਸੀ। ਉਸ ਵਿਚ ਕਿਸੇ ਵੀ ਕਿਸਮ ਦੀ ਉੱਤੇਜਨਾ ਨਹੀਂ ਸੀ। ਸੁਖ, ਦੁਖ, ਡਰ-ਫ਼ਿਕਰ ਦੀ ਪਕੜ ਤੋਂ ਆਪਣੇ ਆਪ ਨੂੰ ਮੁਕਤ ਮਹਿਸੂਸ ਕਰ ਰਿਹਾ ਸੀ। ਇੰਦਰਾ ਦੇ ਨਾਲ ਮਿਲ ਕੇ ਉਹਨੇ ਸੂਰਜ ਉਦੈ ਦੀ ਸੁੰਦਰਤਾ ਵਿਚ ਅੰਗੜਾਈ ਨਹੀਂ ਲਈ ਸੀ ਅਤੇ ਨਾ ਹੀ ਚੰਨ ਦੇ ਠੰਡੇ ਮਸਤ ਵਾਤਾਵਰਣ ਵਿਚ ਪਿਆਰ ਨਾਲ ਉਤੇਜਿਤ ਹੋਇਆ ਸੀ। ਤਾਰਿਆਂ ਦੀ ਝਿਲਮਿਲਾਹਟ ਵਿਚ ਤਿਰਛੀਆਂ ਨਜ਼ਰਾਂ ਦਾ ਸ਼ਿਕਾਰ ਹੋ ਕੇ ਕਾਮ-ਵਾਸ਼ਨਾ ਨਾਲ ਉਹ ਉਤੇਜਿਤ ਨਹੀਂ ਹੋਇਆ ਸੀ ਅਤੇ ਨਾ ਹੀ ਠੰਡੇ ਪਾਣੀ ਦੇ ਕੁਤਕੁਤਾਰੀਆਂ ਕਰਨ ਨਾਲ ਉਹ ਬੇਸੁਰਤ ਹੋਇਆ ਸੀ। ਇੰਦਰਾ ਦੇ ਨਾਲ ਆਪਣਾ ਦਿਲ ਮਿਲ ਕੇ ਵਿਸ਼ਵ ਸੰਗੀਤ ਦਾ ਮਿੱਠਾ ਸੁਰ ਉਹਨੇ ਨਹੀਂ ਕਢਿਆ ਸੀ। ਸਾਰਿਆਂ ਦਰਿਆਵਾਂ ਦੇ ਸੰਗਮ ਨਾਲ ਬਣੇ

ਮਹਾਸਮੁੰਦਰ ਵਰਗੀ ਪ੍ਰੇਮ ਨਦੀ ਵਿਚ ਉਹਨਾਂ ਦੇ ਖ਼ੂਨ ਵਖੋ-ਵਖਰੇ ਹੋ ਕੇ ਵਗੇ ਸਨ। ਸ੍ਰਿਸ਼ਟੀ ਦੀ ਰਚਨਾ ਲਈ ਹੱਥ ਪੈਰ ਮਾਰਨਾ ਸਿੱਖਣ ਵਾਲੇ ਝੱਲੇ ਜੀਵ ਦੀ ਪਾਗਲ ਚੁੱਪੀ ਨੇ ਉਹਨੂੰ ਜਕੜ ਲਿਆ ਸੀ। ਗੀਤ, ਪਦ, ਜੱਗ, ਚੀਜ਼ਾਂ ਤੇ ਅਰਦਾਸਾਂ ਕਿੰਨਾ ਵੀ ਕੁਝ ਕਰੋ, ਚੰਨ ਜਿੰਨਾ ਪ੍ਰਕਾਸ਼ਵਾਨ ਹੈ, ਉਸ ਤੋਂ ਵਧ ਰੌਸ਼ਨੀ ਆਪਣੇ ਵਿਚ ਨਹੀਂ ਭਰ ਸਕਦਾ ਅਤੇ ਨਾ ਹੀ ਹਵਾ ਆਪਣੀ ਤਾਕਤ ਨੂੰ ਵਧਾ ਸਕਦੀ ਹੈ। ਸਮੁੰਦਰ ਆਪਣੀਆਂ ਲਹਿਰਾਂ ਦੀ ਸੰਖਿਆ ਨੂੰ ਵਧਾ ਨਹੀਂ ਸਕਦਾ ਅਤੇ ਨਾ ਹੀ ਮਨੁੱਖ ਦਾ ਦਿਲ ਹੱਦ ਤੋਂ ਬਾਹਰ ਪਿਆਰ ਕਰ ਸਕਦਾ ਹੈ। ਜੋ ਲੋਕ ਜ਼ਿੰਦਗੀ ਵਿਚ ਸੁਖ ਨਹੀਂ ਭੋਗ ਸਕਦੇ, ਦੁਖ ਝੱਲਣਾ ਉਹਨਾਂ ਲਈ ਔਖਾ ਹੈ।

ਇੰਦਰਾ ਜਿਸ ਲੋਕ ਨੂੰ ਵੇਖ ਰਹੀ ਸੀ, ਉਹਦੇ ਭਿੱਤ ਖੁਲ੍ਹੇ ? ਕਿਤੇ ਉਹਨੇ ਫੇਰ ਤੋਂ ਅੱਖਾਂ ਤਾਂ ਨਹੀਂ ਖੋਲ੍ਹੀਆਂ।

"ਮੈਨੂੰ ਹੁਣ ਛਡ ਕੇ ਨਾ ਜਾਣਾ।" ਜਿਸਮ ਨੂੰ ਪਰ੍ਹਾਂ ਛੱਡ ਕੇ ਬਾਹਰ ਨਿਕਲੇ ਹੱਥ ਨੇ ਨਿਧੀ ਨੂੰ ਛੋਹਿਆ। ਹਥੇਲੀ ਖਰ੍ਹਵੀ ਸੀ। ਪਤਾ ਨਹੀਂ ਹੁਣ ਇਹ ਛਟਪਟਾਹਟ ਕਿਸ ਵਾਸਤੇ ਹੈ ? ਕੀ ਪਾਉਣ ਲਈ ਇਹ ਦਿਲ ਧੜਕ ਰਿਹਾ ਹੈ। ਖੱਲ ਤੇ ਚਮੜੀ ਨੂੰ ਸਤਾਉਣ ਦੇ ਪਿਛੇ ਪਤਾ ਨਹੀਂ ਕੀ ਮੰਤਵ ਰਹਿੰਦਾ ਹੋਵੇਗਾ। ਇਸ ਸੰਸਾਰ ਵਿਚ ਅੱਖਾਂ ਬੰਦ ਕਰਕੇ ਦੂਜੇ ਸੰਸਾਰ ਵਿਚ ਖੁਲ੍ਹਣ ਵਾਲੀਆਂ ਉਸ ਦੀਆਂ ਅੱਖਾਂ ਘੜੀ-ਮੁੜੀ ਲੁਕਣ-ਮੀਟੀ ਕਿਉਂ ਖੇਡਣਾ ਚਾਹੁੰਦੀਆਂ ਹਨ।

ਨਿਧੀ ਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਆਖੇ ਤੇ ਕੀ ਕਰੇ। ਉਠ ਕੇ ਬਾਹਰ ਤੁਰ ਆਇਆ। ਲਹਿੰਦੇ ਵਲ ਆਸਮਾਨ ਵਿਚ ਜਾ ਕੇ ਸੂਰਜ ਧੂ-ਧੂ ਕਰਕੇ ਬਲ ਰਿਹਾ ਸੀ। ਬੱਦਲ ਸੁਆਹ ਬਣ ਕੇ ਖਿਲਰ ਕੇ ਉਡਨ ਲੱਗੇ। ਕੁਦਰਤ ਦੁਖ ਨਾਲ ਅੰਨ੍ਹੀ ਹੋ ਗਈ। ਪਤਾ ਨਹੀਂ ਕਿਹਦੇ ਵਾਸਤੇ ਤਾਰ ਦੇ ਖੰਭਿਆਂ ਤੇ ਕੱਲਾ ਬੈਠਿਆ ਕਾਂ ਰੋ ਰਿਹਾ ਸੀ। ਨਿਧੀ ਨੂੰ ਆਪਣੇ ਅੰਦਰ ਇਕ ਹੋਰ ਦੀ ਚੀਕ ਸੁਣਾਈ ਦਿਤੀ— "ਬਾਪੂ।" ਇੰਨੇ ਵਿਚ ਮਾਧਵੱਈਆ ਨੇ ਆ ਕੇ ਕਿਹਾ—"ਪੁੱਤਰ ਅੰਦਰ ਚਲ।" ਇੰਦਰਾ ਨੇ ਮੁੜ ਤਾਕਤ ਇਕੱਠੀ ਕਰਕੇ ਫਟੀਆਂ ਫਟੀਆਂ ਅੱਖਾਂ ਨਾਲ ਸੁਆਲ ਕੀਤਾ—"ਚਲੇ ਜਾਓਗੇ ?" ਨਿਧੀ ਨੂੰ ਪਤਾ ਸੀ ਕਿ ਇਹ ਸੁਆਲ ਮੌਤ ਜ਼ਿੰਦਗੀ ਤੋਂ ਪੁਛ ਰਹੀ ਹੈ। ਉਸਦੀ ਮੌਤ ਨੇ ਉਹਦਾ ਹੱਥ ਫੜ ਕੇ ਝਟਕਾ ਦਿਤਾ ਸੀ। ਉਸ ਬੇੜੀ ਦੀ ਪਕੜ ਵਿਚ ਲੰਗਰ ਨਹੀਂ ਆ ਰਿਹਾ ਸੀ। ਸਾਰੀਆਂ ਤਾਕਤਾਂ ਉਹਨੂੰ ਫੜ ਕੇ ਬੇੜੀ ਨੂੰ ਰੋਕ ਰਖਣ ਵਿਚ ਅਸਮਰਥ ਹੋ ਗਈਆਂ ਸਨ। ਨਿਧੀ ਨੇ ਮੌਤ ਨੂੰ ਛੋਹਿਆ। ਜੀਵ ਦੀ ਅਖ਼ੀਰਲੀ ਮਿਠਾਸ ਉਹਦੇ ਹੱਥਾਂ ਵਿਚ ਛਲਕ ਆਈ। ਉਹਨੂੰ ਜਾਪਿਆ ਕਿ ਸੰਸਾਰ ਦੇ ਰਹੱਸ ਨੂੰ ਸੋਧ ਕੇ ਉਹਨੇ ਉਹਨੂੰ ਪਾ ਲਿਆ ਹੈ। ਇਕ ਸ਼ਾਂਤ ਜੋਤ ਦਾ ਦਰਿਆ ਉਸਦੇ ਅੰਦਰ ਪ੍ਰਵਾਹਿਤ ਹੋ ਉਠਿਆ। ਜਿਹਨੇ ਸੁਖ ਅਤੇ ਦੁਖ ਵਰਗੀਆਂ ਦਸ਼ਾਵਾਂ ਤੋਂ ਬੇਲਾਗ ਰਹਿ ਕੇ ਉਸ ਵਿਚ ਚੇਤਨਤਾ ਭਰ ਦਿਤੀ ਸੀ ਅਤੇ ਉਹਨੂੰ ਇਕ ਉੱਚੀ ਪੱਧਰ ਦਾ ਮਨੁੱਖ ਬਣਾ ਦਿਤਾ ਸੀ।

ਕਮਰੇ ਦੇ ਅੰਦਰ ਬੁੱਢੀ ਤੇ ਬਾਹਰ ਮਾਧਵੱਈਆ, ਦੁਨੀਆਂ ਸਮਝ ਸਕਣ ਵਾਲਾ ਰੋਣਾ ਰੋਣ ਲੱਗੇ। ਰੋਣੇ ਵਿਚ ਗੰਭੀਰਤਾ ਤੇ ਪੂਰਨਤਾ ਸੀ ਇਸ ਲਈ ਉਹਦੇ ਵਿਚ ਰੁਕਾਵਟ ਪਾਉਣਾ ਠੀਕ ਨਹੀਂ ਸੀ। ਮਨੁੱਖ ਨੂੰ ਜ਼ਿੰਦਗੀ ਨਾਲ ਬੰਨ੍ਹ ਕੇ ਰਖਣ ਵਾਲਾ ਇਕੋ-ਇਕ ਸਾਧਨ ਹੈ ਹੰਝੂ। ਹੰਝੂ ਹੀ ਅੰਤਰ ਨੂੰ ਜਾਣਦਾ ਹੈ। ਨਿਧੀ ਇਸ ਹੰਝੂ ਤੋਂ ਵੀ ਬੇਲਾਗ ਰਿਹਾ। ਉਹ ਸਮਾਂ ਮਨੁੱਖ ਜੀਵਨ ਨੂੰ ਹੰਝੂਆਂ ਵਿਚ ਤਬਦੀਲ ਕਰਕੇ ਉਹਨੂੰ ਹਥੇਲੀ ਤੇ ਧਰ ਕੇ ਜਾਂਚ-ਪਰਖ ਕੇ ਸਾਰੀ ਦੁਨੀਆਂ ਨੂੰ ਡੋਬ ਦੇਣ ਦਾ ਸੀ। ਹੰਝੂਆਂ ਵਿਚ ਵਹਿੰਦੀਆਂ ਪਿਆਰ ਦੀਆਂ ਨਦੀਆਂ ਵਾਂਗ ਫੁੱਟਣ ਵਾਲਾ ਹਾਸਾ, ਮਨੁੱਖ ਨੂੰ ਇਕ ਦੂਜੇ ਨਾਲ ਬੰਨ੍ਹ ਲੈਣ ਵਾਲੀਆਂ ਕੜੀਆਂ ਜਵਾਨੀ ਵਿਚ ਗਰਮ ਹੋ ਕੇ, ਬੁਢਾਪੇ ਵਿਚ ਬਰਫ਼ ਵਾਂਗ ਜੰਮ ਕੇ, ਮੌਤ ਵਿਚ ਸਾਰਥਕ ਹੋ ਉਠਣ ਦੀ ਤਾਕਤ ਰਖਣ ਵਾਲੇ ਹੰਝੂਆਂ ਦਾ ਕੁਝ ਵੀ ਅਰਥ ਨਹੀਂ ਰਹਿ ਜਾਂਦਾ ? "ਨਹੀਂ ਇਹੋ ਜਿਹਾ ਨਹੀਂ ਹੈ, ਅੱਥਰੂ ਦਾ ਕੋਈ ਅਰਥ ਨਹੀਂ" ਦਾ ਅਹਿਸਾਸ ਹੀ ਅੱਥਰੂ ਬਣ ਜਾਂਦਾ ਹੈ। ਇਹੋ ਉਸਦਾ ਮਤਲਬ ਹੈ।

ਨਿਧੀ ਨੇ ਕਿਰਿਆ-ਕਰਮ ਦਾ ਕੰਮ ਆਪ ਹੀ ਕੀਤਾ। ਲੋਕਾਂ ਨੇ ਇੰਦਰਾ ਨੂੰ ਮਹਾ ਸਤੀ ਆਖ ਕੇ ਸੱਦਿਆ। ਸੁਹਾਗਨ ਦੀ ਮੌਤ ਦੀ ਲੋਕਾਂ ਨੇ ਸ਼ਲਾਘਾ ਕੀਤੀ। ਵਡੇ-ਵਡੇਰਿਆਂ ਨੇ ਕਿਹਾ—"ਚੰਗਾ ਹੋਇਆ ਜਿਹੜਾ ਕੋਈ ਬਾਲ-ਬੱਚਾ ਨਹੀਂ ਛੱਡ ਗਈ।" ਕੁਝ ਵਡੇ-ਵਡੇਰਿਆਂ ਨੇ ਨਿਧੀ ਨੂੰ ਦੂਜਾ ਵਿਆਹ ਕਰਨ ਤੇ ਮੁਰਦਾ ਸਰੀਰ ਨੂੰ ਜਲਾ ਕੇ ਉਲਟੇ ਪੈਰੀਂ ਹਵਨਕੁੰਡ ਦੇ ਚਾਰ ਚੁਫੇਰੇ ਸੱਤ ਫੇਰੇ ਲੈਣ ਦੀ ਸਲਾਹ ਦਿਤੀ। ਚਿਤਾ ਨੂੰ ਜਲਾਉਣ ਵਾਲੇ ਹੱਥਾਂ ਨਾਲ ਮੰਗਲਸੂਤਰ ਬੰਨ੍ਹਣ ਲਈ ਕਿਹਾ। ਨਿਧੀ ਨੇ ਕਿਹਾ ਕਿ ਉਹ ਮਨੁੱਖ ਨਹੀਂ ਟਾਟ ਦੀਆਂ ਬੋਰੀਆਂ ਹਨ। ਬੋਰੀਆਂ ਖ਼ਾਲੀ ਨਹੀਂ ਰਹਿਣੀਆਂ ਚਾਹੀਦੀਆਂ। ਭਾਵੇਂ ਉਹਨਾਂ ਨੂੰ ਫੁੱਲਾਂ ਨਾਲ ਭਰੋ ਜਾਂ ਲੱਕੜੀਆਂ ਨਾਲ। ਉਹਨਾਂ ਨੂੰ ਭਰਨਾ ਹੀ ਜਿਵੇਂ ਉਹਨਾਂ ਦਾ ਟੀਚਾ ਹੈ। ਭਰ ਕੇ ਉਹਨਾਂ ਦਾ ਮੂੰਹ ਬੰਨ੍ਹ ਕੇ ਰੁੱਖ ਨਾਲ ਲਮਕਾ ਦਿੰਦੇ ਹਨ ਤਾਂ ਕਿਤੇ ਜਾ ਕੇ ਉਹਨਾਂ ਨੂੰ ਤਸੱਲੀ ਹੁੰਦੀ ਹੈ।

ਪੰਜ ਹਜ਼ਾਰ, ਦਸ ਹਜ਼ਾਰ ਦਾ ਵੀ ਲਾਲਚ ਦਿਤਾ ਗਿਆ। ਕਿਸੇ ਦੇ ਗਲ ਵਿਚ ਫਾਂਸੀ ਦਾ ਫੰਦਾ ਲਗਾਉਣ ਦੀ ਸਲਾਹ ਦਿਤੀ ਗਈ। ਰੇਲ ਗੱਡੀ ਤੁਰਨ ਤਕ ਵਡਮੁਲੀਆਂ ਸਲਾਹਾਂ ਨਾਲ ਕੰਨ ਭਰਦੇ ਰਹੇ। ਕੁਝ ਭਦਰ ਪੁਰਖ ਤਾਂ ਤਿੰਨ ਸਟੇਸ਼ਨਾਂ ਤਕ ਉਹਦੇ ਨਾਲ ਗਏ। ਜਿਵੇਂ ਤਿਵੇਂ ਕਰਕੇ ਉਹਨਾਂ ਤੋਂ ਪਿੱਛਾ ਛੁਡਾ ਕੇ ਉਹ ਗੁਦਾਵਰੀ ਸਟੇਸ਼ਨ ਤੇ ਉਤਰਿਆ। ਤੀਵੀਆਂ ਦੀ ਨਜ਼ਰਾਂ ਤੋਂ ਬਚਦਾ-ਬਚਾਂਦਾ ਗੱਡੀ ਲੈ ਕੇ ਗੁਦਾਵਰੀ ਨਦੀ ਦੇ ਕੰਢੇ ਜਾਣ ਦਾ ਇਰਾਦਾ ਕੀਤਾ।

ਗੁਦਾਵਰੀ ਨਦੀ ਦੇ ਕੰਢੇ ਕੰਢੇ ਤੁਰਦਾ ਜਦੋਂ ਨਿਧੀ ਜੱਗਨਾਥਮ ਦੇ ਆਸ਼ਰਮ ਵਿਚ ਪੁਜਿਆ ਤਾਂ ਉਸ ਵੇਲੇ ਨੌਂ ਵਜ ਚੁਕੇ ਸਨ। ਕੰਢੇ ਤੋਂ ਇਕ ਫ਼ਰਲਾਂਗ ਦੀ ਦੂਰੀ ਤੇ ਇਕ ਵੱਡੀ ਅਤੇ ਤਿੰਨ ਨਿੱਕੀਆਂ ਨਿੱਕੀਆਂ ਝੁਗੀਆਂ ਸਨ। ਅੱਗੇ ਵਡੇ ਵਡੇ ਦਰੱਖ਼ਤ ਛਾਂ ਕਰ ਰਹੇ ਸਨ। ਪਿਛਵਾੜੇ ਘਾਹ ਦੀ ਢੇਰੀ ਤੇ ਕਿੱਲਿਆਂ ਨਾਲ ਦੋ

ਗਊਆਂ ਬੰਨ੍ਹੀਆਂ ਹੋਈਆਂ ਸਨ । ਵੱਛੇ ਛਲਾਂਗ ਮਾਰਦੇ ਘਾਹ ਚਰ ਰਹੇ ਸਨ । ਨਦੀ ਦੇ ਕੰਢੇ ਤੇ ਅੱਧੀ ਬਾਹਰ ਤੇ ਅੱਧੀ ਅੰਦਰ ਨੂੰ ਪਈ ਬੇੜੀ ਇਕ ਲਕੜੀ ਦੇ ਕੁੰਡੇ ਨਾਲ ਬੰਨ੍ਹੀ ਹੋਈ ਸੀ । ਨਿਧੀ ਨੇ ਗੱਡੀ ਤੋਂ ਬਿਸਤਰ ਲਾਹ ਕੇ ਗੱਡੀ ਵਾਲੇ ਨੂੰ ਕਿਰਾਇਆ ਦਿਤਾ । ਇੰਨੇ ਨੂੰ ਵਿਚਕਾਰ ਚੀਰ ਕੱਢੇ ਲੰਮੇ ਲੰਮੇ ਵਾਲ, ਲੰਮੀ ਤੇ ਉੱਚੀ ਨੱਕ, ਥਲੜਾ ਹੋਠ ਕੁਝ ਲਮਕਿਆ ਹੋਇਆ, ਖੱਦਰ ਦਾ ਨੀਲਾ ਪਜਾਮਾ ਅਤੇ ਬਗ਼ੈਰ ਬਟਨਾਂ ਦੇ ਕੁੜਤਾ ਪਾਏ ਹੱਥ ਵਿਚ ਸੋਟੀ ਫੜੇ ਜਗਨਾਥਮ ਕੁੱਲੀ ਤੋਂ ਬਾਹਰ ਆਇਆ ।

"ਧੀਨਿ ਜਾ ਜੀ ਜੀ—ਜਾ ਜੀ ਜੀ ।" ਪੁੱਠੇ ਲਫ਼ਜ਼ਾਂ ਨਾਲ ਨਿਧੀ ਨੂੰ ਸੰਬੋਧਨ ਕਰਕੇ ਉਹਨੇ ਸੁਆਗਤ ਕੀਤਾ । ਆਵਾਜ਼ ਵਿਚ ਹਾਲੇ ਮਿਠਾਸ ਬਾਕੀ ਸੀ । ਨਿਧੀ ਨੇ ਪਿਛਾਂਹ ਪਰਤ ਕੇ ਵੇਖਿਆ ਤਦ ਤਕ ਜੱਗਨਾਥਮ ਨੇ ਉਹਨੂੰ ਜੱਫੀ ਪਾ ਲਈ ਤੇ ਕਿਹਾ—"ਏਆ ਨੇਤਿਕ ਨੋਂਦਿ ਦਬਾ ।" (ਕਿੰਨੇ ਦਿਨਾਂ ਬਾਅਦ ਆਏ) ਕਮਾਨ ਵਰਗੀਆਂ ਭਵਾਂ ਨੇ ਉਸ ਦੀਆਂ ਅੱਖਾਂ ਨੂੰ ਇਕ ਖ਼ਾਸੀਅਤ ਬਖਸ਼ੀ ਸੀ ਅਤੇ ਉਹਨਾਂ ਅੱਖਾਂ ਵਿਚ ਪਿਆਰ ਭਰ ਆਇਆ ਸੀ ।

"ਤਾਮਿਲ ਸਿਖ ਰਹੇ ਹੋ ਕੀ ?"

"ਸਾਡੀ ਪਾਠਸ਼ਾਲਾ ਵਿਚ ਵਿਦਿਆਰਥੀ ਬਣ ਕੇ ਆਓ ਤਾਂ ਪੈਂਤੀ ਸਿਖ ਸਕਦੇ ਹੋ । ਇਹ ਵੀ ਨਹੀਂ ਸਮਝ ਸਕੇ ਕਿ ਮੇਰੀ ਜ਼ਿੰਦਗੀ ਦੀ ਤਰ੍ਹਾਂ ਹੀ ਮੇਰੀ ਭਾਸ਼ਾ ਵੀ ਪੁੱਠੀ ਹੋ ਗਈ ਹੈ ਜਾਜੀ ਜੀ ।" ਦੋਵੇਂ ਇਕ ਦੂਜੇ ਵਲ ਤੱਕ ਕੇ ਹੱਸ ਪਏ । ਫੇਰ ਨਿਧੀ ਨੇ ਜਗਨਾਥਮ ਦੇ ਦੋਵੇਂ ਹੱਥ ਘੁਟ ਕੇ ਫੜੇ ਤੇ ਉਸ ਦੀਆਂ ਅੱਖਾਂ ਵਿਚ ਇਕਟਕ ਵੇਖ ਕੇ ਹੱਸ ਪਿਆ ।

"ਵਾਹ, ਇਹ ਤਾਂ ਆਪਾਂ ਵੀ ਕਰ ਸਕਦੇ ਹਾਂ ।" ਆਖਦਿਆਂ ਜਗਨਾਥਮ ਫਿਰ ਹੱਸ ਪਿਆ । ਦੋਵੇਂ ਐਵੇਂ ਹੀ ਬੇਮਤਲਬ ਕਈ ਵਾਰੀ ਹੱਸੇ । ਕੋਲ ਖੜੋਤੇ ਗੱਡੀ ਵਾਲੇ ਦੇ ਪੱਲੇ ਕੁਝ ਵੀ ਨਾ ਪਿਆ ਫੇਰ ਵੀ ਉਹ ਹੱਸਦਾ ਹੱਸਦਾ ਬਲਦਾਂ ਨੂੰ ਪੁਚਕਾਰ ਕੇ ਸੀਟੀ ਵਜਾਉਂਦਾ ਹੋਇਆ ਹੱਕ ਕੇ ਲੈ ਗਿਆ ।

"ਆਸ਼ਰਮ ਦਾ ਕੀ ਨਾਂ ਰਖਿਆ ਹੈ ?"

"ਸਵਾਮੀ ! ਇਹ ਪਵਿੱਤਰ ਥਾਂ ਹੈ । ਇਹਨੂੰ ਆਸ਼ਰਮ ਆਖਣਾ ਪਾਪ ਹੋਵੇਗਾ । ਦੁਨੀਆਂ ਨੂੰ ਛੱਡ ਕੇ ਬੇਲਾਗ ਰਹਿਣ ਵਾਲਿਆਂ ਲਈ ਇਥੇ ਕੋਈ ਥਾਂ ਨਹੀਂ ਹੈ । ਹਾਂ, ਸਮਾਜ ਵਿਚ ਰਹਿ ਸਕਣ ਵਾਲਿਆਂ ਨੂੰ ਇਥੇ ਆਸਰਾ ਮਿਲ ਸਕਦਾ ਹੈ । ਅਗਿਆਨ ਨਾਲ ਹਨੇਰੇ ਵਿਚ ਭਟਕਦੇ ਹੋਏ ਅਨਪੜ੍ਹ ਲੋਕਾਂ ਨੂੰ ਤੇਲਗੂ ਸਾਹਿਤ ਦੇ ਪ੍ਰਬੰਧ ਯੁਗ ਦੇ ਖੋਜੀ ਜੱਗਨਾਥਮ ਭਾਵ ਇਹ ਸੇਵਕ—ਗਿਆਨ-ਦਾਨ ਕਰਕੇ ਰੌਸ਼ਨੀ ਪ੍ਰਦਾਨ ਕਰਦਾ ਹੈ ।

"ਇਹੋ ਇਰਾਦਾ ਰਖਦਾ ਹੈਂ ਤਾਂ ਤੂੰ ਸ਼ਹਿਰ ਤੋਂ ਦੂਰ ਇੰਨੀ ਦੂਰ ਅਲਗ-ਥਲਗ ਕਿਉਂ ਰਹਿ ਰਿਹਾ ਹੈਂ ।"

"ਬਗ਼ੈਰ ਕਿਸੇ ਵੀ ਕਿਸਮ ਦੀ ਰੁਕਾਵਟ ਜਾਂ ਟੋਕਾ-ਟਾਕੀ ਦੇ ਬੇਫ਼ਿਕਰ ਹੋ ਕੇ ਕੰਮ ਕਰਨ ਲਈ ਇਥੇ ਹੀ ਰਹਿਣਾ ਠੀਕ ਹੈ ਜੀਜਾ ਜੀ । ਢਿਡ ਭਰਨ ਲਈ ਅਤੇ

ਜੀਉਣ ਲਈ ਲੋਕਾਂ ਦੇ ਪੈਰੀਂ ਪੈਣਾ ਤੇ ਉਹਨਾਂ ਤੋਂ ਦਇਆ ਦੀ ਭੀਖ ਮੰਗਣ ਦਾ ਕੰਮ ਮੈਂ ਨਹੀਂ ਕਰ ਸਕਿਆ ਅਤੇ ਨਾ ਹੀ ਉਹ ਮੇਰੇ ਤੋਂ ਹੋ ਸਕੇਗਾ। ਬੇਰੁਜ਼ਗਾਰੀ ਵਿਚ ਘੁੰਮਦੇ ਘੁੰਮਦੇ ਤਕਲੀਫ਼ਾਂ ਸਹਾਰ ਕੇ ਸੋਚ ਸੋਚ ਕੇ ਪਾਗਲ ਹੋ ਰਿਹਾ ਸਾਂ ਕਿ ਅਚਾਨਕ ਇਹ ਯੋਜਨਾ ਬਿਜਲੀ ਵਾਂਗ ਚਮਕ ਗਈ।"

ਦੋਵੇਂ ਦਰਿਆ ਤਕ ਪੁਜੇ ਤੇ ਪਾਣੀ ਵਿਚ ਵੜ ਗਏ। "ਉਹ ਆਪਣੀ ਜ਼ਿੰਦਗੀ ਦੀ ਬੇੜੀ ਹੈ--ਫੁੱਲ ਵਰਗੀ ਕੂਲੀ ਬੇੜੀ, ਸ਼ਾਮ ਵੇਲੇ ਨਦੀ ਵਿਚ ਸੈਰ ਕਰਨ ਲਈ ਗਈ ਹੈ।" ਆਖ ਕੇ ਜੱਗਨਾਥਮ ਨੇ ਬੇੜੀ ਵਿਚ ਚੜ੍ਹ ਕੇ ਪਾਣੀ ਵਿਚ ਛਾਲ ਮਾਰ ਦਿਤੀ ਤੇ ਤੈਰਨ ਲਗਿਆ।

ਦੋਵੇਂ ਪਾਣੀ ਤੋਂ ਬਾਹਰ ਆਏ।

"ਸੁਣਿਆ ਹੈ ਇੰਦਰਾ ਗੁਜ਼ਰ ਗਈ।"

"ਹਾਂ।"

"ਜ਼ਿੰਦਗੀ ਬੜੀ ਹੀ ਅਜੀਬ ਹੈ ਜੀਜਾ ਜੀ। ਜੇਕਰ ਇਨਸਾਨ ਉਸਦੇ ਰਸਤੇ ਵਿਚ ਰੁਕਾਵਟ ਨਾ ਪਾਵੇ ਤਾਂ ਉਹ ਆਪਣੇ ਆਪ ਹੀ ਸਾਰੀਆਂ ਸਮੱਸਿਆਵਾਂ ਸੁਲਝਾ ਦਿੰਦੀ ਹੈ।"

"ਉਹ ਸੁਲਝਾਉਣਾ ਨਹੀਂ ਅਖਵਾਏਗਾ। ਸਮੱਸਿਆ ਦਾ ਨਾ ਹੋਣਾ ਤੇ ਉਹਨੂੰ ਸੁਲਝਾਉਣਾ ਦੋ ਵਖੋ-ਵਖ ਗੱਲਾਂ ਹਨ। ਸਮੱਸਿਆ ਦੀ ਅਣਹੋਂਦ ਮੌਤ ਦੀ ਸਥਿਤੀ ਹੈ। ਚੰਗਾ ਤੂੰ ਆਪਣੀ ਗੱਲ ਦੱਸ। ਵਹੁਟੀ ਨਾਲ ਰਹਿਣ ਦੀ ਤੇਰੀ ਉਮਰ ਹੋ ਗਈ ਹੈ।"

"ਮੇਰੀ ਤਾਂ ਸਮਝ ਵਿਚ ਨਹੀਂ ਆਉਂਦਾ ਅਤੇ ਨਾ ਹੀ ਮੈਨੂੰ ਉਹਦੀ ਕੋਈ ਲੋੜ ਹੀ ਮਹਿਸੂਸ ਹੁੰਦੀ ਹੈ। ਮੇਰਾ ਤਾਂ ਜੀ ਕਰਦਾ ਹੈ ਕਿ ਖਿਡੌਣਿਆਂ ਵਾਂਗ ਉਹਨਾਂ ਨਾਲ ਖੇਡਾਂ। ਕਿਸੇ ਇਕ ਦੇ ਨਾਲ ਰਹਿਣ ਵਿਚ ਮੈਨੂੰ ਡਰ ਲਗਦਾ ਹੈ। ਮੇਰਾ ਵਿਚਾਰ ਹੈ ਕਿ ਆਦਿ ਮਨੁੱਖ ਜਦੋਂ ਇਕੱਲਾ ਸੀ ਅਤੇ ਆਪਣੇ ਨਵੇਕਲੇਪਨ ਤੋਂ ਉਹ ਸਪੱਸ਼ਟ ਨਹੀਂ ਹੋ ਸਕਿਆ ਤਾਂ ਉਹਨੇ ਆਪਣੇ ਦਿਲ ਪਰਚਾਵੇ ਲਈ ਔਰਤ ਬਣਾਈ ਹੋਵੇਗੀ।"

"ਤੇਰੇ ਵਿਚ ਔਰਤ ਦੀ ਚਾਹਤ...।"

"ਉਹ ਤਾਂ ਉਹਨੂੰ ਹੀ ਹੁੰਦੀ ਹੈ ਜਿਸ ਕੋਲ ਕਰਨ ਲਈ ਕੋਈ ਕੰਮ ਨਹੀਂ ਹੈ। ਪੂਰੀ ਦਿਹਾੜੀ ਕੰਮ ਦਾ ਜ਼ੋਰ ਰਹੇ ਤਾਂ ਇਹ ਔਰਤ ਇਕ ਮੁਸੀਬਤ ਬਣ ਜਾਂਦੀ ਹੈ। ਮੈਂ ਤੜਕੇ ਹਨੇਰੇ ਉਠਦਾ ਹਾਂ। ਗੁਦਾਵਰੀ ਵਿਚ ਘੰਟੇ ਭਰ ਤਕ ਨਹਾਉਂਦਾ ਹਾਂ, ਫੇਰ ਦੁੱਧ ਚੋਂਦਾ ਹਾਂ। ਖੇਤੀਬਾੜੀ ਦਾ ਕੰਮ ਕਰਦਾ ਹਾਂ। ਖਾਣਾ ਬਣਾਉਂਦਾ ਹਾਂ। ਦੁਪਹਿਰੇ ਮੈਗਜ਼ੀਨ ਪੜ੍ਹਦਾ ਹਾਂ, ਸ਼ਤਰੰਜ ਖੇਡਦਾ ਹਾਂ, ਲੋਕਾਂ ਨੂੰ ਪੜ੍ਹਾਉਂਦਾ ਹਾਂ। ਸ਼ਾਮੀਂ ਇਸ ਦਰੱਖ਼ਤ ਦੇ ਥੱਲੇ ਪੰਝੀ ਕੁ ਬੰਦੇ ਆਉਂਦੇ ਹਨ, ਉਹਨਾਂ ਨੂੰ ਪੜ੍ਹਾਉਂਦਾ ਹਾਂ। ਇਕ ਪੈਸੇ ਦਾ ਵੀ ਖ਼ਰਚਾ ਨਹੀਂ, ਬੜੇ ਆਰਾਮ ਨਾਲ ਜ਼ਿੰਦਗੀ ਕਟ ਰਹੀ ਹੈ। ਪੜ੍ਹਾਉਣ ਦੇ ਬਦਲੇ ਮੈਂ ਕਿਸੇ ਤੋਂ ਕੋਈ ਪੈਸਾ ਨਹੀਂ ਲੈਂਦਾ। ਚੇਲਾ ਮੰਡਲੀ ਖਾਣ-ਪੀਣ ਦਾ

ਸਾਮਾਨ ਲਿਆ ਕੇ ਸੁਟ ਜਾਂਦੀ ਹੈ। ਘਰੋਂ ਚਾਵਲ ਆ ਜਾਂਦਾ ਹੈ। ਦੋਵੇਂ ਗਊਆਂ ਵੀ ਚੇਲਿਆਂ ਨੇ ਦਿਤੀਆਂ ਹਨ। ਉਹ ਖਾਣਾ ਬਣਾ ਦੇਣ ਦੀ ਵੀ ਜ਼ਿੱਦ ਕਰਦੇ ਹਨ। ਤੁਸੀਂ ਵੇਖਦੇ ਜਾਓ, ਪੰਜ ਕੁ ਸਾਲਾਂ ਵਿਚ ਇਹ ਇਕ ਵੱਡੀ ਯੂਨੀਵਰਸਿਟੀ ਬਣ ਜਾਵੇਗੀ। ਇਹੋ ਜ਼ਿੰਦਗੀ ਦਾ ਰਹੱਸ ਹੈ। ਤੁਸੀਂ ਕੁਝ ਵੀ ਨਾ ਮੰਗੋ, ਚੁਪਚਾਪ ਆਪਣਾ ਕੰਮ ਕਰਦੇ ਜਾਓ, ਦੁਨੀਆਂ ਤੁਹਾਡੀ ਪੂਜਾ ਕਰਦੀ ਹੈ। ਤੁਸੀਂ ਉਹਦੇ ਕੋਲੋਂ ਮੰਗੋਗੇ ਤਾਂ ਪੱਥਰਾਂ ਦੀ ਬੁਛਾੜ ਕਰਨ ਲੱਗਦੀ ਹੈ।"

ਖਾਣਾ ਬਣ ਗਿਆ ਤਾਂ ਦੋਵਾਂ ਨੇ ਰੱਜ ਕੇ ਖਾਧਾ। ਫੇਰ ਕੁਝ ਚਿਰ ਸੁਤੇ। ਸ਼ਾਮ ਨੂੰ ਚਾਹ ਪੀ ਕੇ ਨਦੀ ਵਲ ਗਏ।

"ਕੋਮਲੀ ਮੇਰੇ ਨਾਲ ਹੈ, ਜਾਣਦਾ ਹੈਂ ਨਾ ?" ਨਿਧੀ ਨੇ ਪੁੱਛਿਆ।

"ਤੁਸੀਂ ਮੇਰਾ ਰਹੱਸ ਪਤਾ ਲਗਾਏ ਬਗ਼ੈਰ ਮੰਨੋਗੇ ਨਹੀਂ। ਕੋਮਲੀ ਦਾ ਨਾਂ ਲਓਗੇ ਤਾਂ ਮੇਰੇ 'ਚੋਂ ਕਵਿਤਾ ਫੁਟ ਪਵੇਗੀ। ਸੁੰਦਰ ਇਸਤਰੀ ਤੇ ਲਿਖੇ ਗਏ ਕਵਿਤਾ-ਸੰਗ੍ਰਿਹਾਂ ਤੇ ਕਵੀ ਪੁੰਗਵ ਸਮੀਕਸ਼ਾ ਗ੍ਰੰਥਾਂ ਦੀ ਉਪਜ ਵਧਾ ਰਹੇ ਹਨ। ਚੰਗਾ ਹੁੰਦਾ ਜੇ ਇਹ ਕਵੀ ਪੁੰਗਵ ਕੋਮਲੀ ਦੇ ਥੱਲੇ ਹਸਤਾਖਰ ਕਰਕੇ ਚੁਪ ਹੋ ਜਾਂਦੇ।"

"ਤੈਨੂੰ ਨਾਲ ਲਿਆਉਣ ਲਈ ਕਿਹਾ ਹੈ ਉਹਨੇ। ਆਖ ਰਹੀ ਸੀ ਕਿ ਤੂੰ ਉਹਨੂੰ ਪਾਣੀ ਵਿਚ ਧਕ ਕੇ ਨਸ ਗਿਆ ਸੀ। ਹੁਣ ਤੂੰ ਜਾਵੇਂਗਾ ਤਾਂ ਉਸਦੀ ਸਜ਼ਾ ਦੇਵੇਗੀ ?" ਇਹੋ ਗੱਲਾਂ ਹੋ ਰਹੀਆਂ ਸਨ ਕਿ ਕੁਝ ਲੋਕ ਪੜ੍ਹਨ ਲਈ ਆ ਗਏ।

ਜਗਨਾਥਮ ਉਹਨਾਂ ਨਾਲ ਘਰ ਤੁਰ ਗਿਆ।

ਉਹ ਦਿਨ ਗੁਜ਼ਰ ਗਿਆ ਤੇ ਦੂਜਾ ਦਿਨ ਉਸਦੀ ਥਾਂ ਤੇ ਆ ਖਲੋਤਾ। ਨਿਧੀ ਨੇ ਸਮਾਨ ਬੰਨ੍ਹਿਆ। "ਤੈਨੂੰ ਜ਼ਰੂਰ ਆਉਣਾ ਪਵੇਗਾ, ਸਮਝਿਆ।"

"ਜ਼ਰੂਰ ਆਵਾਂਗਾ, ਤੁਸੀਂ ਕੋਮਲੀ ਨੂੰ ਆਖ ਦੇਣਾ। ਜਿਥੇ ਵੀ ਰਹਾਂ ਤੇਰੀ ਯਾਦ ਤੇਰੀ ਗਰਮਾਹਟ ਬੇਸੁਧ ਕਰ ਦਿੰਦੀ ਹੈ।"

"ਕਿਸੇ ਭੀੜ ਵਿਚ ਰਹਾਂ ਮੈਂ ਜਾ ਕੇ,
ਨਵੇਕਲ਼ਾ ਹੋ ਲਿਖਾਂਗਾ, ਤੇਰੀ ਦਹਿਲੀਜ਼ ਨੂੰ ਸਜਾਵਾਂਗਾ ਰੰਗੋਲੀ ਨਾਲ,
ਤੇਰੀ ਯਾਦ ਨੂੰ ਦਿਲ ਵਿਚ ਵਸਾ ਕੇ,
ਤੇਰੇ ਹੀ ਸੁਫਨੇ ਸਾਕਾਰ ਕਰਦਾ ਹਾਂ।"

"ਨਹੀਂ ਅੱਜ ਉੱਕਾ ਹੀ ਗੱਲ ਨਹੀਂ ਬਣ ਰਹੀ ਹੈ। ਕਵਿਤਾ ਤੋਂ ਸ਼ੁਰੂ ਕਰਕੇ ਗੀਤ ਤੇ ਉਤਰ ਆਇਆ ਹਾਂ ਜੀਜਾ ਜੀ। ਗਾਉਣਾ ਤਾਂ ਚਾਹੁੰਦਾ ਹਾਂ ਪਰ ਗਲਾ ਸਾਥ ਨਹੀਂ ਦੇ ਰਿਹਾ। ਆਖ ਦੇਣਾ ਦੀਵਾਲੀ ਤੇ ਆਵਾਂਗਾ। ਅਮ੍ਰਿਤਮ ਭੈਣ ਜੀ ਨੂੰ ਆਖਣਾ ਉਹਨੂੰ ਮੈਂ ਬਹੁਤ ਯਾਦ ਕਰਦਾ ਹਾਂ।" ਗੱਡੀ ਚਲ ਪਈ।

ਦਯਾਨਿਧੀ ਨੂੰ ਅਮ੍ਰਿਤਮ ਦੇ ਪਿੰਡ ਪੁਜਦਿਆਂ ਪੁਜਦਿਆਂ ਸ਼ਾਮ ਦੇ ਪੰਜ ਵਜ ਗਏ। ਸਾਮਾਨ ਉਥੇ ਹੀ ਸਟੇਸ਼ਨ ਤੇ ਛੱਡ ਕੇ ਗੱਡੀ ਲੈ ਕੇ ਕੱਲਾ ਚਾਰ-ਪੰਜ ਮੀਲ

ਘੁੰਮ ਕੇ ਦਰਿਆ ਦੇ ਪੁਲ ਤਕ ਪੁਜਿਆ। ਗੱਡੀ ਵਾਲੇ ਨੇ ਨਿਧੀ ਨੂੰ ਉਥੇ ਹੀ ਉਤਾਰ ਕੇ ਪੁਲ ਦੇ ਪਾਰ ਵਸੇ ਪਿੰਡ ਵਿਚ ਅਮ੍ਰਿਤਮ ਦੇ ਘਰ ਦਾ ਪਤਾ ਦੱਸ ਕੇ ਗੱਡੀ ਮੋੜ ਲਈ। ਨਿਧੀ ਨੇ ਪੁਲ ਤਾਂ ਪਾਰ ਕਰ ਲਿਆ ਪਰ ਹਨੇਰਾ ਹੋਣ ਤੋਂ ਪਹਿਲਾਂ ਬਸਤੀ ਵਿਚ ਨਹੀਂ ਜਾਣਾ ਚਾਹੁੰਦਾ ਸੀ। ਦੂਰ ਖੇਤ ਵਿਖਾਈ ਦੇ ਰਹੇ ਸਨ। ਲੋਕ ਖੇਤਾਂ ਤੋਂ ਘਰ ਮੁੜ ਰਹੇ ਸਨ। ਨਿਧੀ ਨੂੰ ਡਰ ਸੀ ਕਿ ਕਿਤੇ ਅਮ੍ਰਿਤਮ ਦੇ ਪਤੀ ਨਾਲ ਉਸਦਾ ਟਾਕਰਾ ਨਾ ਹੋ ਜਾਵੇ। ਨਿਧੀ ਖੱਬੇ ਪਾਸੇ ਨੂੰ ਤਲਾਅ ਦੇ ਕੰਢੇ ਕੁਝ ਦੂਰ ਤਕ ਗਿਆ। ਸਾਰਿਆਂ ਦੀਆਂ ਨਜ਼ਰਾਂ ਤੋਂ ਬਚ ਕੇ ਚੁਪ-ਚੁਪੀਤੇ ਅਮ੍ਰਿਤਮ ਦੀ ਧੀ ਨੂੰ ਇਕ ਅੱਖ ਵੇਖ ਕੇ ਮੁੜ ਆਉਣਾ ਚਾਹੁੰਦਾ ਸੀ। ਉਹਨੇ ਆਪਣੇ ਆਪ ਤੋਂ ਸੁਆਲ ਕੀਤਾ ਕਿ ਉਹ ਕਿਉਂ ਚੋਰਾਂ ਵਾਂਗ ਹਰਕਤਾਂ ਕਰ ਰਿਹਾ ਸੀ। ਸਿੱਧੇ ਸਾਰਿਆਂ ਸਾਮ੍ਹਣੇ ਜਾ ਕੇ ਕਿਉਂ ਨਹੀਂ ਵੇਖ ਸਕਦਾ! ਪਰ ਉਹਨੂੰ ਆਪਣੇ ਸੁਆਲ ਦਾ ਜੁਆਬ ਨਾ ਮਿਲਿਆ। ਚੋਰੀ ਵਿਚ ਦੂਰ ਕਿਤੇ ਡੂੰਘਾਈ ਤੇ ਉਹ ਆਨੰਦ ਤੇ ਸੁਖ ਸੀ ਜਿਹੜਾ ਕਿਸੇ ਨਾਲ ਵੰਡਿਆ ਨਹੀਂ ਸੀ ਜਾ ਸਕਦਾ। ਸ਼ਾਇਦ ਅਮ੍ਰਿਤਮ ਉਹਨੂੰ ਵੇਖਦਿਆਂ ਸਾਰ ਸ਼ਰਮ ਨਾਲ ਸਿਰ ਝੁਕਾ ਲਵੇ। ਖ਼ੁਸ਼ੀ ਨਾਲ ਪਾਗਲ ਹੋ ਕੇ ਲੁਕ ਜਾਵੇਗੀ। ਪੁੱਛੇਗੀ—"ਕਿਉਂ ਆਏ ਹੋ ਜੀਜਾ ਜੀ। ਤੁਸੀਂ ਹਮੇਸ਼ਾਂ ਵਾਸਤੇ ਮੇਰੇ ਕੋਲ ਹੀ ਰਹਿ ਜਾਓ ਨਾ। ਝੂਲੇ ਵਿਚ ਝੂਟਦੀ ਇਹਨੂੰ ਵੇਖੋ। ਤੁਹਾਨੂੰ ਵੰਡ ਲੈਣ ਦਾ ਫਲ ਹੈ ਮੇਰੀ ਇਹ ਧੀ।" ਅਮ੍ਰਿਤਮ ਉਸ ਅਥਾਹ, ਬੇਹੱਦ ਖ਼ੁਸ਼ੀ ਨੂੰ ਖ਼ਾਮੋਸ਼ ਰਹਿ ਕੇ ਸਹੇਗੀ ਜਿਹਨੂੰ ਦੁਨੀਆਂ ਸਮਝ ਨਹੀਂ ਪਾਵੇਗੀ। ਅਮ੍ਰਿਤਮ ਦੀ ਉਸ ਹਾਲਤ ਨੂੰ ਉਹ ਨਵੇਕਲੇ ਵਿਚ ਵੇਖਣਾ ਚਾਹੁੰਦਾ ਸੀ। ਬੱਚੀ ਦੇ ਰੋਣੇ ਵਿਚ ਸਦੀਆਂ ਤੋਂ ਮਨੁੱਖ ਦੀ ਰਹੱਸਮਈ ਖ਼ਾਮੋਸ਼ ਤੜਪ ਆਵਾਜ਼ ਪਾ ਲਵੇਗੀ। ਸ਼ਾਇਦ ਪੁੰਨ ਵਾਂਗ ਪਾਪ ਵੀ ਅਮਰਤਾ ਦਾ ਵਰਦਾਨ ਪਾਉਂਦਾ ਹੋਵੇਗਾ।

ਇਹ ਸਾਰੀਆਂ ਗੱਲਾਂ ਨਿਧੀ ਦੀਆਂ ਅੱਖਾਂ ਸਾਮ੍ਹਣੇ ਘੁੰਮ ਰਹੀਆਂ ਸਨ। ਉਹ ਤਲਾਅ ਦੇ ਕਿਨਾਰੇ ਬੈਠਿਆ ਸੀ। ਲਹਿਰਾਂ ਕੰਢਿਆਂ ਤੇ ਸਾਹ ਲੈ ਰਹੀਆਂ ਸਨ। ਮਿੱਟੀ ਤੋਂ ਨਿਕਲੀ ਗਰਮੀ ਬਾਹਰ ਨਾ ਨਿਕਲ ਸਕਣ ਕਰਕੇ ਧਰਤੀ ਵਿਚ ਹੀ ਸਮਾਂਦੀ ਜਾ ਰਹੀ ਸੀ। ਉੱਗਦੇ ਤਾਰੇ ਤਲਾਅ ਵਿਚ ਚਮਕਣ ਲੱਗੇ। ਬਲਦ ਤਲਾਅ ਤੇ ਪਾਣੀ ਪੀਣ ਲਈ ਆਏ। ਉਹਨਾਂ ਨੇ ਕਮਲ ਦੇ ਪੱਤਿਆਂ ਨੂੰ ਖਿਲੇਰ ਦਿਤਾ। ਕਿਤੇ ਕਾਂਤਾਰਾਓ ਦਾ ਨੌਕਰ ਤਾਂ ਨਹੀਂ। ਉਹ ਡਰਦਾ ਕਿਉਂ ਹੈ? ਅਮ੍ਰਿਤਮ ਤਾਂ ਹੈ ਹੀ, ਬੜੇ ਚਮਤਕਾਰਿਕ ਤਰੀਕੇ ਨਾਲ ਗੱਲ ਸੰਭਾਲ ਲਵੇਗੀ। ਪਿਛਵਾੜਿਉਂ ਦੀ ਜਾਣ ਨਾਲੋਂ ਸਿੱਧੇ ਰਸਤੇ ਤੋਂ ਘਰ ਵਿਚ ਦਾਖ਼ਲ ਹੋਣਾ ਹੀ ਚੰਗਾ ਰਹੇਗਾ। ਉਹ ਅਮੀਰ ਹੈ। ਵੱਡਾ ਆਦਮੀ ਹੈ, ਕੋਈ ਉਹਨੂੰ ਕੁਝ ਵੀ ਨਹੀਂ ਆਖ ਸਕੇਗਾ। ਪੈਸਾ ਸਾਰਿਆਂ ਦਾ ਮੂੰਹ ਬੰਦ ਕਰ ਦਿੰਦਾ ਹੈ। ਹਰ ਇਕ ਪਾਪ ਨੂੰ ਢਕ ਦਿੰਦਾ ਹੈ। ਉਹਨੂੰ ਯੋਗੀ ਵੇਮਨਾ ਦੀ ਸੂਕਤੀ ਚੇਤੇ ਆ ਰਹੀ ਸੀ। ਆਸਮਾਨ ਸਾਫ਼ ਹੋ ਗਿਆ ਸੀ। ਚੰਨ ਅਜੇ ਨਹੀਂ ਸੀ ਚੜ੍ਹਿਆ। ਤਾਰੇ ਚੁਪਚਾਪ ਚਮਕ ਕੇ ਅਸਤ ਹੋ ਗਏ ਸਨ। ਦੂਰ ਕਿਤੇ ਕੋਈ ਪੰਛੀ

ਆਪਣੇ ਵਜੂਦ ਦੀ ਰਟ ਲਗਾ ਰਿਹਾ ਸੀ। ਬੱਚੇ ਲਕੜੀਆਂ ਵਿਚ ਕਿੱਲ ਗੱਡ ਕੇ ਲੋਹੇ ਦੇ ਚੱਕਰ ਰੇੜ੍ਹਦੇ ਦੌੜ ਰਹੇ ਸਨ। ਰੌਲ੍ਹਾ-ਰੱਪਾ ਕੁਝ ਘਟਿਆ। ਉਹਨੂੰ ਭੁਖ ਲੱਗ ਰਹੀ ਸੀ। ਪੁਲ ਦੇ ਲਾਗੇ ਪੁਜ ਕੇ ਉਹਨੇ ਦੋ ਕੇਲੇ ਮੁਲ ਲੈ ਕੇ ਖਾਧੇ। ਅੱਠ ਵਜ ਗਏ ਸਨ। ਅਮ੍ਰਿਤਮ ਦੇ ਘਰ ਦੀ ਗਲੀ ਤਕ ਪੁਜ ਕੇ ਮਕਾਨ ਦਾ ਪਤਾ ਕੀਤਾ। ਨੁੱਕਰ ਵਾਲੀ ਛੱਤ ਸੀ।

ਗਲੀ ਕਾਫ਼ੀ ਚੌੜੀ ਸੀ ਪਰ ਸਾਰੇ ਹੀ ਮਿੱਟੀ ਦੇ ਬਣੇ ਕੱਚੇ ਮਕਾਨ ਤੇ ਕੁੱਲੀਆਂ ਸਨ। ਦੂਰ ਸੜਕ ਦੀ ਲਾਲਟੇਨ ਬੁਝ ਚੁਕੀ ਸੀ, ਉਹਦੇ ਵਿਚ ਰੌਸ਼ਨੀ ਨਹੀਂ ਸੀ। ਇਕ ਪਾਸੇ ਖ਼ਾਲੀ ਮੈਦਾਨ ਤੇ ਉਸਦੇ ਸਾਮ੍ਹਣੇ ਪੀਲੀ ਛੱਤ ਵਾਲਾ ਮਕਾਨ, ਇਹੋ ਅਮ੍ਰਿਤਮ ਦਾ ਘਰ ਸੀ।

ਘਰ ਤਕ ਪੁਜ ਕੇ ਉਹਨੂੰ ਮੁੱਖ ਫਾਟਕ ਤੋਂ ਵੜਨ ਦੀ ਹਿੰਮਤ ਨਾ ਪਈ। ਮਕਾਨ ਦੇ ਅੱਗੋਂ ਦੀ ਲੰਘਦਾ ਹੋਇਆ ਗਲੀ ਦੇ ਨੁੱਕਰ ਤਕ ਗਿਆ। ਇਸੇ ਰਸਤਿਉਂ ਅਮ੍ਰਿਤਮ ਘੜਾ ਢਾਕ ਤੇ ਚੁਕ ਪਾਣੀ ਲਿਆਉਣ ਲਈ ਪਤਾ ਨਹੀਂ ਕਿੰਨੀ ਵਾਰ ਗਈ ਹੋਵੇਗੀ। ਪਿਛਵਾੜੇ ਤਕ ਪੁੱਜਣ ਲਈ ਰਸਤਾ ਵਿਖਾਈ ਨਹੀਂ ਦਿਤਾ। ਘਰ ਨੂੰ ਚਾਰੇ ਪਾਸਿਉਂ ਪੀਲੇ ਰੰਗ ਦੀ ਚਾਰ-ਦੀਵਾਰੀ ਨੇ ਘੇਰਿਆ ਹੋਇਆ ਸੀ। ਕੰਧਾਂ ਤੇ ਸ਼ੀਸ਼ਿਆਂ ਦੇ ਟੁਕੜੇ ਜੜੇ ਸਨ। ਨਿਧੀ ਨੇ ਸੋਚਿਆ ਕਿ ਇਹ ਇਸ ਲਈ ਲਗਵਾਏ ਗਏ ਹੋਣਗੇ ਕਿ ਪਿਛਵਾੜੇ ਦਰੱਖ਼ਤ 'ਤੇ ਪੀਂਘ ਪਾ ਕੇ ਝੂਟਦੀ ਅਮ੍ਰਿਤਮ ਨੂੰ ਕੋਈ ਕਾਲਾ ਜਿਹਾ ਰਾਜਕੁਮਾਰ ਚੁਪਚਾਪ ਚੁਕ ਕੇ ਨਾ ਲੈ ਜਾਵੇ। ਕੰਧ ਦੇ ਨਾਲ ਨਾਲ ਤੁਰਦਾ ਉਹ ਪਿਛਵਾੜੇ ਪੁਜਿਆ। ਬੂਹੇ ਵਿਚੋਂ ਅੰਦਰ ਝਾਤੀ ਮਾਰ ਕੇ ਵੇਖਿਆ। ਉਸ ਵਿਚੋਂ ਪੂਰਾ ਪਿਛਵਾੜੇ ਦਾ ਹਿੱਸਾ ਵਿਖਾਈ ਦੇ ਰਿਹਾ ਸੀ। ਵਡੇ ਵਡੇ ਬ੍ਰਿਛ ਬੂਟੇ, ਬਰਾਮਦੇ ਨਾਲ ਜੁੜੀਆਂ ਹੋਈਆਂ ਪੌੜੀਆਂ—ਖੂਹ ਦਾ ਚਬੂਤਰਾ—ਉਹਦੇ ਤੇ ਪਈਆਂ ਵਡੀਆਂ ਵਡੀਆਂ ਪਾਣੀ ਦੀਆਂ ਝਾਲਾਂ, ਬਾਦਾਮ ਦਾ ਰੁੱਖ ਤੇ ਨਾਲ ਹੀ ਅੰਦਰ ਜਾਣ ਵਾਲਾ ਰਸਤਾ ਵਿਖਾਈ ਦੇ ਰਿਹਾ ਸੀ।

ਲੋਕਾਂ ਦੀ ਆਵਾਜ਼ ਸੁਣਾਈ ਨਹੀਂ ਦੇ ਰਹੀ ਸੀ। ਚਾਬੀ ਦੇਣਾ ਭੁਲ ਗਿਆ ਸੀ। ਇਸ ਲਈ ਰਿਸਟਵਾਚ ਸ਼ਾਮ ਦੇ ਚਾਰ ਵਜਾ ਕੇ ਰੁਕ ਗਈ ਸੀ। ਸ਼ਾਇਦ ਲੋਕ ਅੰਦਰ ਖਾਣਾ ਖਾ ਰਹੇ ਹੋਣਗੇ। ਪਤਾ ਨਹੀਂ ਕਾਂਤਾਰਾਓ ਖੇਤਾਂ ਤੋਂ ਮੁੜਿਆ ਹੋਣੈ ਜਾਂ ਨਹੀਂ। ਅਮ੍ਰਿਤਮ ਮੰਦਰ ਤਾਂ ਨਹੀਂ ਚਲੀ ਗਈ ਹੋਵੇਗੀ ? ਅਮ੍ਰਿਤਮ ਉਹਨੂੰ ਪਿਛਵਾੜੇ ਵੇਖ ਕੇ ਕੀ ਪੁੱਛੇਗੀ। "ਇਹ ਕੀ ਇਧਰੋਂ ਕਿਵੇਂ ਆਏ ?" ਤਾਂ ਆਖ ਦੇਵੇਗਾ ਕਿ ਉਸੇ ਨੂੰ ਮੁੱਖ ਫਾਟਕ ਸਮਝ ਬੈਠਾ ਸੀ।

ਅਚਾਨਕ ਉਹਦਾ ਹੱਥ ਬੂਹੇ ਤੇ ਜਾ ਪਿਆ। ਬੂਹਾ ਆਵਾਜ਼ ਕਰਕੇ ਅੰਦਰ ਵਲ ਨੂੰ ਖੁਲ੍ਹ ਗਿਆ। "ਤਾਂ ਖੁਲ੍ਹਾ ਹੀ ਹੈ।" ਉਹਨੇ ਤੁਰੰਤ ਹੱਥ ਹਟਾ ਲਿਆ ਤਾਂ ਬੂਹਾ ਆਪਣੀ ਥਾਂ ਤੇ ਵਾਪਸ ਆ ਗਿਆ। ਕਦੇ ਤਾਂ ਅਮ੍ਰਿਤਮ ਪਿਛਵਾੜੇ ਆਵੇਗੀ। ਪਰ ਉਹ ਕਦ ਤਕ ਉਹਦੀ ਇੰਤਜ਼ਾਰ ਕਰਦਾ ਰਹੇਗਾ। ਬੜੀ ਸ਼ਰਮ ਆ ਰਹੀ ਸੀ।

ਜਾਪਿਆ ਜਿਵੇਂ ਉਹ ਬੌਂਨਾ ਹੋ ਗਿਆ ਹੈ। ਉਹਨੂੰ ਵੇਖਣ ਲਈ ਉਹ ਏਨਾ ਕਾਹਲਾ ਕਿਉਂ ਪੈ ਰਿਹਾ ਹੈ। ਅਮ੍ਰਿਤਮ ਉਹਦੇ ਬਾਰੇ ਵਿਚ ਨਹੀਂ ਸੋਚਦੀ ਫੇਰ ਉਹ ਕਿਉਂ ਉਹਦੇ ਬਾਰੇ ਵਿਚ ਸੋਚ ਸੋਚ ਕੇ ਪਰੇਸ਼ਾਨ ਹੋ ਰਿਹਾ ਹੈ। ਸ਼ਾਇਦ ਕੋਈ ਪਿਛਵਾੜੇ ਆਇਆ ਹੈ—ਅਰੇ ਇਹ ਤਾਂ ਅਮ੍ਰਿਤਮ ਹੀ ਹੈ। ਬੂਹਾ ਧਕ ਕੇ ਅੰਦਰ ਪੁਜਿਆ। ਹੱਥ ਦੇ ਜੂਠੇ ਪਤਲਾਂ ਨੂੰ ਇਕ ਪਾਸੇ ਕੰਧ ਤੋਂ ਬਾਹਰ ਸੁਟਦਿਆਂ ਛੇੜ ਸੁਣ ਕੇ ਅਮ੍ਰਿਤਮ ਨੇ ਪਿਛਾਂਹ ਮੁੜ ਕੇ ਵੇਖਿਆ—"ਕੌਣ ਹੈ, ਅਰੇ ਤੁਸੀਂ...ਜੀਜਾ ਜੀ ਆਓ।"

"ਸ਼ੀ...।" ਉਂਗਲ ਮੂੰਹ ਤੇ ਧਰ ਕੇ ਚੁੱਪ ਰਹਿਣ ਦਾ ਇਸ਼ਾਰਾ ਕੀਤਾ ਅਤੇ ਫੁਸਫੁਸਾ ਕੇ ਕਿਹਾ—"ਮੇਰੇ ਆਉਣ ਦੀ ਖ਼ਬਰ ਕਿਸੇ ਨੂੰ ਨਾ ਲੱਗੇ।" ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਅਮ੍ਰਿਤਮ ਹੱਸਣ ਲੱਗੀ ਅਤੇ ਬੋਲੀ—"ਵਾਹ! ਕਿਉਂ ਨਹੀਂ ਆਖਾਂਗੀ। ਚਲੋ ਚੁਪਚਾਪ ਅੰਦਰ ਚਲੋ—ਕੀ ਤਮਾਸ਼ਾ ਕਰਦੇ ਹੋ—ਝਾਈ ਜੀ—ਜੀਜਾ ਜੀ ਆਏ ਹਨ। ਸ਼ਾਇਦ ਗੱਡੀ ਦੇਰ ਨਾਲ ਪੁੱਜੀ ਹੋਵੇਗੀ।" ਆਖਦਿਆਂ ਬੂਹਾ ਬੰਦ ਕੀਤਾ, ਕੁੰਡੀ ਚਾੜ੍ਹੀ। ਏਨੇ ਵਿਚ ਉਹਦੀ ਸੱਸ ਬਰਾਮਦੇ ਵਿਚ ਆ ਖਲੋਤੀ ਅਤੇ ਉੱਚੀ ਆਵਾਜ਼ ਵਿਚ ਬੋਲੀ—"ਕੌਣ ਹੈ? ਦੀਵਾ ਵੀ ਤਾਂ ਨਹੀਂ ਰਖਿਆ ਕਿਸੇ ਨੇ।"

"ਝਾਈ ਜੀ, ਸਾਡੇ ਨਿਧੀ ਜੀਜਾ ਜੀ ਆਏ ਹਨ। ਗੱਡੀ ਦੇਰ ਨਾਲ ਪੁੱਜੀ—ਬੇਚਾਰਿਆਂ ਨੂੰ ਘਰ ਦਾ ਠੀਕ ਪਤਾ ਨਹੀਂ ਮਿਲਿਆ। ਲਭਦੇ ਲਭਾਂਦੇ ਪਿਛਵਾੜੇ ਤੋਂ ਅੰਦਰ ਆ ਪੁਜੇ। ਚਲੋ ਜੀਜਾ ਜੀ ਅੰਦਰ ਚਲ ਕੇ ਮੇਰੀ ਧੀ ਰਾਣੀ ਨੂੰ ਤਾਂ ਵੇਖ ਲਓ।"

ਤਿੰਨੋਂ ਅੰਦਰ ਗਏ।

"ਕਾਂਤਾਰਾਓ ਕਿਥੇ ਹੈ?" ਨਿਧੀ ਨੇ ਪੁੱਛਿਆ।

"ਤਾਸ਼ ਖੇਡਣ ਗਏ ਹਨ ਦੋਸਤ ਦੇ ਘਰ। ਇਹੋ ਹੈ ਸਾਡਾ ਗ਼ਰੀਬਖ਼ਾਨਾ, ਤੁਸੀਂ ਤਾਂ ਹੁਣ ਜ਼ਿਮੀਂਦਾਰ ਹੋ ਗਏ ਹੋ। ਸਾਡੀ ਇਹ ਕੁੱਲੀ ਤੁਹਾਨੂੰ ਕਿਉਂ ਚੰਗੀ ਲਗਣ ਲੱਗੀ। ਕਿਹੋ ਜਿਹਾ ਹੈ ਤੁਹਾਡਾ ਬੰਗਲਾ? ਮੈਨੂੰ ਵਿਖਾਓਗੇ ਨਹੀਂ?" ਅਮ੍ਰਿਤਮ ਬੋਲੀ ਜਾ ਰਹੀ ਸੀ। ਗੂੜ੍ਹੇ ਲਾਲ ਰੰਗ ਦੀ ਸਾੜ੍ਹੀ ਪਾਈ ਸੀ—ਗੋਲ ਛਾਪੇ ਦੀ ਚੋਲੀ... ਵਿਚਕਾਰੋਂ ਦੀਵੇ ਦੀ ਲੋਅ ਵਿਚ ਢਿਡ ਦਾ ਹਿੱਸਾ ਨਜ਼ਰ ਆ ਰਿਹਾ ਸੀ।

ਅਮ੍ਰਿਤਮ ਫੁਲ ਗਈ ਸੀ, ਖ਼ੂਬ ਮੋਟੀ ਵਿਖਾਈ ਦੇ ਰਹੀ ਸੀ। ਵਾਲ ਖੁਲ੍ਹ ਕੇ ਛੱਲਿਆਂ ਦੇ ਰੂਪ ਵਿਚ ਮੋਢੇ ਤੇ ਲਮਕ ਰਹੇ ਸਨ। ਵਿਚਕਾਰ ਹੀਰੇ ਦੇ ਕਾਂਟੇ ਚਮਕ ਰਹੇ ਸਨ।

"ਮੇਰੇ ਬੰਗਲੇ ਦੇ ਬਾਰੇ ਵਿਚ ਤੈਨੂੰ ਕਿਹਨੇ ਦੱਸਿਆ ਹੈ।"

"ਵਾਹ। ਅਸੀਂ ਗੰਵਾਰ ਹਾਂ ਤਾਂ ਕੀ ਇੰਨੀ ਖ਼ਬਰ ਵੀ ਨਹੀਂ ਰਖ ਸਕਦੇ। ਖ਼ਬਰਾਂ ਤਾਂ ਮਿਲਦੀਆਂ ਹੀ ਰਹਿੰਦੀਆਂ ਹਨ। ਝਾਈ ਜੀ! ਮੈਂ ਸੁਣਾਉਂਦੀ ਰਹਿੰਦੀ ਸੀ ਨਾ ਜੀਜਾ ਜੀ ਦੇ ਬਾਰੇ, ਬਸ ਇਹੋ ਹਨ ਸਾਡੇ ਜੀਜਾ ਜੀ। ਇਹਨਾਂ ਨੂੰ ਗੰਨਾ ਬਹੁਤ ਪਸੰਦ ਹੈ।"

"ਚੰਗਾ ਹੁਣ ਸਮਝੀ ਧੀਏ। ਪੁੱਤਰ ਤੁਹਾਡੇ ਕੋਲ ਜਾਣ ਲਈ ਮੇਰੇ ਬੱਚੇ ਨੇ ਕਈ ਵਾਰ ਕੋਸ਼ਿਸ਼ ਕੀਤੀ ਪਰ ਜਾ ਨਹੀਂ ਸਕਿਆ। ਤੁਹਾਨੂੰ ਸਾਡੇ ਨਾਲ ਪਿਆਰ ਹੈ, ਸਾਨੂੰ ਚੇਤੇ ਰਖਿਆ ਤੇ ਮਿਲਣ ਲਈ ਖ਼ੁਦ ਹੀ ਚਲੇ ਆਏ। ਪੁੱਤਰ, ਤੈਨੂੰ ਵੇਖ ਕੇ ਬੜੀ ਖ਼ੁਸ਼ੀ ਹੋਈ। ਸਾਕ-ਸੰਬੰਧ ਹੋਵੇ ਤਾਂ ਏਦਾਂ ਦਾ ਹੋਵੇ।" ਆਖਦਿਆਂ ਬੁੱਢੀ ਕੁਝ ਵੇਖਣ ਲੱਗੀ। ਫੇਰ ਬੋਲੀ—"ਚਲ ਪੁੱਤਰ ਚਲ ਕੇ ਮੇਰੀ ਪੋਤਰੀ ਨੂੰ ਵੇਖ ਲੈ।"

ਅਮ੍ਰਿਤਮ ਉਹਨੂੰ ਅੰਦਰ ਲੈ ਗਈ। ਤਿੰਨੋ ਅੰਦਰਲੇ ਕਮਰੇ ਵਿਚ ਪੁਜੇ। ਅਮ੍ਰਿਤਮ ਨੇ ਲਾਲਟੇਨ ਦੀ ਬੱਤੀ ਤੇਜ ਕਰਕੇ ਪੰਘੂੜੇ ਵਿਚ ਪਈ ਬੱਚੀ ਵਿਖਾਈ। ਨਿੱਕੀ ਜਿਹੀ ਭੋਲੀ-ਅਨਸਮਝ ਬੱਚੀ ਅੱਖਾਂ ਮੀਟ ਕੇ ਪਈ ਸੀ। ਕਣਕਵੰਨੇ ਰੰਗ ਦੀ ਸੀ, ਮੱਥੇ ਤੇ ਕਾਲੀ ਬਿੰਦੀ ਲਗਾਈ ਗਈ ਸੀ। ਘੁੰਘਰਾਲੇ ਨਿੱਕੇ ਨਿੱਕੇ ਵਾਲਾਂ ਨੇ ਮੱਥੇ ਨੂੰ ਘੇਰਿਆ ਹੋਇਆ ਸੀ। ਨਿਧੀ ਪਛਾਣ ਨਹੀਂ ਰਿਹਾ ਕਿ ਬੱਚੀ ਦਾ ਚਿਹਰਾ-ਮੁਹਰਾ ਕਿਸ ਤੇ ਹੈ। ਅਮ੍ਰਿਤਮ ਦੀ ਸੱਸ ਨੇ ਜਿਵੇਂ ਉਹਨੇ ਹੀ ਬੱਚੀ ਨੂੰ ਜਨਮ ਦਿਤਾ ਹੋਵੇ, ਬੱਚੀ ਦੇ ਗੱਲ੍ਹਾਂ ਤੇ ਹੱਥ ਫੇਰਦਿਆਂ ਕਿਹਾ—"ਸ਼ਰਾਰਤੀ ਕੁੜੀਏ, ਵੇਖ ਤੇਰੇ ਚਾਚਾ ਆਏ ਹਨ। ਚਾਚਾ ਜਿਹਨਾਂ ਨੂੰ ਹੀਰਾ ਲੱਭਿਆ ਹੈ ਅਤੇ ਸਾਨੂੰ ਮਿਲੀ ਹੈ ਤੂੰ—ਹੀਰੇ ਦੀ ਕਣੀ।"

"ਇਹਨੂੰ ਕਿਵੇਂ ਪਤਾ ਲੱਗਿਆ ਹੋਵੇਗਾ ?" ਨਿਧੀ ਸੋਚ ਰਿਹਾ ਸੀ।

"ਸੱਸ ਰਾਣੀਏ, ਵੇਖ ਨਾ, ਮੇਰੀ ਧੀ ਉੱਕਾ ਹੀ ਜੀਜਾ ਜੀ ਤੇ ਗਈ ਹੈ ਨਾ ?"

ਨਿਧੀ ਦਾ ਦਿਲ ਧੜਕਨ ਲੱਗਿਆ—"ਕਿੰਜ ਬੇਖ਼ੌਫ਼ ਹੋ ਕੇ ਆਖ ਰਹੀ ਹੈ। ਜਿਸ ਚਾਕੂ ਦੀ ਧਾਰ ਵਰਗੇ ਤਿੱਖੇ ਅਹਿਸਾਸ ਨੇ ਉਹਨੂੰ ਪੂਰਾ ਝਕੋਲ ਕੇ ਰਖ ਦਿਤਾ ਸੀ, ਅਮ੍ਰਿਤਮ ਨੇ ਉਹਨੂੰ ਇੰਜ ਸਹਾਰਿਆ ਜਿਵੇਂ ਕੁਝ ਹੋਇਆ ਹੀ ਨਾ ਹੋਵੇ। ਵੈਂਗਨ ਖ਼ਰੀਦਣ ਵੇਲੇ ਮੁਲ ਆਦਿ ਠੀਕ ਨਾ ਹੋਣ ਤੇ ਜਿਸ ਭਾਵ ਨਾਲ ਵੈਂਗਨ ਵੇਚਣ ਵਾਲੇ ਨੂੰ ਚਲੇ ਜਾਣ ਲਈ ਆਖ ਦਿਤਾ ਜਾਂਦਾ ਹੈ ਬਿਲਕੁਲ ਉਸੇ ਤਰ੍ਹਾਂ ਅਮ੍ਰਿਤਮ ਬੇਡਰ ਹੋ ਕੇ ਆਖ ਰਹੀ ਸੀ। "ਵੇਖੋ ਨਾ ਅੱਖਾਂ ਵੀ ਉਹੋ—ਮੂੰਹ-ਮੱਥਾ ਐਨ ਉਹੋ, ਇਨ-ਬਿਨ ਜੀਜਾ ਜੀ ਤੁਹਾਡੀ ਹੀ ਸ਼ਕਲ ਹੈ।"

"ਵੱਡੀ ਹੋਵੇਗੀ ਤਾਂ ਹੀ ਸ਼ਕਲ-ਸੂਰਤ ਦਾ ਪਤਾ ਲੱਗੇਗਾ। ਆਪਣੇ ਚਾਚਾ ਤੇ ਨਹੀਂ ਜਾਵੇਗੀ ਤਾਂ ਹੋਰ ਕਿਸ ਤੇ ਜਾਵੇਗੀ।" ਸੱਸ ਵੀ ਉਸੇ ਰੌਂ ਵਿਚ ਆਖ ਰਹੀ ਸੀ। "ਚਲ ਹੁਣ ਆਪਣੇ ਜੀਜਾ ਜੀ ਨੂੰ ਖਾਣਾ ਖੁਆਵੇਂਗੀ ਜਾਂ ਗੱਲਾਂ ਨਾਲ ਹੀ ਇਸ ਬੇਚਾਰੇ ਦਾ ਢਿਡ ਭਰ ਦੇਵੇਂਗੀ।" ਆਖ ਕੇ ਸੱਸ ਰਸੋਈ ਵਲ ਤੁਰ ਪਈ ਤਾਂ ਅਮ੍ਰਿਤਮ ਨੇ ਪੁੱਛਿਆ—"ਕਿਹੋ ਜਿਹੀ ਲੱਗੀ ਧੀ ਰਾਣੀ, ਜੀਜਾ ਜੀ ?"

ਨਿਧੀ ਦਾ ਜੀ ਕੀਤਾ ਪੁੱਛੇ ਕਿ ਸੱਚਮੁੱਚ ਮੇਰੀ ਹੀ ਧੀ ਹੈ ? ਹਿੰਮਤ ਕਰਕੇ ਖੰਘਾਰ ਕੇ ਗਲ ਸਾਫ਼ ਕੀਤਾ ਤੇ ਪੁੱਛਿਆ—"ਅਮ੍ਰਿਤਮ ਮੈਨੂੰ ਸ਼ੱਕ ਪੈ ਰਿਹਾ ਹੈ ਕਿ..." ਲਫ਼ਜ਼ ਨਹੀਂ ਮਿਲ ਰਹੇ ਸਨ

"ਇਹੋ ਨਾ ਕਿ ਅਸੀਂ ਦੋਵੇਂ ਤੁਹਾਡੇ ਕੋਲ ਕਿਉਂ ਨਹੀਂ ਆਏ ? ਤੁਸੀਂ ਵੀ ਖ਼ੂਬ ਹੋ । ਤੁਸੀਂ ਸਾਨੂੰ ਬੁਲਾਇਆ ਹੀ ਕਦੋਂ ਸੀ ?" ਅੰਦਰ ਜਾ ਕੇ ਗੜਵੀ ਵਿਚ ਪਾਣੀ ਅਤੇ ਸਾਬੁਨ ਲਿਆ ਕੇ ਉਹਦੇ ਹੱਥ ਧੁਆਏ । ਇੰਨੇ ਨੂੰ ਕਾਂਤਾਰਾਓ ਆ ਗਿਆ । ਸਾਰੇ ਰਲ ਕੇ ਖਾਣਾ ਖਾਣ ਬੈਠੇ । ਅਮ੍ਰਿਤਮ ਨੇ ਅੰਦਰ ਜਾ ਕੇ ਚਿੱਟੀ ਸਾੜ੍ਹੀ ਤੇ ਚੋਲੀ ਪਾਈ । ਵਾਲ ਸੁਆਰ ਕੇ ਫੁੱਲ ਲਾਏ ਅਤੇ ਆ ਕੇ ਖਾਣਾ ਵਰਤਾਉਣ ਲੱਗੀ ।

ਕਾਂਤਾਰਾਓ ਨੇ ਕਿਹਾ—"ਭਰਾ ਜੀ, ਤੁਹਾਡੀ ਮਿਹਰਬਾਨੀ ਹੈ ਕਿ ਤੁਹਾਡੇ ਪੱਜ ਸਾਨੂੰ ਵੀ ਮਿਠਾਈਆਂ ਤੇ ਦਹੀਂ ਖਾਣ ਲਈ ਮਿਲ ਗਿਆ ।"

"ਅਹਾ ਆਖ ਤਾਂ ਇੰਜ ਰਹੇ ਹੋ ਜਿਵੇਂ ਦਹੀਂ ਤਾਂ ਕਦੇ ਸੁੰਘਿਆ ਹੀ ਨਾ ਹੋਵੇ । ਬੇਚਾਰੇ ਜੀਜਾ ਜੀ ਸੱਚ ਹੀ ਮੰਨ ਲੈਣਗੇ । ਅਜਿਹੀਆਂ ਬੇਤੁਕੀਆਂ ਗੱਲਾਂ ਨਾ ਕਰੋ ।" ਅਮ੍ਰਿਤਮ ਨੇ ਕਿਹਾ ਤਾਂ ਸਾਰੇ ਹੱਸ ਪਏ । ਏਨੇ ਨੂੰ ਬੱਚੀ ਰੋਣ ਲੱਗੀ । ਅਮ੍ਰਿਤਮ ਅੰਦਰ ਚਲੀ ਗਈ । ਖਾਣਾ ਖ਼ਤਮ ਹੋਇਆ । ਅਮ੍ਰਿਤਮ ਨੇ ਪਾਨ ਲਗਾਏ ਤੇ ਸੁਪਾਰੀ ਇਲਾਇਚੀ ਦੀ ਪਲੇਟ ਲੈ ਆਈ । ਨਿਧੀ ਉਸ ਵੇਲੇ ਤਕ ਬਰਾਮਦੇ ਵਿਚ ਮੰਜੀ ਡਾਹ ਚੁਕਿਆ ਸੀ । ਜੱਗਨਾਥਮ ਤੇ ਅਨੰਤਾਚਾਰੀ ਦੇ ਬਾਰੇ ਵਿਚ ਗੱਲਾਂ ਹੋਣ ਲੱਗੀਆਂ । ਏਨੇ ਨੂੰ ਅਮ੍ਰਿਤਮ ਵੀ ਖਾਣਾ ਖਾ ਆਈ । ਕਾਂਤਾਰਾਓ ਨੇ ਚੁਰਟ ਸੁਲਗਾਇਆ ਅਤੇ ਗੜਵੀ ਵਿਚ ਪਾਣੀ ਲੈ ਕੇ ਜੰਗਲ ਪਾਣੀ ਲਈ ਖੇਤਾਂ ਵਲ ਤੁਰ ਗਿਆ ।

"ਉਫ਼ ਤੁਹਾਡੇ ਚੁਰਟ ਦੀ ਬੋ ਸਹਾਰੀ ਨਹੀਂ ਜਾਂਦੀ ।" ਅਮ੍ਰਿਤਮ ਨੇ ਨੱਕ ਚੁਕੀ । ਫੇਰ ਇੰਦਰਾ ਦੀ ਮੌਤ ਤੇ ਦੁਖ ਜ਼ਾਹਿਰ ਕੀਤਾ । ਦੋਵੇਂ ਕੁਝ ਚਿਰ ਤਕ ਖ਼ਾਮੋਸ਼ ਬੈਠੇ ਰਹੇ । ਫੇਰ ਅਮ੍ਰਿਤਮ ਨੇ ਪੁੱਛਿਆ—"ਤਾਂ ਕੋਮਲੀ ਹੁਣ ਤੁਹਾਡੇ ਕੋਲ ਹੀ ਹੈ ਨਾ ?"

"ਹਾਂ ਪਰ ਤੈਨੂੰ ਕਿਹਨੇ ਦੱਸਿਆ ।"

"ਏਨਾ ਵੀ ਪਤਾ ਨਹੀਂ ਲਗੇਗਾ । ਤੁਸੀਂ ਅਸਾਂ ਲੋਕਾਂ ਨੂੰ ਭੁਲ ਸਕਦੇ ਹੋ ਪਰ ਅਸੀਂ ਤਾਂ ਤੁਹਾਡੀ ਖੋਜ-ਖ਼ਬਰ ਲੈਂਦੇ ਹੀ ਰਹਿੰਦੇ ਹਾਂ ।"

"ਕੀ ਕਾਂਤਾਰਾਓ ਨੂੰ ਵੀ ਪਤਾ ਹੈ ?"

"ਸ਼ਾਇਦ ਨਹੀਂ ਪਤਾ । ਮੇਰੇ ਨਾਲ ਕਦੇ ਗੱਲ ਨਹੀਂ ਕੀਤੀ । ਚੰਗਾ ਇਹ ਦੱਸੋ, ਹੁਣ ਕੋਮਲੀ ਨਾਲ ਵਿਆਹ ਕਰੋਗੇ ?"

ਤੇਰੀ ਨੇਕ ਸਲਾਹ ਕੀ ਹੈ ?"

"ਭਲਾ ਮੈਨੂੰ ਕੀ ਪਤਾ ?"

"ਤੈਨੂੰ ਇਹ ਸ਼ੱਕ ਪਿਆ ਕਿਵੇਂ ?"

"ਬਚਪਨ ਦੇ ਹਾਣੀ ਹੋ, ਹੁਣ ਤਾਂ ਉਹ ਰਹਿੰਦੀ ਵੀ ਤੁਹਾਡੇ ਕੋਲ ਹੈ । ਇਸੇ ਕਰਕੇ ਮੈਂ ਸੋਚਿਆ ਕਿ...।"

"ਤੂੰ ਸਲਾਹ ਦੇਵੇਂਗੀ ਤਾਂ ਕਰ ਲਵਾਂਗਾ ।"

"ਪਤਾ ਨਹੀਂ ।"

"ਕੀ ਆਖਦੀ ਹੈਂ ? ਕੀ ਉਹ ਵਿਆਹ ਕਰਨ ਲਾਇਕ ਔਰਤ ਹੈ ?"

"ਹਮੇਸ਼ਾ ਮਨੁੱਖ ਇਕੋ ਤਰ੍ਹਾਂ ਦਾ ਨਹੀਂ ਰਹਿੰਦਾ। ਇਕ ਥਾਂ ਟਿਕ ਕੇ ਰਹਿਣ ਲਈ ਹੁਣ ਉਹਨੂੰ ਅਕਲ ਆ ਗਈ ਹੋਵੇਗੀ।"

ਅਮ੍ਰਿਤਮ ਦੀ ਗੱਲ ਤੇ ਨਿਧੀ ਨੂੰ ਹਾਸਾ ਆ ਗਿਆ। ਉਸਦੀ ਸੱਸ ਦੇ ਆ ਜਾਣ ਕਰਕੇ ਗੱਲਾਂ ਦਾ ਸਿਲਸਿਲਾ ਟੁਟ ਗਿਆ। ਅਮ੍ਰਿਤਮ ਦੀ ਸੱਸ ਇੰਦਰਾ ਦੇ ਖ਼ਾਨਦਾਨ ਦੇ ਵਡੇ-ਵਡੇਰਿਆਂ ਦੀਆਂ ਗੱਲਾਂ ਦੱਸਣ ਲੱਗੀ। ਅਤੇ ਫੇਰ ਕਿਹਾ—"ਸੁਣਿਆ ਹੈ ਪੁੱਤਰ, ਇੰਦਰਾ ਦੀ ਇਕ ਨਿੱਕੀ ਭੈਣ ਵਿਆਹੁਣਯੋਗ ਹੋ ਗਈ ਹੈ। ਉਹਦੇ ਨਾਲ ਤੂੰ ਕਿਉਂ ਨਹੀਂ ਵਿਆਹ ਕਰ ਲੈਂਦਾ ? ਪਤਾ ਨਹੀਂ ਕਿਹਦੀ ਕਿਸਮਤ ਵਿਚ ਕੌਣ ਲਿਖਿਆ ਹੈ।" ਆਪਣੇ ਸੁਆਲ ਦਾ ਆਪ ਹੀ ਜੁਆਬ ਦੇ ਕੇ ਅਮ੍ਰਿਤਮ ਦੀ ਸੱਸ ਅੰਦਰ ਚਲੀ ਗਈ ਕਿ ਉਹਨੂੰ ਨੀਂਦਰ ਆ ਰਹੀ ਹੈ।

ਅਮ੍ਰਿਤਮ ਨੇ ਪੁੱਛਿਆ—"ਮੇਰੇ ਵਿਚ ਕੋਈ ਫ਼ਰਕ ਮਹਿਸੂਸ ਕਰ ਰਹੇ ਹੋ ?"

"ਮੈਨੂੰ ਕੀ ਪਤਾ।"

"ਤੁਸੀਂ ਬੜੇ ਉਹ ਹੋ। ਕੀ ਏਨਾ ਵੀ ਨਹੀਂ ਦੱਸ ਸਕਦੇ। ਕੁਝ ਮੋਟੀ ਹੋ ਗਈ ਹਾਂ ਨਾ।" ਆਖ ਕੇ ਆਪਣੇ ਜਿਸਮ ਤੇ ਇਕ ਝਾਤੀ ਮਾਰ ਕੇ ਉਹ ਸੁਰਾਹੀ ਤੋਂ ਪਾਣੀ ਲੈਣ ਲਈ ਝੁਕੀ ਤਾਂ ਨਿਧੀ ਨੇ ਵੇਖਿਆ ਚੋਲੀ ਦੇ ਅੰਦਰੋਂ ਭਾਰੀ ਛਾਤੀ ਹਿਲ ਰਹੀ ਸੀ।

"ਤੇਰਾ ਮਤਲਬ ਜਿਸਮ ਵਿਚ ਫ਼ਰਕ ਆਉਣ ਨਾਲ ਹੈ।"

"ਹੋਰ ਕਿਵੇਂ ਬਦਲਾਂਗੀ ? ਤੁਸੀਂ ਤਾਂ ਵਾਕਈ ਬੜੇ ਹੁਸ਼ਿਆਰ ਹੋ ਜੀਜਾ ਜੀ, ਗੱਲਾਂ ਖ਼ੂਬ ਬਣਾ ਲੈਂਦੇ ਹੋ।"

"ਏਨਾ ਕਿਉਂ ਘਾਬਰਦੀ ਹੈਂ। ਮੈਂ ਤੇਰੇ ਕੋਲੋਂ ਜੋ ਕੁਝ ਪੁੱਛਣਾ ਚਾਹੁੰਦਾ ਸਾਂ ਅਤੇ ਜਿਸਦੇ ਲਈ ਮੈਂ ਇੰਨੀ ਦੂਰ ਆਇਆ ਹਾਂ ਉਹ ਗੱਲ ਤਾਂ ਮੈਂ ਪੁੱਛੀ ਹੀ ਨਹੀਂ।"

"ਪੁੱਛੋ। ਉਂਜ ਤੁਸੀਂ ਮਾਸਾ ਜਿੰਨੀ ਗੱਲ ਨੂੰ ਖ਼ੂਬ ਵੱਡਾ ਬਣਾ ਕੇ ਪੁੱਛਦੇ ਹੋ। ਪੁੱਛ ਲਓ ਨਾ ਕੀ ਸ਼ੰਕਾ ਹੈ ?"

"ਤਾਂ ਤੁਹਾਡੀ ਧੀ...।" ਫ਼ਿਕਰਾ ਪੂਰਾ ਕਰਨ ਦਾ ਮੌਕਾ ਨਹੀਂ ਮਿਲਿਆ। ਕਾਂਤਾਰਾਓ ਵਾਪਸ ਆ ਗਿਆ ਸੀ। ਕੁਝ ਚਿਰ ਹੀਰਿਆਂ ਦੀਆਂ ਤੇ ਇਧਰ-ਉਧਰ ਦੀਆਂ ਗੱਲਾਂ ਹੁੰਦੀਆਂ ਰਹੀਆਂ। "ਨੀਂਦਰ ਆ ਰਹੀ ਹੈ।" ਆਖ ਕੇ ਬੜੀ ਹੀ ਅਦਾ ਨਾਲ ਅਮ੍ਰਿਤਮ ਨੇ ਅੰਗੜਾਈ ਲਈ।

"ਜਾ ਕੇ ਸੌਂ ਜਾ ਨਾ।" ਕਾਂਤਾਰਾਓ ਨੇ ਕਿਹਾ।

"ਤੁਸੀਂ ਵੀ ਹੁਣ ਜੀਜਾ ਜੀ ਨੂੰ ਤੰਗ ਨਾ ਕਰੋ, ਵੇਖੋ ਨਾ ਉਹਨਾਂ ਦੀਆਂ ਅੱਖਾਂ ਵਿਚ ਨੀਂਦਰ ਭਰ ਰਹੀ ਹੈ।" ਪੰਦ੍ਹਾਂ ਕੁ ਮਿੰਟਾਂ ਬਾਅਦ ਅਮ੍ਰਿਤਮ ਤੇ ਕਾਂਤਾਰਾਓ ਸੌਣ ਚਲੇ ਗਏ। ਅੰਦਰੋਂ ਕੁੰਡੀ ਲਾ ਲਈ। ਨਿਧੀ ਬਿਸਤਰ ਵਿਛਾ ਕੇ ਲੰਮਾ ਪੈ ਗਿਆ।

"ਕੁਝ ਚਾਹੀਦਾ ਹੈ ਜੀਜਾ ਜੀ ? ਅਮ੍ਰਿਤਮ ਨੇ ਭਿੱਤ ਖੋਲ੍ਹ ਕੇ ਪੁੱਛਿਆ।

"ਕੁਝ ਨਹੀਂ ।"

"ਕਿਸੇ ਚੀਜ਼ ਦੀ ਲੋੜ ਪਵੇ ਤਾਂ ਜਗਾ ਲੈਣਾ ।" ਅਮ੍ਰਿਤਮ ਕੁਝ ਚਿਰ ਬੂਹੇ ਤੇ ਖੜੀ ਰਹੀ ਅਤੇ ਫੇਰ ਹੌਲੇ ਜਿਹੀ ਫੁਸਫੁਸਾਈ । "ਕੀ ਜਾਣਨਾ ਚਾਹੁੰਦੇ ਸੀ, ਪੁੱਛੋ ਨਾ ।" ਇੰਨੇ ਨੂੰ ਕਾਂਤਾਰਾਓ ਬਾਹਰ ਆ ਗਿਆ । "ਕੰਮਬਖ਼ਤ ਨੀਂਦਰ ਹੀ ਨਹੀਂ ਪੈ ਰਹੀ, ਇਕ ਚੁਰਟ ਹੋਰ ਪੀ ਲਵਾਂ ਤਾਂ ਕਿਤੇ ਜਾ ਕੇ ਚੈਨ ਪਵੇ ।"

"ਤਾਂ ਫੇਰ ਤੁਸੀਂ ਉਹਨੂੰ ਖ਼ਤਮ ਕਰਕੇ ਆਉਣਾ । ਭਿੱਤ ਭੇੜਨਾ ਨਾ ਭੁਲ ਜਾਣਾ, ਮੈਂ ਤਾਂ ਜਾ ਕੇ ਸੌਂਦੀ ਹਾਂ ।" ਅਮ੍ਰਿਤਮ ਚਲੀ ਗਈ ।

ਨਿਧੀ ਨੂੰ ਵੀ ਨੀਂਦਰ ਨਾ ਪਈ । ਘੜੀ ਸ਼ਾਇਦ ਖ਼ਰਾਬ ਹੋ ਗਈ ਸੀ । ਉਹਨੇ ਛੇ ਵਜਾਏ । ਨਿਧੀ ਨੂੰ ਯਕੀਨ ਸੀ ਕਿ ਅਮ੍ਰਿਤਮ ਰਾਤੀਂ ਬਾਹਰ ਆਵੇਗੀ । ਘੰਟੇ ਦੋ ਘੰਟੇ ਲੰਘ ਗਏ, ਉਹਨੂੰ ਨੀਂਦਰ ਨਹੀਂ ਆਈ । ਅਚਾਨਕ ਉਹਦੀ ਨਜ਼ਰ ਬੂਹੇ ਤੇ ਜਾ ਟਿਕੀ । ਅਮ੍ਰਿਤਮ ਨੂੰ ਉਸਦੇ ਪਤੀ ਦੀਆਂ ਬਾਹਵਾਂ ਵਿਚ ਕਲਪਨਾ ਕਰਕੇ ਉਹਨੂੰ ਤਕਲੀਫ਼ ਹੋਈ । ਉਹਨੂੰ ਤਕਲੀਫ਼ ਕਿਉਂ ਹੁੰਦੀ ਹੈ ? ਜਦ ਤਕ ਦੂਰ ਸੀ, ਅਜਿਹੀਆਂ ਗੱਲਾਂ ਕਿੰਨੀ ਵਾਰ ਦਿਮਾਗ਼ ਵਿਚ ਆਉਣ ਪਰ ਤਕਲੀਫ਼ ਨਹੀਂ ਹੁੰਦੀ ਸੀ । ਕੋਲ ਹੋਣ ਤੇ ਹੀ ਤਕਲੀਫ਼ ਹੁੰਦੀ ਹੈ । ਉਸ ਤੋਂ ਛੇ ਗਜ਼ ਦੀ ਦੂਰੀ ਤੇ ਅੰਦਰ ਅਮ੍ਰਿਤਮ ਨੇ ਆਪਣਾ ਬੇਸ਼ੁਮਾਰ ਸੁੰਦਰਤਾ ਭਰਿਆ ਜਿਸਮ ਪਤੀ ਨੂੰ ਸੌਂਪ ਦਿਤਾ ਹੋਵੇਗਾ । ਉਹਦੇ ਵਜੂਦ ਨਾਲ ਕੀ ਕੋਮਲੀ ਨੂੰ ਮਾਸਾ ਜਿੰਨੀ ਵੀ ਤਕਲੀਫ਼ ਨਹੀਂ ਹੋ ਰਹੀ ਹੋਵੇਗੀ । ਔਰਤਾਂ ਦਾ ਸੁਭਾਉ ਬੜਾ ਅਜੀਬ ਹੁੰਦਾ ਹੈ । ਉਹਨਾਂ ਵਿਚ ਸ਼ਾਇਦ ਸ਼ਖ਼ਸੀਅਤ ਵਰਗੀ ਕੋਈ ਚੀਜ਼ ਨਹੀਂ ਹੁੰਦੀ । ਦਿਲ ਦੇ ਅੰਦਰ ਦਾ ਦਰਦ ਅਤੇ ਉਥਲ-ਪੁਥਲ ਨੂੰ ਬਾਹਰ ਜ਼ਾਹਿਰ ਨਹੀਂ ਕਰਦੀਆਂ ਜਾਂ ਫੇਰ ਇਹ ਸਾਰੀਆਂ ਗੱਲਾਂ ਪੁਰਸ਼ ਦੀ ਖ਼ਾਸ ਜੜਤਾ ਨੂੰ ਦਰਸਾਉਂਦੀਆਂ ਹਨ । ਉਹਨਾਂ ਵਿਚ ਸ਼ਾਇਦ ਸ਼ਖ਼ਸੀਅਤ ਦੀ ਅਣਹੋਂਦ ਹੁੰਦੀ ਹੋਵੇਗੀ ਅਤੇ ਨਾ ਹੀ ਉਹ ਸੋਚਦੀਆਂ ਹੋਣਗੀਆਂ ਕਿ "ਇਹ ਮੇਰੀ ਆਪਣੀ ਖ਼ਾਸ ਚੀਜ਼ ਹੈ, ਇਹਨਾਂ ਫਲਾਂ ਬੰਦੇ ਨੂੰ ਹੀ ਸੌਂਪਾਂਗੀ ।" ਕੋਈ ਇਕ ਉਹਦੇ ਨਾਲ ਮੋਹ ਰਖ ਕੇ ਉਹਨੂੰ ਲਭਦਾ-ਲਭਾਂਦਾ ਪੁਜ ਜਾਵੇ ਤਾਂ ਬਸ ਉਹਨੂੰ ਦੇ ਛੱਡਦੀਆਂ ਹਨ । ਉਸੇ ਵਿਚ ਹੀ ਸੰਤੁਸ਼ਟ ਹੋ ਜਾਂਦੀਆਂ ਹਨ—ਪਤਾ ਨਹੀਂ ਉਹ ਇਦਾਂ ਦੀਆਂ ਬੇਤੁਕੀਆਂ ਗੱਲਾਂ ਕਿਉਂ ਸੋਚ ਰਿਹਾ ਹੈ—ਇਹਨਾਂ ਗੱਲਾਂ ਦਾ ਕੀ ਸਬੂਤ ਹੈ । ਕੋਮਲੀ ਉਸ ਦੀਆਂ ਸੋਚੀਆਂ ਸਾਰੀਆਂ ਗੱਲਾਂ ਨੂੰ ਝੂਠਾ ਸਾਬਤ ਕਰਦੀ ਹੈ । ਔਰਤ ਵਿਚ ਸ਼ਖ਼ਸੀਅਤ ਦੀ ਅਣਹੋਂਦ ਹੁੰਦੀ ਤਾਂ ਕੋਮਲੀ ਵਿਚ ਕਿਥੋਂ ਦੀ ਆਉਂਦੀ ਇਹ ਗੱਲ ।

ਨਿਧੀ ਨੂੰ ਇੰਜ ਮਹਿਸੂਸ ਹੋਇਆ ਕਿ ਭਿੱਤ ਖੁਲ੍ਹ ਗਏ ਹਨ । ਗੁਆਂਢ ਤੋਂ ਆਵਾਜ਼ ਆਈ ਸੀ । ਕੁੱਕੜ ਬਾਂਗ ਦੇ ਰਿਹਾ ਸੀ । ਨਿਧੀ ਨੇ ਥੱਕ ਕੇ ਅੱਖਾਂ ਮੀਟ ਲਈਆਂ । ਸਵੇਰਾ ਹੋ ਗਿਆ, ਲੋਕੀਂ ਇਧਰ-ਉਧਰ ਫਿਰਨ-ਤੁਰਨ ਲੱਗੇ । ਨੌਕਰਾਂ ਦਾ ਆਉਣਾ, ਨੌਕਰਾਣੀ ਦਾ ਦਹਿਲੀਜ਼ ਤੇ ਰੰਗੋਲੀ ਰਖਣਾ । ਬੁੱਢੀ ਸੱਸ ਦੀ ਖੰਘ,

ਅਮ੍ਰਿਤਮ ਦਾ ਉਠਣਾ, ਸਾਰੀਆਂ ਘਟਨਾਵਾਂ ਵਾਪਰਦੀਆਂ ਗਈਆਂ।

"ਜੀਜਾ ਜੀ, ਰਾਤੀਂ ਨੀਂਦਰ ਪਈ ਕਿ ਨਹੀਂ ?"

"ਊ ਹੂੰ। ਉੱਕਾ ਹੀ ਨਹੀਂ ਆਈ।"

"ਨਵੀਂ ਥਾਂ ਹੈ ਨਾ, ਇਸ ਲਈ ਨੀਂਦ ਨਹੀਂ ਆਈ ਹੋਵੇਗੀ।" ਨਿਧੀ ਨੂੰ ਉਸ ਰਾਤੀਂ ਥੱਕ ਕੇ ਸੁੱਤੀ ਅਮ੍ਰਿਤਮ ਚੇਤੇ ਆ ਗਈ। ਉਹਨੂੰ ਹਾਸਾ ਆ ਗਿਆ। ਬੰਦੇ ਦੇ ਸੋਚਣ ਤੇ ਕਰਨ ਵਿਚ ਕੋਈ ਤਾਲਮੇਲ ਨਹੀਂ ਹੈ।

ਨਿਧੀ ਨੇ ਉਠ ਕੇ ਮੂੰਹ ਧੋਤਾ ਤੇ ਕਾਫ਼ੀ ਪੀਤੀ। ਨਹਾ ਕੇ ਵਾਪਸ ਜਾਣ ਲਈ ਬਿਸਤਰ ਬੰਨ੍ਹਣ ਲੱਗਿਆ। ਕਾਂਤਾਰਾਓ ਨੇ ਕਿਹਾ ਕਿ ਉਹ ਬਾਜ਼ਾਰ ਜਾ ਰਿਹਾ ਹੈ, ਉਹ ਚਾਹੇ ਤਾਂ ਉਹਨੂੰ ਉਹ ਸਟੇਸ਼ਨ ਤੇ ਲਾਹ ਦੇਵੇਗਾ।

"ਘਟੋ ਘਟ ਚਾਰ ਦਿਨ ਤਾਂ ਇਥੇ ਰਹੋ। ਜੇ ਨਹੀਂ ਰਹੋਗੇ ਤਾਂ ਅਸੀਂ ਵੀ ਤੁਹਾਡੇ ਘਰ ਨਹੀਂ ਆਵਾਂਗੇ।" ਅਮ੍ਰਿਤਮ ਨੇ ਲਾਡ ਨਾਲ ਕਿਹਾ।

"ਇਸ ਵਾਰੀ ਆਵਾਂਗਾ ਤਾਂ ਜ਼ਰੂਰ ਰਹਾਂਗਾ।"

"ਹੁਣ ਬਾਰ-ਬਾਰ ਕਿਉਂ ਆਉਣ ਲੱਗੇ, ਇਸ ਵਾਰ ਤਾਂ ਰਸਤਾ ਭੁਲ ਗਏ ਸੀ।"

"ਤੁਸੀਂ ਦੋਵੇਂ ਮੇਰੇ ਨਾਲ ਚਲੋ ਨਾ ?"

"ਪੱਤਝੜ ਲੰਘ ਜਾਵੇ ਤਾਂ ਵਾਦੀ ਵੀ ਪੂਰੀ ਹੋ ਜਾਵੇਗੀ। ਫੇਰ ਜ਼ਰੂਰ ਆਵਾਂਗਾ।" ਕਾਂਤਾਰਾਓ ਨੇ ਕਿਹਾ।

"ਚਲੋ ਸਵੇਰ ਦੀ ਰੌਸ਼ਨੀ ਵਿਚ ਇਕ ਵਾਰੀ ਧੀ ਨੂੰ ਵੇਖ ਆਓ।" ਨਿਧੀ ਨੂੰ ਲੈਕੇ ਅਮ੍ਰਿਤਮ ਗਈ। ਕਾਂਤਾਰਾਉ ਵੀ ਨਾਲ ਨਾਲ ਤੁਰ ਪਿਆ।

"ਮੈਂ ਕਿਹਾ, ਸੁਣਦੇ ਹੋ। ਮੈਂ ਤਾਂ ਆਖਦੀ ਹਾਂ ਕਿ ਧੀ ਰਾਣੀ ਬਿਲਕੁਲ ਜੀਜਾ ਜੀ ਵਾਂਗ ਲਗਦੀ ਹੈ, ਜੀਜਾ ਜੀ ਮੰਨਦੇ ਹੀ ਨਹੀਂ।" ਅਮ੍ਰਿਤਮ ਨੇ ਕਿਹਾ ਤਾਂ ਕਾਂਤਾਰਾਓ ਫਿੱਕਾ ਜਿਹਾ ਹਾਸਾ ਹੱਸ ਪਿਆ। ਨਿਧੀ ਨੇ ਬੱਚੀ ਨੂੰ ਇਕਟਕ ਵੇਖਿਆ ਪਰ ਫ਼ੈਸਲਾ ਨਾ ਕਰ ਸਕਿਆ ਕਿ ਉਹਦਾ ਚਿਹਰਾ-ਮੁਹਰਾ ਕਿਹਦੇ ਨਾਲ ਮਿਲਦਾ ਜੁਲਦਾ ਹੈ। ਅਮ੍ਰਿਤਮ ਦੀ ਨੁਹਾਰ ਤਾਂ ਸਾਫ਼ ਪਤਾ ਲੱਗ ਰਹੀ ਸੀ। ਬਾਕੀ ਦਾ ਅੱਧਾ ਕਾਂਤਾਰਾਓ ਹੈ ਜਾਂ ਉਹ ਆਪ, ਪਤਾ ਨਹੀਂ ਲੱਗ ਰਿਹਾ ਸੀ। ਪੰਜ ਸਾਲ ਤਕ ਚਿਹਰਾ-ਮੁਹਰਾ ਬਦਲਦਾ ਰਹਿੰਦਾ ਹੈ।

ਬੈਲ ਗੱਡੀ ਆ ਗਈ। ਕਾਂਤਾਰਾਓ ਤੇ ਨਿਧੀ ਉਸ ਵਿਚ ਜਾ ਬੈਠੇ। ਅਮ੍ਰਿਤਮ ਪੀਲੇ ਰੰਗ ਦੀ ਰੇਸ਼ਮੀ ਸਾੜੀ ਤੇ ਕਾਲੀ ਚੋਲੀ ਪਾਏ ਮੱਥੇ ਤੇ ਸੰਧੂਰ ਲਾ ਕੇ ਦਹਿਲੀਜ਼ ਤੇ ਖੜੀ ਸੀ। ਨਿਕਲਦੇ ਹੌਕੇ ਨਾਲ ਹਿਲਦੀ ਉਹਦੀ ਛਾਤੀ ਥੱਲੇ ਬੈਠਦੀ ਜਾ ਰਹੀ ਸੀ। ਅਮ੍ਰਿਤਮ ਇਕ ਪੂਰੀ ਔਰਤ ਦੇ ਸਾਂਚੇ ਵਿਚ ਢਲੀ ਹੱਸਦੀ ਖੜੀ ਸੀ। ਸੱਸ ਇੰਨੇ ਨੂੰ ਬੱਚੀ ਨੂੰ ਕੁੱਛੜ ਚੁਕ ਕੇ ਉਹਦਾ ਹੱਥ ਫੜ ਕੇ ਉਹਦੇ ਕੋਲੋਂ ਗੁਡ-ਮਾਰਨਿੰਗ ਅਖਵਾਉਣ ਲੱਗੀ।

ਕਾਂਤਾਰਾਓ ਨੇ ਗੱਲ ਟੋਕੀ ਕਿ "ਗੁਡ-ਮਾਰਨਿੰਗ ਨਹੀਂ ਟਾ-ਟਾ ਆਖਿਆ ਜਾਂਦਾ ਹੈ।"

"ਕੁਝ ਵੀ ਕਹਿ ਲਓ, ਜੀਜਾ ਜੀ ਨੂੰ ਗੁਸਾ ਨਹੀਂ ਆਉਂਦਾ। ਤੁਸੀਂ ਹੀ ਹੋ ਜਿਹੜੇ ਦੂਜਿਆਂ ਦੀ ਹਰ ਗੱਲ ਵਿਚ ਲੱਤ ਫਸਾਉਂਦੇ ਹੋ, ਜੱਗੂ ਵਾਂਗ।" ਅਮ੍ਰਿਤਮ ਨੇ ਝਾੜਿਆ।

"ਜੱਗੂ ਨਹੀਂ, ਜਗਨਾਥਮ ਆਖਣਾ ਪਵੇਗਾ।" ਨਿਧੀ ਦੀ ਗੱਲ ਤੇ ਸਾਰੇ ਹੱਸ ਪਏ।

"ਗੁਡ ਬਾਇ ਚਾਈਲਡ ਆਫ਼ ਕਿਰਿਏਸ਼ਨ।" ਆਖਦਿਆਂ ਨਿਧੀ ਨੇ ਹੱਥ ਹਿਲਾਇਆ।

"ਅਰੇ, ਤੁਸੀਂ ਤਾਂ ਇਸ ਨਾਸਮਝ ਕੁੜੀ ਨਾਲ ਅੰਗ੍ਰੇਜ਼ੀ ਵਿਚ ਗੱਲਾਂ ਕਰ ਰਹੇ ਹੋ। ਉਹਨੂੰ ਆਪਣੇ ਨਾਲ ਲੈ ਜਾ ਕੇ ਅੰਗ੍ਰੇਜ਼ੀ ਪੜ੍ਹਾ ਦਿਓ ਨਾ।"

"ਹਾਂ-ਹਾਂ ਹੁਣ ਬਸ ਕਰੋ। ਚੁੜੈਲ ਵਾਂਗ ਲਗ ਰਹੀ ਹੈ, ਅੰਦਰ ਲੈ ਜਾਓ ਓਹਨੂੰ", ਕਾਂਤਾਰਾਓ ਨੇ ਖਿਝ ਕੇ ਕਿਹਾ।

"ਮੇਰੀ ਮੇਮ ਜਿਹੀ ਧੀ ਨੂੰ ਚੁੜੈਲ ਆਖੋਗੇ ਤਾਂ ਮੈਂ ਵੀ ਚੁੱਪ ਨਹੀਂ ਰਹਾਂਗੀ। ਜੀਜਾ ਜੀ, ਰਤਾ ਕੁ ਇਹਨਾਂ ਨੂੰ ਸਮਝਾਓ ਨਾ।" ਗੱਡੀ ਤੁਰ ਪਈ। "ਚਿੱਠੀ ਪਾਂਦੇ ਰਹਿਣਾ।" ਧੀ ਦਾ ਹੱਥ ਫੜ ਕੇ ਅਮ੍ਰਿਤਮ ਹਿਲਾਉਂਦੀ ਰਹੀ। "ਪਤਾ ਇਹਨਾਂ ਤੋਂ ਪੁੱਛ ਕੇ ਲਿਖ ਲਓ।" ਅੱਗੇ ਕੁਝ ਨਹੀਂ ਸੁਣਾਈ ਦਿਤਾ। ਪਾਣੀ ਦੇ ਘੜੇ ਚੁਕੇ ਬਸਤੀ ਦੀਆਂ ਤੀਵੀਆਂ ਅਮ੍ਰਿਤਮ ਵਲ ਬੜੀ ਹੈਰਾਨੀ ਨਾਲ ਤੱਕ ਰਹੀਆਂ ਸਨ। ਇਹੋ ਅਖ਼ੀਰਲਾ ਨਜ਼ਾਰਾ ਸੀ। ਗੱਡੀ ਗਲੀ ਦੇ ਨੁੱਕਰ ਤੇ ਮੁੜ ਗਈ।

# ਬਾਕੀ ਜੋ ਬਚਿਆ

ਨਿਧੀ ਨੂੰ ਘਰ ਪਹੁੰਚਦਿਆਂ ਸ਼ਾਮ ਦੇ ਛੇ ਵਜ ਗਏ। ਖ਼ਬਰ ਸੁਣ ਕੇ ਪੰਝੀ ਕੁ ਮਜ਼ਦੂਰਾਂ ਨੇ ਉਹਨੂੰ ਘੇਰ ਲਿਆ ਅਤੇ ਦੱਸਿਆ ਕਿ ਹੜਤਾਲ ਕਰਕੇ ਦੋ ਦਿਨ ਤੋਂ ਮਜ਼ਦੂਰਾਂ ਨੇ ਕੰਮ ਬੰਦ ਕਰ ਦਿਤਾ ਅਤੇ ਪਿਛਲੇ ਦਿਨ ਇਕ ਆਮ ਸਭਾ ਹੋਈ ਸੀ। ਜਿਸ ਵਿਚ ਮਤਾ ਪਾਸ ਕੀਤਾ ਗਿਆ ਸੀ ਕਿ 'ਸਰਕਾਰ ਜ਼ਿਲ੍ਹੇ' ਤੋਂ ਆਕੇ ਵਸੇ ਲੋਕ ਇਥੇ ਉਨ੍ਹਾਂ ਦੇ ਇਲਾਕੇ ਵਿਚ ਆਕੇ ਤਰ੍ਹਾਂ ਤਰ੍ਹਾਂ ਦੇ ਜ਼ੁਲਮ ਕਰ ਰਹੇ ਹਨ। ਇਸ ਲਈ ਉਹਨਾਂ ਨੂੰ ਕਿਸੇ ਕਿਸੰਮ ਦੀ ਮਦਦ ਨਾ ਦਿਤੀ ਜਾਵੇ। ਇਸੇ ਦੇ ਨਤੀਜੇ ਵਜੋਂ ਮਜ਼ਦੂਰਾਂ ਨੇ ਹੜਤਾਲ ਕੀਤੀ ਸੀ। ਕਾਰਨ ਕਿਸੇ ਨੂੰ ਨਹੀਂ ਪਤਾ ਸੀ। ਉਹਨਾਂ ਨੇ ਦੱਸਿਆ ਕਿ ਅਨੰਤਾਚਾਰੀ ਨੂੰ ਵੀ ਲੋਕਾਂ ਨੇ ਜ਼ਾਤ ਵਿਚੋਂ ਬਾਹਰ ਕਰ ਦਿਤਾ ਹੈ। ਕੁਝ ਕਾਰਨ ਤਾਂ ਸਾਫ਼ ਸਨ। ਨਾਰੱਈਆ ਰੈਡੀ ਵਿਚਕਾਰ ਹੋਏ ਝਗੜੇ, ਕੋਮਲੀ ਦਾ ਝਾੜਨਾ, ਅਨੰਤਾਚਾਰੀ ਰਾਹੀਂ ਕੋਮਲੀ ਦੀ ਹਿਮਾਇਤ, ਨਿਧੀ ਦੀ ਗੁਜ਼ਰੀ ਜ਼ਿੰਦਗੀ ਦੇ ਬਾਰੇ ਵਿਚ ਆਖੀਆਂ ਗੱਲਾਂ—ਇਹਨਾਂ ਨੂੰ ਵੇਖ ਕੇ ਖਾਣਾਂ ਦੀ ਖੁਦਾਈ ਲਈ ਪੂੰਜੀ ਦੇਣ ਵਾਲੇ ਕੁਝ ਸਰਮਾਏਦਾਰਾਂ ਨੇ ਲਾਗਤ ਤੇ ਲਾਭ ਨਾ ਹੁੰਦੇ ਵੇਖਿਆ ਤਾਂ ਇਹਨੂੰ ਧੋਖਾ ਧੜੀ ਸਮਝ ਕੇ, ਸਭ ਕੁਝ ਝੂਠਾ ਵਿਖਾਵਾ ਸਮਝ ਕੇ ਪੂੰਜੀ ਲਈ ਸ਼ੋਰ ਕੀਤਾ। ਪਰ ਹਸਪਤਾਲ ਨਾਲ ਸੰਬੰਧਿਤ ਲੋਕ ਹੁਣ ਤਕ ਦੋਸਤੀ ਨਿਭਾ ਰਹੇ ਸਨ। ਸੀਰੱਪਾ ਸਰਮਾਏਦਾਰ ਸੀ, ਖਾਨਾਂ ਵਿਚ ਉਹਦਾ ਵੀ ਹਿੱਸਾ ਸੀ। ਬੀਮਾਰੀ ਕਰਕੇ ਉਹ ਇਕ ਵਾਰੀ ਨਿਧੀ ਦੇ ਹਸਪਤਾਲ ਵਿਚ ਦਾਖ਼ਲ ਹੋਇਆ। ਨਿਧੀ ਦਾ ਸਹਾਇਕ ਨਾਗੇਂਦਰਾਓ ਟੀਕਾ ਲਾ ਰਿਹਾ ਸੀ ਫੇਰ ਵੀ ਤਿੰਨ ਦਿਨ ਪਹਿਲਾਂ ਸੀਰੱਪਾ ਦੀ ਮੌਤ ਹੋ ਗਈ। ਲੋਕਾਂ ਨੇ ਝੂਠੀ ਖ਼ਬਰ ਉਡਾ ਦਿਤੀ ਕਿ ਉਹਨੂੰ ਜ਼ਹਿਰ ਦੇ ਕੇ ਮਾਰ ਦਿਤਾ ਗਿਆ ਹੈ। ਸ਼ਿਕਾਇਤ ਇਹ ਸੀ ਕਿ ਸ਼ੀਰੱਪਾ ਦੀ ਜਦੋਂ ਹਾਲਤ ਖ਼ਰਾਬ ਸੀ ਤਾਂ ਸਹਾਇਕ ਨੂੰ ਸੱਦਿਆ ਗਿਆ ਪਰ ਉਸ ਸਮੇਂ ਉਹ ਨਰਸ ਤਾਇਆਰੱਮਾ ਦੇ ਨਾਲ ਕਾਰ ਵਿ

ਸੈਰ ਕਰ ਰਿਹਾ ਸੀ। ਕੋਮਲੀ ਨੇ ਸਹਾਇਕ ਨੂੰ ਫਿਟਕਾਰਿਆ ਕਿ ਸਮੇਂ ਤੇ ਉਥੇ ਨਾ ਰਹਿਣਾ ਬਹੁਤ ਵੱਡੀ ਗ਼ਲਤੀ ਹੈ। ਇਸ ਲਈ ਉਹ ਨਿਧੀ ਨੂੰ ਕਹਿ ਉਹਨੂੰ ਨਿਕਲਵਾ ਦੇਵੇਗੀ। ਸਹਾਇਕ ਨੇ ਕੋਮਲੀ ਨੂੰ ਗੁਸੇ ਵਿਚ ਜੁਆਬ ਦਿਤਾ ਕਿ ਨੌਕਰੀ ਤੋਂ ਕਢਵਾਉਣ ਵਾਲੀ ਉਹ ਕੌਣ ਹੁੰਦੀ ਹੈ ? ਝਾੜ ਖਾ ਕੇ ਕੋਮਲੀ ਰੋਂਦੀ ਰੋਂਦੀ ਬੈਠ ਗਈ। ਦੂਜੇ ਦਿਨ ਸਹਾਇਕ ਨੇ ਖ਼ੁਦ ਹੀ ਅਸਤੀਫ਼ਾ ਦੇ ਕੇ ਕੋਮਲੀ ਦੇ ਮੂੰਹ ਤੇ ਮਾਰਿਆ। ਅਨੰਤਾਚਾਰੀ ਨੇ ਜਦੋਂ ਸੁਲਾਹ-ਸਫ਼ਾਈ ਕਰਾਉਣ ਦੀ ਕੋਸ਼ਿਸ਼ ਕੀਤੀ ਤਾਂ ਉਹਨਾਂ ਨੂੰ ਵੀ ਚਾਰ ਗੱਲਾਂ ਸੁਣਾ ਗਿਆ ਕਿ ਉਹਨਾਂ ਦੀ ਧੀ ਦਾ ਹੁਣ ਵਿਆਹ ਨਹੀਂ ਹੋਵੇਗਾ। ਹੁਣ ਉਹ ਦੁਸ਼ਮਣਾਂ ਨਾਲ ਰਲ ਗਿਆ ਸੀ ਅਤੇ ਨਿਧੀ ਦੇ ਖ਼ਿਲਾਫ਼ ਪ੍ਰਚਾਰ ਕਰ ਰਿਹਾ ਸੀ। ਇਹ ਸਾਰੀਆਂ ਘਟਨਾਵਾਂ ਇਕ ਹਫ਼ਤੇ ਨਿਧੀ ਦੇ ਬਾਹਰ ਰਹਿਣ ਦੌਰਾਨ ਵਾਪਰੀਆਂ ਸਨ।

ਨਾਰੱਈਆ ਦੇ ਜ਼ਖ਼ਮ ਭਰ ਗਏ ਸਨ। ਪਰ ਹਾਲੇ ਕਮਜ਼ੋਰੀ ਬਾਕੀ ਸੀ। ਉਹਨੂੰ ਵੇਖ ਕੇ ਨਿਧੀ ਸਮਝ ਗਿਆ ਕਿ ਹੁਣ ਅਖ਼ੀਰਲਾ ਟਾਈਮ ਨੇੜੇ ਆ ਗਿਆ ਹੈ। ਮਜ਼ਦੂਰ ਘਰ ਚਲੇ ਗਏ ਸਨ। ਨਿਧੀ ਨਹਾ ਕੇ ਬਰਾਂਡੇ ਵਿਚ ਆਇਆ। ਨਾਰੱਈਆ ਦੇ ਦੁਆਲੇ ਕਾਤਿਆਅਨੀ ਤੇ ਰੰਗੱਈਆ ਬੈਠੇ ਸਨ। ਨਿਧੀ ਨੇ ਪੁੱਛਿਆ—"ਕੀ ਹਾਲ ਹੈ ਨਾਰੱਈਆ ?"

"ਚਾਰ ਕੁ ਦਿਨਾਂ ਤਕ ਠੀਕ ਹੋ ਜਾਵਾਂਗਾ ਨਿੱਕੇ ਬਾਬੂ। ਮੈਨੂੰ ਤਾਂ ਜੇਲ੍ਹ ਵਾਂਗ ਜਾਪ ਰਿਹਾ ਹੈ। ਜਦ ਤਕ ਉਠ ਕੇ ਇਹਨਾਂ ਲੋਕਾਂ ਦੀ ਮੁਰੰਮਤ ਨਹੀਂ ਕਰਾਂਗਾ ਮੈਨੂੰ ਚੈਨ ਨਹੀਂ ਪਵੇਗੀ।"

"ਤਾਂ ਇਹ ਆਖ ਕਿ ਹਾਲੇ ਤੇਰਾ ਜੋਸ਼ ਠੰਡਾ ਨਹੀਂ ਪਿਆ ?"

"ਉਸ ਰੈਡੀ ਨੂੰ ਖੂੰਜੇ ਲਾ ਦਿਆਂ ਤਾਂ ਆਖਣਾ। ਪਤਾ ਨਹੀਂ ਉਹਨੇ ਕੀ ਸਮਝ ਰਖਿਆ ਹੈ ?"

"ਨਹੀਂ ਨਾਰੱਈਆ, ਇੰਜ ਨਾ ਆਖ। ਤੂੰ ਵੱਡਾ ਹੈਂ, ਤੈਨੂੰ ਸਬਰ ਕਰਨਾ ਚਾਹੀਦਾ ਹੈ। ਪਿਆਰ ਨਾਲ ਉਹਨਾਂ ਨੂੰ ਰਾਹ ਤੇ ਲਿਆਉਣਾ ਚਾਹੀਦਾ ਹੈ, ਉਹਨਾਂ ਨਾਲ ਦੁਸ਼ਮਣੀ ਕਰਕੇ ਨਹੀਂ।"

"ਇਹ ਨੀਤੀ ਦੀਆਂ ਗੱਲਾਂ ਜਾਨਵਰਾਂ ਤੇ ਲਾਗੂ ਨਹੀਂ ਹੁੰਦੀਆਂ। ਉਹ ਕੰਮਬਖ਼ਤ ਇਸ ਧੀ ਨਾਲ ਦੁਸ਼ਮਣੀ ਕਢ ਰਹੇ ਹਨ।" ਆਖ ਕੇ ਨਾਰੱਈਆ ਕਾਤਿਆਅਨੀ ਨੂੰ ਵੇਖ ਕੇ ਫਿੱਕਾ ਹਾਸਾ ਹੱਸ ਪਿਆ।

"ਚੰਗਾ ਹੁਣ ਸੌਂ ਜਾ।"

ਕਾਤਿਆਅਨੀ ਨੇ ਦੱਸਿਆ ਕਿ ਅਨੰਤਾਚਾਰੀ ਪਿੰਡੋਂ ਵਾਪਸ ਆ ਗਏ ਹਨ। ਨਿਧੀ ਨੇ ਦੱਸਿਆ ਕਿ ਉਹ ਰੋਟੀ ਖਾ ਕੇ ਰਾਤੀਂ ਆਵੇਗਾ। ਕਾਤਿਆਅਨੀ ਦੇ ਚਿਹਰੇ ਦਾ ਭੋਲਾਪਨ ਉਦਾਸੀ ਵਿਚ ਬਦਲ ਗਿਆ ਸੀ। ਉਹ ਚਲੀ ਗਈ। ਉਹ ਕੁਝ ਕਮਜ਼ੋਰ ਹੋ ਗਈ ਸੀ। ਉਹਦੇ ਦਿਲ ਨੂੰ ਘੁਣ ਵਾਂਗ ਖਾ ਰਹੇ ਦੁਖ ਨੂੰ ਕੋਈ

ਨਹੀਂ ਜਾਣਦਾ ਸੀ । ਨਿਧੀ ਛੱਤ ਤੇ ਗਿਆ ਤਾਂ ਕੋਮਲੀ ਨੱਚਦੀ-ਟਪਦੀ ਗਾਉਂਦੀ ਹੋਈ ਆਈ । ਹਵਾ ਵਿਚ ਉਡਦੇ ਵਿਰਦੇ ਇਮਲੀ ਦੇ ਪੱਤਿਆਂ ਵਾਂਗ ਵਾਲ ਖਿਲਰੇ ਸਨ । ਵਰਖਾ ਰੁਕ ਜਾਣ ਮਗਰੋਂ ਸਿੰਮ ਰਹੀ ਬੂੰਦ ਦੀ ਤਰ੍ਹਾਂ ਨਹਾ ਕੇ ਪਾਈ ਗਿੱਲੀ ਸਾੜੀ ਆਪਣੇ ਜਿਸਮ ਨਾਲ ਚੰਬੇੜ ਲਈ ਸੀ । ਪਾਣੀ ਦੀਆਂ ਬੂੰਦਾਂ ਵਾਲਾਂ ਤੋਂ ਚੋ ਰਹੀਆਂ ਸਨ । ਸ੍ਰਿਸ਼ਟੀ ਦਾ ਰਹੱਸ ਪਾ ਜਾਣ ਵਾਲੇ ਵਿਦਿਆਰਥੀ ਦੀ ਤਰ੍ਹਾਂ ਉਸ ਦੀਆਂ ਅੱਖਾਂ ਵਿਚ ਚਮਕ ਸੀ । ਇਸ ਖ਼ੁਸ਼ੀ ਨੂੰ ਬੁਲ੍ਹ ਸਾਂਭ ਨਹੀਂ ਸਨ ਪਾ ਰਹੇ । ਨਿਧੀ ਨੇ ਪੁੱਛਿਆ—''ਕੀ ਗੱਲ ਹੈ, ਬੜੀ ਮਸਤ ਨਜ਼ਰ ਆ ਰਹੀ ਹੈਂ ?''

''ਕਾਰਨ ਦੱਸਾਂ ?'' ਇਹ ਆਖ ਕੇ ਉਹਨੇ ਨਿਧੀ ਦਾ ਮੱਥਾ ਚੁੰਮ ਲਿਆ ।''

''ਅਸੀਂ ਦੋਹਾਂ ਨੇ ਜੋ ਫ਼ੈਸਲਾ ਕੀਤਾ ਸੀ, ਉਹ ਇਕ ਹਫ਼ਤੇ ਵਿਚ ਹੀ ਭੁਲ ਗਈ ?''

''ਨਹੀਂ, ਉਹਨੂੰ ਤਾਂ ਮੈਂ ਆਪਣੇ ਦਿਲ ਵਿਚ ਸਾਂਭ ਕੇ ਰਖਿਆ ਹੋਇਆ ਹੈ ।'' ਆਖਦਿਆਂ ਨਿਧੀ ਦੇ ਹੱਥਾਂ ਨੂੰ ਖਿਚ ਕੇ ਆਪਣੀ ਛਾਤੀ ਤੇ ਰਖ ਲਿਆ—''ਹਮੇਸ਼ਾ ਉਦਾਸ ਵੀ ਕੋਈ ਕਿਥੋਂ ਤਕ ਰਹੇ ? ਕਦੇ ਕਦੇ ਤਾਂ ਮਸਤੀ ਚੜ੍ਹਦੀ ਹੀ ਹੈ ।'' ਆਖ ਕੇ ਉਹਨੂੰ ਆਪਣੀਆਂ ਬਾਹਵਾਂ ਵਿਚ ਥੰਮ ਕੇ ਉਹਦੇ ਚਿਹਰੇ ਨੂੰ ਆਪਣੀ ਛਾਤੀ ਵਿਚ ਘੁਟ ਲਿਆ ।

ਇਕ ਦੂਜੇ ਨੂੰ ਵੇਖ ਕੇ ਨਫ਼ਰਤ ਕਰਨ ਲਈ ਹੀ ਇਹ ਸਰੀਰ ਉਪਯੋਗੀ ਹੁੰਦੇ ਹਨ । ਇਹਨਾਂ ਨੂੰ ਨਫ਼ਰਤ ਰਹਿਤ ਬਣਾਉਣ ਦੀ ਤਾਕਤ ਦੁਨੀਆਂ ਵਿਚ ਇਕੋ ਚੀਜ਼ ਵਿਚ ਹੈ, ਉਹ ਹੈ ਮੌਤ । ਮੌਤ ਹੀ ਗ੍ਰਿਹਸਤ ਜੀਵਨ, ਸਮਾਜਿਕ ਜੀਵਨ, ਇਲਾਕਾਈ ਜ਼ਾਤੀ ਅਤੇ ਰਾਸ਼ਟ੍ਰੀ ਭਾਵ ਆਦਿ ਨੂੰ ਖਿਣ ਭਰ ਵਿਚ ਛੂ-ਮੰਤਰ ਕਰਕੇ ਉਹਨੂੰ ਉਡਾ ਦਿੰਦੀ ਹੈ । ਤਾਕਤ ਖ਼ਤਮ ਹੋ ਜਾਣ ਤੇ ਜਿਸਮ ਏਨਾ ਗੰਦਾ ਹੋ ਜਾਂਦਾ ਹੈ ਕਿ ਉਹਨੂੰ ਵੇਖ ਕੇ ਕੈ ਆਣ ਲੱਗਦੀ ਹੈ । ਮਨ ਤੇ ਆਤਮਾ ਇਕਮਿਕ ਹੋ ਕੇ ਦੁਨੀਆਂ ਇਕ ਹੋ ਜਾਣ ਦਾ ਸੁਫਨਾ ਵੇਖਣ ਵਾਲੇ ਸਰੀਰ ਦੀ ਮਮਤਾ ਛੱਡ ਕੇ ਦੂਰ ਨਿਰਲੇਪ ਤੇ ਨਵੇਕਲੇ ਰਹਿੰਦੇ ਹੋਣਗੇ ।

''ਆਨੰਦ ਰਹਿਤ ਇਸ ਨਵੇਕਲੇਪਨ ਤੋਂ ਕੀ ਮਿਲੇਗਾ ? ਮੈਂ ਪੁੱਛਦੀ ਹਾਂ, ਇੰਜ ਇਕਮਿਕ ਹੋ ਜਾਣ ਦੀ ਚਾਹ ਹੀ ਕਿਉਂ ਹੋਵੇ ? ਜੇਕਰ ਤੁਹਾਡੀਆਂ ਗੱਲਾਂ ਹੀ ਸੱਚ ਹੋਣ ਤਾਂ ਫੇਰ ਔਰਤ-ਮਰਦ ਦਾ ਇਹ ਫ਼ਰਕ ਕਿਉਂ ਤੇ ਕਾਹਦੇ ਵਾਸਤੇ ਹੈ । ਸਭ ਝੂਠ ਹੈ, ਭਰਮ ਹੈ !'' ਆਖਦਿਆਂ ਕੋਮਲੀ ਨੇ ਗੁਸੇ ਨਾਲ ਨਿਧੀ ਦੇ ਗੋਡਿਆਂ ਤੇ ਮੁੱਕਾ ਮਾਰਿਆ । ਕੋਮਲੀ ਦੇ ਸਰੀਰ ਵਿਚ ਇਕ ਠੰਡੀ ਅੱਗ ਬਲ ਰਹੀ ਸੀ ਜਿਸ ਵਿਚ ਉਹ ਨਿਧੀ ਨੂੰ ਝੋਕ ਦੇਣਾ ਚਾਹੁੰਦੀ ਸੀ । ਸੁੰਦਰਤਾ ਦੀ ਅੱਗ ਨਿਧੀ ਨੂੰ ਘੇਰ ਰਹੀ ਸੀ । ਤਰਕ, ਗਿਆਨ, ਬਹਿਸ, ਸੋਚ-ਵਿਚਾਰ ਕੁਝ ਵੀ ਉਸ ਅੱਗ ਨੂੰ ਸ਼ਾਂਤ ਨਹੀਂ ਸਨ ਕਰ ਸਕਦੇ । ਨਿਧੀ ਨੇ ਕੋਮਲੀ ਦੇ ਵਾਲ ਫੜ ਕੇ ਉਸਦੇ ਚਿਹਰੇ ਨੂੰ ਚੁਕ ਕੇ ਉਸ ਦੀਆਂ ਅੱਖਾਂ ਵਿਚ ਝਾਕਿਆ । ਸੂਰਜ ਛੁਪਣ ਵੇਲੇ ਪੱਛਮੀ ਆਸਮਾਨ ਵਿਚ ਸਥਿਤ ਬੱਦਲਾਂ

ਵਾਂਗ ਉਹ ਲਾਲ ਸਨ। ਅੱਖਾਂ ਹੇਠਲੀਆਂ ਛਾਈਆਂ ਹਨੇਰੇ ਦੇ ਕਾਲੇਪਨ ਨੂੰ ਫੈਲਾਉਂਦੀਆਂ ਨਜ਼ਰ ਆ ਰਹੀਆਂ ਸਨ। ਪਾਣੀ ਤੋਂ ਬਾਹਰ ਸੁੱਟੀ ਗਈ ਮੱਛੀ ਵਾਂਗ ਹੋਠ ਤੜਪ ਰਹੇ ਸਨ।

"ਮੈਂ ਜਾਣਦੀ ਹਾਂ, ਤੁਸੀਂ ਕਿਸੇ ਹੋਰ ਨਾਲ ਪਿਆਰ ਕਰਦੇ ਹੋ।"

"ਉਹ ਤੇਰੇ ਪਿਆਰ ਵਿਚ ਰੁਕਾਵਟ ਤਾਂ ਨਹੀਂ ਹੈ। ਚੰਨ ਸਾਡਾ ਦੁਸ਼ਮਣ ਹੈ ਫੇਰ ਵੀ ਅਸੀਂ ਉਸਦੀ ਵਡਿਆਈ ਕਰਦੇ ਥੱਕਦੇ ਨਹੀਂ।"

"ਅਮ੍ਰਿਤਮ ਨੂੰ...।"

ਨਿਧੀ ਨੂੰ ਹਾਸਾ ਆਇਆ। "ਕੋਈ ਹੋਰ ?" ਪੁੱਛਣ ਹੀ ਵਾਲਾ ਸੀ ਕਿ ਇੰਨੇ ਵਿਚ ਕਾਤਿਆਅਨੀ ਆ ਗਈ।

"ਹੋਰ...ਹੋਰ...ਕਾਤਿਆਅਨੀ...।"

ਨਿਧੀ ਨੇ ਕੋਮਲੀ ਨੂੰ ਜ਼ੋਰ ਦੀ ਇਕ ਚੰਡ ਲਾਈ ਤੇ ਉਹਨੂੰ ਪਰ੍ਹਾਂ ਝਟਕ ਕੇ ਉਠ ਖਲੋਤਾ। ਕਾਤਿਆਅਨੀ ਨੇ ਬੂਹਾ ਖੋਲ੍ਹਿਆ ਤੇ ਦੋਨਾਂ ਨੂੰ ਅੰਦਰ ਵੇਖ ਕੇ ਹੌਲੇ ਜੇਹੇ ਬੂਹਾ ਲਾ ਕੇ ਵਾਪਸ ਮੁੜ ਗਈ। ਨਿਧੀ ਪੌੜੀਆਂ ਉਤਰ ਕੇ ਉਹਦੇ ਕੋਲ ਆਇਆ। ਕਾਤਿਆਅਨੀ ਨੇ ਦੱਸਿਆ ਕਿ ਨਾਰੱਈਆ ਹੁਣ ਜ਼ਿਆਦਾ ਕੁਰਲਾ ਰਿਹਾ ਹੈ। ਉਸਦਾ ਪਿਉ ਵੀ ਆ ਗਿਆ ਹੈ। ਦੋਵੇਂ ਨਾਰੱਈਆ ਕੋਲ ਪੁਜੇ।

ਨਾਰੱਈਆ ਨੂੰ ਜ਼ੋਰ ਦਾ ਬੁਖ਼ਾਰ ਚੜ੍ਹ ਗਿਆ ਸੀ। ਨਿਧੀ ਨੇ ਉਹਨੂੰ ਟੀਕਾ ਲਾਇਆ। ਨਾਰੱਈਆ ਬੋਲ ਨਹੀਂ ਰਿਹਾ ਸੀ। ਅਨੰਤਾਚਾਰੀ ਨੇ ਨਿਧੀ ਨੂੰ ਇਕ ਪਾਸੇ ਲੈ ਜਾ ਕੇ ਉਹਦੀ ਗ਼ੈਰ-ਹਾਜ਼ਰੀ ਵਿਚ ਵਾਪਰੀਆਂ ਘਟਨਾਵਾਂ ਦਾ ਵਿਉਰਾ ਦਿਤਾ ਅਤੇ ਸਰਕਾਰ ਜ਼ਿਲ੍ਹਾ ਵਾਸੀਆਂ ਪ੍ਰਤੀ ਉਸ ਇਲਾਕੇ ਦੇ ਲੋਕਾਂ ਦੇ ਦਿਲਾਂ ਵਿਚ ਪਲ ਰਹੇ ਵੈਰ-ਭਾਵ ਨੂੰ ਦੂਰ ਕਰਨ ਦਾ ਉਪਾਉ ਸੋਚਣ ਲਈ ਕਿਹਾ। ਦੋਹਾਂ ਨੇ ਰਲ ਕੇ ਇਕ ਸਭਾ ਬੁਲਾ ਕੇ ਉਸ ਇਲਾਕੇ ਦੇ ਵਸਨੀਕਾਂ ਨੂੰ ਆਪਣੇ ਦਿਲ ਦਾ ਗੁਬਾਰ ਕੱਢਣ ਲਈ ਮੌਕਾ ਦੇਣ ਦੀ ਸਕੀਮ ਬਣਾਈ। ਨਿਧੀ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹਦੀ ਕਿਸ ਗ਼ਲਤੀ ਦੇ ਕਾਰਨ ਉਥੇ ਦੇ ਲੋਕ ਨਾਰਾਜ਼ ਹੋ ਗਏ ਹਨ। ਅਨੰਤਾਚਾਰੀ ਵੀ ਕਾਰਨ ਨੂੰ ਲੱਭ ਸਕਣ ਵਿਚ ਆਪਣੇ ਆਪ ਨੂੰ ਅਸਮਰਥ ਮਹਿਸੂਸ ਕਰ ਰਹੇ ਸਨ। ਆਚਾਰੀ ਜੀ ਨੇ ਨਿਧੀ ਨੂੰ ਇਕ ਚਿੱਠੀ ਫੜਾਈ, ਨਿਧੀ ਨੇ ਲੈ ਕੇ ਪੜ੍ਹਨਾ ਸ਼ੁਰੂ ਕੀਤਾ—

"ਅਜਿਹੀ ਹਾਲਤ ਵਿਚ ਤੁਸੀਂ ਕਾਤਿਆਅਨੀ ਲਈ ਕੋਈ ਦੂਜਾ ਮੁੰਡਾ ਲਭ ਲਓ। ਸ਼ਾਇਦ ਤੁਹਾਨੂੰ ਲੱਭਣ ਦੀ ਵੀ ਲੋੜ ਨਹੀਂ ਹੈ ਕਿਉਂਕਿ ਤੁਹਾਡੇ ਪ੍ਰਿਯਜਨ ਇਸ ਸੰਬੰਧ ਵਿਚ ਤੁਹਾਡੀ ਮਦਦ ਕਰਨ ਲਈ ਤਿਆਰ ਹੋਣਗੇ ਹੀ। ਹੁਣ ਤਕ ਤੁਹਾਨੂੰ ਜੋ ਤਕਲੀਫ਼ ਅਸੀਂ ਦਿਤੀ ਉਹਦੇ ਲਈ ਮੁਆਫ਼ੀ ਚਾਹੁੰਦਾ ਹਾਂ।"

ਚਿੱਠੀ ਪਬਲਿਕ ਪ੍ਰਾਸੀਕਿਊਟਰ ਪ੍ਰਭੰਜਨਰਾਓ ਵਲੋਂ ਸੀ। ਇਹਨਾਂ ਦੇ ਸਪੁੱਤਰ ਨਾਲ ਕਾਤਿਆਅਨੀ ਦਾ ਰਿਸ਼ਤਾ ਪੱਕਾ ਹੋਇਆ ਸੀ।

ਨਿਧੀ ਨੇ ਕਿਹਾ, "ਅਜਿਹੀ ਹਾਲਤ ਵਿਚ ਤਾਂ ਚੰਗਾ ਹੈ ਕਿ ਮੈਂ ਇਥੋਂ ਚਲਾ ਜਾਵਾਂ। ਅਸਲੀ ਹਾਲਤ ਨੂੰ ਨਾ ਸਮਝਣ ਵਾਲੇ ਕਈ ਕਿਸਮ ਦੀਆਂ ਗੱਲਾਂ ਬਣਾਉਂਦੇ ਹਨ। ਇਸ ਲਈ ਸਾਨੂੰ ਆਪਣਾ ਫ਼ਰਜ਼ ਨਹੀਂ ਭੁਲਣਾ ਚਾਹੀਦਾ। ਇਹਨਾਂ ਦੀਆਂ ਗੱਲਾਂ ਤੋਂ ਡਰਨ ਲੱਗੇ ਤਾਂ ਜ਼ਿੰਦਾ ਰਹਿਣਾ ਔਖਾ ਹੋ ਜਾਵੇਗਾ। ਤੁਸੀਂ ਕਿਤੇ ਵੀ ਨਹੀਂ ਜਾਓਗੇ, ਸਮਝੇ।" ਅਨੰਤਾਚਾਰੀ ਨੇ ਨਿਧੀ ਨੂੰ ਹੁਕਮ ਦਿਤਾ।

"ਤੁਸੀਂ ਮੇਰੇ ਨਾਲ ਦੋਸਤੀ ਨਿਭਾ ਕੇ ਮੇਰੀ ਇੱਜ਼ਤ ਕਰਦੇ ਹੋ ਇਸ ਲਈ ਮੇਰੇ ਲਈ ਇਹਨਾਂ ਦੇ ਦਿਲਾਂ ਵਿਚ ਜੋ ਨਫ਼ਰਤ ਹੈ, ਉਹਦੇ ਵਿਚ ਤੁਹਾਨੂੰ ਵੀ ਹਿੱਸੇਦਾਰ ਬਣਾ ਰਹੇ ਹਾਂ। ਮੈਂ ਨਹੀਂ ਚਾਹੁੰਦਾ ਕਿ ਮੇਰੇ ਕਾਰਨ ਤੁਹਾਨੂੰ ਕੋਈ ਤਕਲੀਫ਼ ਹੋਵੇ।" ਇੰਨੇ ਵਿਚ ਕੋਮਲੀ ਮੋਢੇ ਤੇ ਤੌਲੀਆ ਸੁੱਟ ਕੇ ਉਹਦੇ ਸਾਮ੍ਹਣੇ ਤੋਂ ਨਿਕਲ ਗਈ। ਅਨੰਤਾਚਾਰੀ ਨੇ ਫੇਰ ਕਿਹਾ—"ਉਂਜ ਤਾਂ ਤੁਸੀਂ ਪੜ੍ਹੇ ਲਿਖੇ ਹੋ, ਮੈਂ ਤੁਹਾਨੂੰ ਕੀ ਸਲਾਹ ਦੇ ਸਕਦਾ ਹਾਂ। ਫੇਰ ਵੀ ਉਮਰ ਵਿਚ ਤੁਹਾਡੇ ਤੋਂ ਵੱਡਾ ਹਾਂ ਇਸ ਲਈ ਇਕ ਗੱਲ ਆਖਾਂਗਾ।"

"ਜ਼ਰੂਰ-ਜ਼ਰੂਰ, ਮੇਰੇ ਤੇ ਤਾਂ ਤੁਹਾਨੂੰ ਪੂਰਾ ਹੱਕ ਹੈ।"

"ਤੁਹਾਡੀ ਹਾਲੇ ਉਮਰ ਨਹੀਂ ਹੋਈ ਹੈ। ਤੁਸੀਂ ਹਾਲੇ ਕਈ ਵੱਡੇ ਕੰਮ ਕਰਨੇ ਹਨ। ਇਸ ਲਈ ਤੁਹਾਨੂੰ ਵਿਆਹ ਕਰ ਲੈਣਾ ਚਾਹੀਦਾ ਹੈ।" ਨਿਧੀ ਨੂੰ ਆਚਾਰੀ ਜੀ ਦੀ ਗੱਲ ਨਾਲ ਡਰ ਲੱਗਣ ਲੱਗਾ ਕਿ ਕਿਤੇ ਕਾਤਿਆਅਨੀ ਨਾਲ ਵਿਆਹ ਕਰਨ ਲਈ ਨਾ ਆਖ ਦੇਣ। ਉਹਨੇ ਕਿਹਾ—"ਮੈਨੂੰ ਨਾ ਤਾਂ ਕਦੇ ਇਹਦੀ ਲੋੜ ਮਹਿਸੂਸ ਹੋਈ ਅਤੇ ਨਾ ਹੀ ਕਰਨ ਦਾ ਮੇਰਾ ਇਰਾਦਾ ਹੈ।"

"ਬਗ਼ੈਰ ਵਿਆਹ ਦੇ ਮਿਲ ਕੇ ਰਹਿਣਾ ਦੁਨੀਆ ਸਹਾਰ ਨਹੀਂ ਸਕਦੀ।" ਨਿਧੀ ਸਮਝ ਗਿਆ ਕਿ ਆਚਾਰੀ ਜੀ ਦਾ ਇਸ਼ਾਰਾ ਕੋਮਲੀ ਵਲ ਹੈ। ਆਪਣੀ ਗੱਲ ਮੁਕਾ ਕੇ ਆਚਾਰੀ ਜੀ ਨਾਰੱਈਆ ਨੂੰ ਵੇਖਣ ਚਲੇ ਗਏ। ਨਿਧੀ ਮਾਂ ਦੇ ਬੁੱਤ ਮੂਹਰੇ ਜਾ ਖਲੋਤਾ। ਬੁੱਤ ਦਾ ਸੱਜਾ ਹੱਥ ਟੁਟ ਗਿਆ ਸੀ। ਚਿਹਰੇ ਦੇ ਵਿਚਕਾਰੋਂ ਇਕ ਦਰਾੜ ਥੱਲੇ ਤਕ ਫੈਲ ਗਈ ਸੀ। ਨਿਧੀ ਨੂੰ ਇੰਜ ਜਾਪਿਆ ਜਿਵੇਂ ਕਿਸੇ ਨੇ ਉਹਦੇ ਪ੍ਰਾਣ-ਕੇਂਦਰ ਨੂੰ ਨਿਸ਼ਾਨਾ ਬਣਾਇਆ ਹੈ। ਨਿਧੀ ਸੋਚਣ ਲੱਗਿਆ—"ਕਿਸ ਨੇ ਕੀਤਾ ਹੋਵੇਗਾ?"

ਫਾਟਕ ਪਾਰ ਕਰਕੇ ਬਾਹਰ ਗਲੀ ਵਿਚ ਪੁੱਜਿਆ। ਥੋੜ੍ਹੀ ਦੂਰ ਤੇ ਕੋਮਲੀ ਜਾ ਰਹੀ ਸੀ ਸ਼ਾਇਦ ਨਾਰਾਜ਼ ਹੋ ਗਈ ਹੋਵੇ। ਕਿਤੇ ਕੁਝ ਕਰ ਨਾ ਲਵੇ। ਚੰਨ ਜਾਂ ਤਾਰੇ ਕੁਝ ਵੀ ਨਹੀਂ ਸਨ। ਜ਼ਮੀਨ ਫੁੱਲਾਂ ਦੀ ਚਾਦਰ ਵਲ੍ਹੇਟੇ ਸੀ। ਹੌਲੇ ਹੌਲੇ ਹਵਾ ਚਲ ਰਹੀ ਸੀ। ਰੁੱਖ-ਬੂਟੇ ਪਹਾੜੀਆਂ ਪਾਰ ਕਰ ਗਿਆ। ਏਕਾਂਤ ਵਿਚ ਰੁਕਾਵਟ ਨਾ ਪਾਉਣ ਦੇਣ ਲਈ ਤਾੜ ਦੇ ਰੁੱਖ ਪਹਿਰਾ ਦੇ ਰਹੇ ਸਨ। ਕੋਮਲੀ ਹੁਣ ਉਹਦੇ ਤੋਂ ਇਕ ਫ਼ਰਲਾਂਗ ਅੱਗੇ ਸੀ। ਉਹਨੇ ਕੋਮਲੀ ਨੂੰ ਆਵਾਜ਼ ਮਾਰੀ। ਕਾਹਲੀ ਕਾਹਲੀ ਪੈਰ ਪੁਟਦਾ ਉਹਦੇ ਕੋਲ ਪੁਜਿਆ। ਦਰਿਆ ਵਿਚ ਪੱਥਰਾਂ ਨੂੰ ਲੁੜਕਾ ਕੇ ਕੋਮਲੀ ਡਿਗ ਪਈ। ਲਾਗੇ ਹੀ ਨਿਧੀ ਵੀ ਬੈਠ ਗਿਆ। ਆਪਣੇ ਮੋਢੇ ਤੋਂ ਤੌਲੀਆ ਲਾਹ ਕੇ

ਉਹਦੀ ਝੋਲੀ ਵਿਚ ਪਾ ਕੇ ਉਸ ਤੇ ਆਪਣਾ ਸਿਰ ਧਰ ਕੇ ਹਟਕੋਰੇ ਭਰ ਭਰ ਕੇ ਰੋਣ ਲੱਗੀ। ਖ਼ੂਨ ਦੀਆਂ ਬੂੰਦਾਂ ਤੌਲੀਏ ਨਾਲ ਚਿਪਕ ਗਈਆਂ।

"ਕਿਉਂ ਆਏ ਹੋ ਮੇਰੇ ਵਾਸਤੇ, ਚਲੇ ਜਾਓ ਮੈਂ ਵਾਪਿਸ ਨਹੀਂ ਜਾਵਾਂਗੀ।"

"ਇਸ਼ੀਸ—ਚੁੱਪ ਹੋ ਜਾਓ। ਤਾਰੇ ਘਬਰਾਉਣ ਲੱਗਣਗੇ। ਤੈਨੂੰ ਹੁਣ ਕਦੇ ਨਹੀਂ ਮਾਰਾਂਗਾ, ਮੈਨੂੰ ਮੁਆਫ਼ ਕਰ ਦੇ।"

"ਪਰ ਮੈਂ ਤਾਂ ਮਾਰਾਂਗੀ।" ਆਖ ਕੇ ਕੋਮਲੀ ਨੇ ਨਿਧੀ ਨੂੰ ਇਕ ਹੌਲੀ ਜਿਹੀ ਚੰਡ ਮਾਰੀ।

"ਗੁਮਾਨਣ ਦਾ ਮਨ ਤਾਂ ਸ਼ਾਂਤ ਹੋਇਆ ਨਾ। ਕਈ ਕਿਸਮ ਦੀਆਂ ਚਿੰਤਾਵਾਂ ਨਾਲ ਦਿਲ ਖ਼ਰਾਬ ਹੋ ਜਾਂਦਾ ਹੈ ਤਾਂ ਉਸਦੇ ਕਾਰਨ ਗੁਸਾ ਇਸ ਤਰ੍ਹਾਂ ਨਿਕਲਦਾ ਹੈ।" ਨਿਧੀ ਨੇ ਕਿਹਾ।

"ਮੈਨੂੰ ਵੀ ਮੁਆਫ਼ ਕਰ ਦਿਓ। ਇਹ ਜਾਣਦੇ ਹੋਏ ਵੀ ਕਿ ਸਭ ਝੂਠੀਆਂ ਗੱਲਾਂ ਹਨ, ਮੈਂ ਤੁਹਾਡਾ ਦਿਲ ਦੁਖਾਇਆ।"

"ਸਾਡੇ ਦੋਨਾਂ ਵਿਚਕਾਰ ਮੁਆਫ਼ੀ ਆਦਿ ਕੁਝ ਨਹੀਂ। ਕੋਮਲੀ, ਹੁਣ ਅਸੀਂ ਇਕ ਦੂਜੇ ਨਾਲ ਮਿਲ ਨਹੀਂ ਸਕਦੇ ਪਰ ਸਮਾਜ ਵੀ ਭਾਵੇਂ ਲੱਖ ਹੱਥ-ਪੈਰ ਮਾਰੇ, ਸਾਨੂੰ ਦੋਹਾਂ ਨੂੰ ਨਿਖੇੜ ਨਹੀਂ ਸਕਦਾ।"

ਕੋਮਲੀ ਅੱਖਾਂ ਅੱਡ ਕੇ, ਮੂੰਹ ਨੂੰ ਗੋਲ ਬਣਾ ਕੇ ਉਸਦੇ ਵਾਲਾਂ ਵਿਚ ਉਂਗਲਾਂ ਫੇਰਨ ਲੱਗੀ। ਮੂੰਹ ਝੁਕਾ ਕੇ ਉਹਦੀ ਗਰਦਨ ਤੇ ਆਪਣੀਆਂ ਖਾਖਾਂ ਟਿਕਾ ਦਿਤੀਆਂ। ਉਛਲ ਕੇ ਪੱਥਰ ਤੇ ਡਿਗੀ ਲਹਿਰ ਵਾਂਗ ਉਠੀ ਨਿੱਕੀ ਫੁਹਾਰ ਦੀ ਤਰ੍ਹਾਂ ਉਸਦਾ ਜਿਸਮ ਬਿਖਰ ਗਿਆ। ਇਕ ਪੂਰੀ ਔਰਤ ਜ਼ਿੰਦਾ ਹੋ ਕੇ ਮੌਤ ਦੀ ਖੋਜ ਕਰਨ ਲੱਗੀ। ਤੇ ਕਿਹਾ—"ਬਸ ਮੈਨੂੰ ਇੰਜ ਹੀ ਆਪਣੀ ਝੋਲੀ ਵਿਚ ਸੌਣ ਦਿਓ, ਮੈਂ ਕੁਝ ਵੀ ਨਹੀਂ ਕਰਾਂਗੀ, ਯਕੀਨ ਕਰੋ।"

ਨਿਧੀ ਨੂੰ ਉਸਦੇ ਦਿਲ ਦੀ ਧੜਕਨ ਸੁਣਾਈ ਪੈ ਰਹੀ ਸੀ। ਤਾਰੇ ਚਮਕ ਰਹੇ ਸਨ। ਤਾੜ ਦੇ ਰੁੱਖ ਜਾਗ ਗਏ। ਝੀਂਗਰ ਗੀਤ ਸੁਣਾਉਣ ਲੱਗੇ। ਕੁਦਰਤ ਸੁਪਨੇ ਤੋਂ ਜਾਗ ਉਠੀ। ਉਹਨੇ ਅਸਲੀਅਤ ਤੋਂ ਡਰ ਕੇ ਮੁੜ ਅੱਖਾਂ ਮੀਟ ਲਈਆਂ।

ਕੋਮਲੀ ਅਤੇ ਨਿਧੀ ਉਸ ਸੁਖਾਵੇਂ ਅਹਿਸਾਸ ਤੋਂ ਉਚੇ ਮਾਨਸਿਕ ਪੱਧਰ ਤੇ ਜਾ ਪੁਜੇ ਸਨ। ਜ਼ਿੰਦਗੀ ਤੋਂ ਨਾਤਾ ਤੋੜ ਕੇ ਏਕਾਂਤ ਵਿਚ ਉਹਨੇ ਪ੍ਰੌੜਤਾ ਨੂੰ ਪਾ ਲਿਆ ਸੀ। ਬੋਲੀ—"ਵੇਖੋ ਨਾ, ਮੈਂ ਤੁਹਾਨੂੰ ਕੁਝ ਵੀ ਨਹੀਂ ਦਿਤਾ। ਕੀ ਮੈਂ ਏਨਾ ਵੀ ਨਹੀਂ ਸਮਝਦੀ।"

"ਹੁਣ ਸਾਨੂੰ ਦੋਨਾਂ ਨੂੰ ਕੋਈ ਇਸ ਹਾਲਤ ਵਿਚ ਵੇਖੇਗਾ ਤਾਂ ਕੀ ਉਹ ਮੰਨੇਗਾ ਕਿ ਸਾਡੇ ਦੋਹਾਂ ਵਿਚਕਾਰ ਸਰੀਰਕ ਸੰਬੰਧ ਨਹੀਂ ਰਿਹਾ।"

"ਨਹੀਂ, ਉੱਕਾ ਹੀ ਯਕੀਨ ਨਹੀਂ ਕਰੇਗਾ। ਤਾਂ ਹੀ ਤਾਂ ਮੈਂ ਸੋਚਦੀ ਹਾਂ ਕਿ ਕਿਉਂ ਨਾ ਹੋਵੇ ਸਰੀਰਕ ਸੰਬੰਧ ?"

"ਇੰਜ ਕਰਕੇ ਅਸੀਂ ਗ਼ਲਤੀ ਕਰਾਂਗੇ। ਸੁੱਚੇ ਪਿਆਰ ਵਿਚ ਮਨੁੱਖਾਂ ਰਾਹੀਂ ਬਣਾਈਆਂ ਹੱਦਾਂ ਨਹੀਂ ਹੁੰਦੀਆਂ। ਜ ਹੋਣ ਤਾਂ ਉਹ ਪਿਆਰ ਨਹੀਂ ਅਖਵਾਏਗਾ।"

'ਤਾਂ ਕੀ ਤੁਸੀਂ ਸੱਚੀਮੁੱਚੀ ਮੈਨੂੰ ਪਿਆਰ ਕਰਦੇ ਹੋ। ਮੇਰੇ ਤੋਂ ਤੁਸੀਂ ਏਨੇ ਦਿਨਾਂ ਤਕ ਕਿਉਂ ਲੁਕਾਇਆ। ਆਖ ਦਿੰਦੇ ਤਾਂ ਮੈਂ ਤੁਹਾਡਾ ਸਿਰ ਨਾ ਖਾਂਦੀ।"

"ਮੈਂ ਆਪਣੇ ਆਪ ਨੂੰ ਟੋਲ ਕੇ ਵੇਖਿਆ, ਪਰਖਿਆ, ਜਾਂਚ ਕੀਤੀ ਤਾਂ ਮੈਨੂੰ ਪਤਾ ਲੱਗਿਆ ਕਿ ਮੈਂ ਸਿਰਫ਼ ਤੈਨੂੰ ਪਿਆਰ ਕਰਦਾ ਹਾਂ।"

ਦੋਵੇਂ ਕੁਝ ਚਿਰ ਖ਼ਾਮੋਸ਼ ਰਹੇ ਜਿਵੇਂ ਦੋ ਲਹਿਰਾਂ ਟਕਰਾ ਕੇ ਭੰਵਰ ਨਾਲ ਜਾ ਮਿਲੀਆਂ ਹੋਣ। ਦੋਵੇਂ ਇਕ ਦੂਜੇ ਦੀਆਂ ਅੱਖਾਂ ਵਿਚ ਵੇਖ ਕੇ ਹੱਸਦੇ ਰਹੇ। ਬਸ ਇਹੋ ਉਹਨਾਂ ਦਾ ਪਿਆਰ ਸੀ।

ਦੋਵੇਂ ਉਠ ਖੜੇ ਹੋਏ। ਤੁਰੇ। ਉਹ ਤੁਰਨਾ ਸਮੇਂ ਦਾ ਥਹੁ-ਪਤਾ ਪਾ ਲੈਣ ਲਈ ਸੀ। ਦੁਨੀਆਂ ਦੇ ਅਖ਼ੀਰਲੇ ਸਿਰੇ ਤਕ ਸੀ। ਮੰਤਵ ਰਹਿਤ ਖੋਜ ਸੀ। ਪੜਾਉ ਅਤੇ ਮੰਜ਼ਲ ਰਹਿਤ, ਅਨੰਤ ਸਫ਼ਰ ਸੀ, ਉਹ ਦੋਵੇਂ ਉਸਦੇ ਹਮਸਫ਼ਰ ਸਨ। ਸਭ ਕੁਝ ਛਲਾਵਾ ਸੀ, ਬਸਤੀ ਤਕ ਪੁਜਦੇ ਪੁਜਦੇ ਚੰਗਾ ਹਨੇਰਾ ਹੋ ਚੁਕਿਆ ਸੀ। ਉਹ ਆਪਣੇ ਆਪ ਨੂੰ ਵੇਖ ਕੇ ਡਰ ਗਿਆ ਅਤੇ ਤਾਰਿਆਂ ਨੂੰ ਉਹਨੇ ਥੱਲੇ ਲਾਹ ਲਿਆ। ਤਾੜ ਦੇ ਰੁੱਖਾਂ ਦੇ ਝੁਰਮੁਟ ਵਿਚ ਦੋਵੇਂ ਖੜੇ ਹੋ ਗਏ। ਕੋਮਲੀ ਨੇ ਦਰੱਖ਼ਤ ਦਾ ਸਹਾਰਾ ਲੈ ਕੇ ਨਿਧੀ ਦੀ ਕਮਰ ਨੂੰ ਆਪਣੀਆਂ ਬਾਹਵਾਂ ਵਿਚ ਘੁਟ ਲਿਆ।

"ਥੱਕ ਗਈ ਹੈਂ ?"

"ਊਂ ਹੂੰ, ਡਰ ਲੱਗ ਰਿਹਾ ਹੈ ਕਿ ਘਰ ਨੇੜੇ ਆ ਗਿਆ ਹੈ।" ਆਖ ਕੇ ਫਿੱਕਾ ਜਿਹਾ ਹਾਸਾ ਹੱਸ ਪਈ। ਏਨੇ ਵਿਚ ਕੋਈ ਛੇੜ ਸੁਣਾਈ ਦਿਤੀ। ਨਿਧੀ ਨੇ ਪਰਤ ਕੇ ਵੇਖਿਆ। ਇਕ ਛੁਰਾ ਉਸਦੀ ਕੰਨਪਟੀ ਨੂੰ ਛੁਹੰਦਾ ਸਨਸਨਾਉਂਦਾ ਤਾੜ ਦੇ ਤਣੇ ਤੇ ਜਾ ਕੇ ਵੱਜਿਆ। ਨਿਧੀ ਨੇ ਚਾਰੇ ਪਾਸੇ ਵੇਖਿਆ। ਰੁੱਖਾਂ ਦੇ ਝੁਰਮੁਟ ਤੋਂ ਛੁਟ ਕੁਝ ਵੀ ਨਹੀਂ ਸੀ। ਛੁਰੇ ਨੂੰ ਕਢ ਕੇ ਉਹਨੂੰ ਉਲਟਾ-ਪਲਟਾ ਕੇ ਵੇਖਿਆ। ਉਹ ਇਕ ਲੰਮਾ ਜਿਹਾ ਚਾਕੂ ਸੀ ਜਿਸਦੀ ਮੁੱਠ ਤੇ 'ਸ' ਅੱਖਰ ਲਿਖਿਆ ਸੀ। ਉਹ ਸਮਝ ਗਿਆ ਕਿ ਚਾਕੂ ਕਿਹਦਾ ਹੈ।

"ਇਹ ਕੀ ?" ਕੋਮਲੀ ਨੇ ਚਾਕੂ ਲੈ ਕੇ ਵੇਖਿਆ।

"ਕਿਸ ਮੋਏ ਦਾ ਕੰਮ ਹੈ ?"

"ਕੋਈ ਬੇਚਾਰਾ ਸਾਡਾ ਭਲਾ ਚਾਹੁੰਣ ਵਾਲਾ ਸਾਨੂੰ ਸੁਚੇਤ ਕਰ ਰਿਹਾ ਸੀ।" ਨਿਧੀ ਨੇ ਕਿਹਾ।

"ਉਹਦੀ ਤਾਂ ਰਿਪੋਰਟ ਕਰਨੀ ਪਵੇਗੀ। ਹੁਣ ਚੁਪ ਬੈਠਣਾ ਠੀਕ ਨਹੀਂ ਹੈ।" ਕੋਮਲੀ ਨੇ ਕਿਹਾ।

ਮਨੁੱਖ, ਸੰਸਥਾਵਾਂ ਤੇ ਦੇਸ਼ ਸਾਰਿਆਂ ਨਾਲ ਟੱਕਰ ਲਈ ਜਾ ਸਕਦੀ ਹੈ ਪਰ ਬਿਨਾਂ ਵਜ੍ਹਾ ਦੁਸ਼ਮਣੀ ਰੱਖਣ ਵਾਲਿਆਂ ਨੂੰ ਕੋਈ ਨਹੀਂ ਰੋਕ ਸਕਦਾ।" ਆਖ ਕੇ ਨਿਧੀ ਜਾਣ

ਲਈ ਤਿਆਰ ਹੋਇਆ। ਕੁਝ ਦੂਰ ਜਾ ਕੇ ਬੋਲਿਆ—"ਤੂੰ ਡਾਕਟਰ ਨੂੰ ਨੌਕਰੀ ਤੋਂ ਅਲਗ ਕਰਵਾ ਦਿਤਾ ਹੈ ਨਾ ?"

"ਹਾਂ, ਰੋਗੀ ਬਿਨਾਂ ਦਵਾਈ ਦੇ ਮਰ ਰਿਹਾ ਸੀ ਉਸ ਵੇਲੇ ਡਾਕਟਰ ਨਰਸ ਦੇ ਨਾਲ ਰੰਗ-ਰਲੀਆਂ ਮਨਾ ਰਿਹਾ ਸੀ।"

"ਉਧਰ ਨਾਰੱਈਆ ਮਰ ਰਿਹਾ ਹੈ, ਅਸੀਂ ਵੀ ਤਾਂ ਇਧਰ ਆ ਕੇ ਮੌਜਾਂ ਕਰ ਰਹੇ ਹਾਂ। ਹੁਣ ਇਸ ਤਰ੍ਹਾਂ ਹੀ ਉਹਨੂੰ ਵੀ ਕਿਉਂ ਨਹੀਂ ਸਮਝਿਆ ਸੀ ਤੂੰ ?"

"ਤੁਸੀਂ ਇੰਨੇ ਭਲੇ ਹੋ ਤਦੇ ਹੀ ਤਾਂ ਉਹ ਲੋਕ ਸਿਰੇ ਚੜ੍ਹ ਗਏ ਹਨ।"

"ਸੌ ਫ਼ੀਸਦੀ ਚੰਗਿਆਈ ਕਿਤੇ ਵੀ ਨਹੀਂ ਹੁੰਦੀ। ਹਾਂ ਕਿਸੇ ਹੋਰ ਨਾਲੋਂ ਕੁਝ ਜ਼ਿਆਦਾ ਚੰਗਾ ਹੋਣਾ ਆਖ ਸਕਦੇ ਹਾਂ।"

ਚਲਦਿਆਂ ਚਲਦਿਆਂ ਖਾਨਾਂ ਤਕ ਪੁਜੇ। ਉਥੇ ਖੋਂਦੀਆਂ ਹੋਈਆਂ ਖਾਨਾਂ ਪੱਥਰਾਂ ਤੇ ਮਿੱਟੀ ਨਾਲ ਕਜੀਆਂ ਪਈਆਂ ਸਨ। "ਇਹ ਕੀ ? ਕਿਹਨੇ ਕੀਤਾ ਇਹ ਕੰਮ ?" ਕੋਮਲੀ ਨੇ ਪੁੱਛਿਆ।

"ਪਿਆਰ ਨੇ ਇਹਨੂੰ ਛੇ ਮਹੀਨਿਆਂ ਵਿਚ ਖੁਦਵਾਇਆ ਤਾਂ ਈਰਖਾ ਨੇ ਛੇ ਘੰਟਿਆਂ ਵਿਚ ਕੱਜ ਦਿਤਾ। ਨਿਧੀ ਨੂੰ ਸਮਝ ਨਹੀਂ ਆਇਆ ਕਿ ਇਸ ਹਾਲਤ ਤੇ ਰੋਏ ਜਾਂ ਹੱਸੇ। ਮਨੁੱਖ ਵਿਚ ਈਰਖਾ, ਜ਼ਾਲਿਮਪੁਣੇ, ਪਸ਼ੂਤਾ ਦੀ ਚਰਮ ਸੀਮਾ ਉਹ ਅੱਜ ਆਪਣੀਆਂ ਅੱਖਾਂ ਨਾਲ ਵੇਖ ਰਿਹਾ ਸੀ। ਖ਼ੁਦ ਵੀ ਤਾਂ ਉਸੇ ਮਨੁੱਖ ਜਾਤੀ ਦਾ ਇਕ ਹਿੱਸਾ ਹੈ। ਉਹ ਆਪਣੇ ਆਪ ਨਾਲ ਕਿਵੇਂ ਪਿਆਰ ਕਰੇ ? ਜਿਹੜਾ ਆਪਣੇ ਆਪ ਨੂੰ ਪਿਆਰ ਨਹੀਂ ਕਰ ਸਕਦੀ, ਉਹਨੂੰ ਦੂਜਿਆਂ ਨੂੰ ਵੀ ਪਿਆਰ ਕਰਨ ਦਾ ਹੱਕ ਨਹੀਂ ਹੈ।"

ਘਰ ਪੁਜਿਆ, ਮਾਂ ਦੇ ਬੁੱਤ ਦੀ ਦਰਾੜ ਸਾਫ਼ ਵਿਖਾਈ ਦੇ ਰਹੀ ਸੀ। ਉਹਨੇ ਅੰਦਾਜ਼ਾ ਲਗਾਇਆ ਕਿ ਹੁਣ ਤਕ ਸਿਰ ਵੀ ਟੁਟ ਚੁਕਿਆ ਹੋਣਾ। ਪਰ ਇੰਜ ਨਹੀਂ ਹੋਇਆ ਸੀ। ਦੋ ਵਜ ਚੁਕੇ ਸਨ। ਚਬੂਤਰੇ ਨੂੰ ਪਰਨੇ ਨਾਲ ਝਾੜ ਕੇ ਲੰਮਾ ਪੈ ਗਿਆ। ਅੰਦਰੋਂ ਨਾਰੱਈਆ ਦੀ ਕਰਾਹਟ ਸੁਣਾਈ ਪੈ ਰਹੀ ਸੀ। ਦੂਰ ਥੱਲੇ ਨੌਕਰ ਮੰਜੀ ਤੇ ਸੌਂ ਰਿਹਾ ਸੀ। ਦੀਵਾ ਅਖ਼ੀਰਲੀ ਵਾਰ ਟਿਮਟਿਮਾ ਕੇ ਬੁਝ ਗਿਆ। ਕੋਮਲੀ ਨਿਧੀ ਦੇ ਲਾਗੇ ਕੰਧ ਨਾਲ ਢੋਹ ਲਾ ਕੇ ਲੰਮੀ ਪੈ ਗਈ। ਦੋਵੇਂ ਆਪਣੇ ਆਪਣੇ ਨਵੇਕਲੇ ਮਹਿਲਾਂ ਵਿਚ ਬੰਦੀ ਬਣੇ ਇਕ ਦੂਜੇ ਨੂੰ ਨੀਂਦਰ ਵਿਚ ਦੇਖ ਕੇ ਆਪਣੇ ਵਿਛੋੜੇ ਤੇ ਸਿਸਕ ਰਹੇ ਸਨ।

ਉਹੋ ਸੂਰਜ ਨਿਕਲਿਆ। ਉਹਨਾਂ ਹੀ ਕਿਰਣਾਂ ਨੇ ਉਹਨਾਂ ਦੀਆਂ ਅੱਖਾਂ ਵਿਚ ਮਿਠਾਸ ਭਰ ਕੇ ਉਹਨਾਂ ਨੂੰ ਉਤੇਜਿਤ ਕਰਕੇ ਜਗਾਇਆ ਸੀ। ਆਲੇ-ਦੁਆਲੇ ਲੋਕਾਂ ਦੀ ਭੀੜ ਲੱਗੀ ਹੋਈ ਸੀ। ਰਾਤ ਨੂੰ ਵਾਪਰੀ ਦੁਰਘਟਨਾ ਦੇ ਕਾਰਨ ਅਤੇ ਹੋਰਨਾਂ ਕਾਰਨਾਂ ਦੀ ਖੋਜ ਕਰ ਰਹੇ ਸਨ। ਮੈਜਿਸਟ੍ਰੇਟ ਵੀ ਆਇਆ। ਮੈਜਿਸਟ੍ਰੇਟ ਇਸ ਕਰਕੇ ਆਇਆ ਸੀ ਕਿ ਉਹਦੇ ਕੋਲ ਕਈ ਗੁਮਨਾਮ ਚਿੱਠੀਆਂ ਪੁਜੀਆਂ ਸਨ ਜਿਹਨਾਂ ਵਿਚ

ਲਿਖਿਆ ਹੋਇਆ ਸੀ ਕਿ ਖਾਨਾਂ ਦੀ ਖੁਦਾਈ ਦਾ ਬਹਾਨਾ ਬਣਾ ਕੇ ਸਰਕਾਰ ਜ਼ਿਲ੍ਹਾਵਾਸੀ ਇਕ ਬੰਦਾ ਲੋਕਾਂ ਨੂੰ ਲੁਟ ਰਿਹਾ ਹੈ। ਜ਼ੁਲਮ ਢਾਹ ਰਿਹਾ ਹੈ। ਅੱਜ ਉਹ ਉਹਨਾਂ ਗੱਲਾਂ ਦੀ ਛਾਣਬੀਣ ਕਰਨ ਲਈ ਪੁਜੇ ਸਨ। ਉਹਨਾਂ ਨੇ ਯੋਜਨਾ ਦੀ ਰੂਪ-ਰੇਖਾ ਵੇਖੀ। ਮਾਹਿਰਾਂ ਤੇ ਇੰਜੀਨਿਅਰਾਂ ਨਾਲ ਗੱਲਬਾਤ ਕੀਤੀ। ਖੁਦੀਆਂ ਹੋਈਆਂ ਖਾਨਾਂ ਭਰ ਦਿਤੀਆਂ ਗਈਆਂ ਸਨ। ਫ਼ਰਿਆਦ, ਸਬੂਤ, ਜ਼ਿਰਹ ਆਦਿ ਨੂੰ ਖ਼ਤਮ ਕਰਕੇ ਸਰਕਾਰ ਨੂੰ ਭੇਜਣ ਲਈ ਜਾਂਚ ਰਿਪੋਰਟ ਤਿਆਰ ਕਰਦਿਆਂ ਕਰਦਿਆਂ ਮੈਜਿਸਟ੍ਰੇਟ ਨੂੰ ਦੁਪਹਿਰ ਦੇ ਦੋ ਵਜ ਗਏ। ਉਹਨਾਂ ਨੇ ਰਿਪੋਰਟ ਵਿਚ ਲਿਖਿਆ ਕਿ ਨਿਧੀ ਦਾ ਕੰਮ ਕਾਨੂੰਨ ਦੇ ਮੁਤਾਬਕ ਹੈ। ਸ਼ਿਕਾਇਤਾਂ ਕਰਨ ਵਾਲਿਆਂ ਨੂੰ ਦੋਸ਼ੀ ਠਹਿਰਾਇਆ ਗਿਆ।

ਇਹ ਖ਼ਬਰ ਵਜਰ ਕਰੂਰ ਵਿਚ ਹਵਾ ਦੀ ਤਰ੍ਹਾਂ ਫੈਲ ਗਿਆ। ਉਥੇ ਇਕ ਬੜੀ ਸਭਾ ਬੁਲਾਈ ਗਈ, ਜਿਸ ਵਿਚ ਇਕਮੱਤੇ ਨਾਲ ਫ਼ੈਸਲਾ ਕੀਤਾ ਗਿਆ ਕਿ ਮੈਜਿਸਟ੍ਰੇਟ ਅਨੰਤਾਚਾਰੀ ਦੇ ਦੋਸਤ ਹਨ ਇਸ ਲਈ ਉਹਨਾਂ ਨੇ ਜਾਂਚ ਦੇ ਕੰਮ ਵਿਚ ਰਿਸ਼ਵਤ ਲੈ ਕੇ ਗ਼ਲਤ ਰਿਪੋਰਟ ਭੇਜ ਦਿਤੀ ਹੈ। ਇਕ ਮਤੇ ਨਾਲ ਕੀਤੇ ਫ਼ੈਸਲੇ ਮੁਤਾਬਕ ਸਰਕਾਰ ਨੂੰ ਲਿਖ ਕੇ ਭੇਜਣ ਦੇ ਕੰਮ ਦਾ ਫ਼ੈਸਲਾ ਵੀ ਇਸੇ ਸਭਾ ਵਿਚ ਕੀਤਾ ਗਿਆ।

ਸਭਾ ਖ਼ਤਮ ਹੋਈ। ਲੋਕਾਂ ਦੀ ਭੀੜ ਘਟ ਹੋਈ। ਹਨੇਰਾ ਹੋ ਗਿਆ ਸੀ। ਨਿਧੀ ਦੂਰ ਬੈਠੇ ਸਰੱਈਆ ਕੋਲ ਗਿਆ ਤੇ ਚਾਕੂ ਦੇ ਕੇ ਕਿਹਾ—"ਵੇਖੋ, ਕਿਤੇ ਇਹ ਤੁਹਾਡਾ ਤਾਂ ਨਹੀਂ ਹੈ। ਸ਼ਾਇਦ ਤੁਹਾਡੇ ਕਿਸੇ ਨੌਕਰ ਨੇ ਲੈ ਜਾ ਕੇ ਖਾਨਾਂ ਕੋਲ ਸੁੱਟ ਦਿਤਾ ਸੀ।"

ਸਰੱਈਆ ਨੇ ਉਹਨੂੰ ਜਾਂਚ ਕੇ ਕਿਹਾ—"ਹਾਂ ਮੇਰਾ ਹੀ ਚਾਕੂ ਹੈ। ਮੇਰਾ ਭਰਾ ਭੁਲੇਖੇ ਨਾਲ ਉਥੇ ਲੈ ਗਿਆ ਹੋਵੇਗਾ।"

ਨਿਧੀ ਚਾਕੂ ਵਾਪਸ ਕਰਕੇ ਅਨੰਤਾਚਾਰੀ ਕੋਲ ਗਿਆ। ਅਨੰਤਾਚਾਰੀ ਨੇ ਕਿਹਾ—"ਅੱਜ ਸਾਰੇ ਇਥੇ ਹੀ ਮੇਰੇ ਘਰ ਰਹਿ ਜਾਓ।" ਨਿਧੀ ਮੰਨ ਗਿਆ। ਕਾਤਿਆਅਨੀ ਨੂੰ ਭੇਜ ਕੇ ਕੋਮਲੀ ਨੂੰ ਸੱਦਿਆ।

ਅਨੰਤਾਚਾਰੀ ਬਾਹਰ ਮੰਜੀ ਡਾਹ ਕੇ ਬੈਠੇ ਸਨ। ਸਰੱਈਆ ਦੋ ਪੁਲੀਸ ਵਾਲਿਆਂ ਨੂੰ ਲੈ ਕੇ ਆ ਗਿਆ। ਤੁਰੰਤ ਆਚਾਰੀ ਜੀ ਨੂੰ ਲਿਆਉਣ ਲਈ ਮੈਜਿਸਟ੍ਰੇਟ ਵਲੋਂ ਸੁਨੇਹਾ ਆਇਆ ਸੀ। ਆਚਾਰੀ ਜੀ ਨੇ ਕਿਹਾ ਕਿ ਸਵੇਰੇ ਤਕ ਆਉਣਗੇ।

"ਹੁਣੇ ਸੱਦਿਆ ਹੈ।" ਪੁਲੀਸ ਨੇ ਕਿਹਾ।

ਅਨੰਤਾਚਾਰੀ ਨੇ ਕਪੜੇ ਪਾ ਕੇ ਸਵੇਰੇ ਵਾਪਸ ਆਉਣ ਲਈ ਕਿਹਾ ਤੇ ਕਾਰ ਵਿਚ ਬੈਠ ਗਏ।

ਨਿਧੀ ਨੂੰ ਕੁਝ ਵੀ ਨਹੀਂ ਸੁਝਿਆ। ਉਹ ਤੁਰ ਪਿਆ। ਪੁਲੀਆ ਤਕ ਪੁਜਿਆ ਤਾਂ ਕੁਝ ਲੋਕਾਂ ਦੀਆਂ ਗੱਲਾਂ ਕੰਨਾਂ ਵਿਚ ਪਈਆਂ।

"ਨਿਜਲਿੰਗੱਪਾ ਦੀਆਂ ਉਹਦੇ ਨਾਲ ਅੱਖਾਂ ਲੜ ਗਈਆਂ ਹਨ। ਉਹਨੂੰ ਕਦੇ ਵੀ ਲੈ ਕੇ ਨੱਸ ਜਾਵੇਗਾ।"

"ਸੁਣਿਆ ਹੈ ਕਿ ਨਿਧੀ ਬਾਬੂ ਵੀ ਵਿਆਹੁਤਾ ਨਹੀਂ ਹੈ।"

"ਉਹਨਾਂ ਦੀ ਮਾਂ ਦਾ ਵੀ ਇਹੋ ਹਾਲ ਸੀ। ਮਾਂ ਦਾ ਕਮਾਇਆ ਪੈਸਾ ਪੁੱਤਰ ਖ਼ਰਚ ਰਿਹਾ ਹੈ।"

"ਮਾਂ ਦੀ ਹੀ ਅਕਲ ਪਾਈ ਹੈ ਪੁੱਤਰ ਨੇ ਵੀ।"

ਨਿਧੀ ਨੂੰ ਹਨੇਰੇ ਦੇ ਉਸ ਰੋਣ ਵਿਚ ਦੁਨੀਆਂ ਸ਼ਮਸ਼ਾਨ ਵਾਂਗ ਜਾਪੀ। ਉਥੋਂ ਦੀ ਮੁੜ ਆਉਣਾ ਚਾਹੁੰਦਾ ਸੀ ਪਰ ਅੱਗੇ ਦੀਆਂ ਗੱਲਾਂ ਸੁਣਨ ਨੂੰ ਜੀ ਕਰ ਆਇਆ। ਸੁਆਰਥੀ ਦੁਨੀਆਂ ਤੋਂ ਆਪਣਾ ਰਿਸ਼ਤਾ ਨਹੀਂ ਤੋੜ ਪਾਉਂਦਾ। ਫਿਰ ਇਕ ਆਵਾਜ਼ ਸੁਣਾਈ ਦਿਤੀ।

"ਹਾਂ ਜੀ, ਸਰਕਾਰ ਜ਼ਿਲੇ ਵਾਲੇ ਸਾਰੇ ਇਸੇ ਤਰ੍ਹਾਂ ਦੇ ਹੁੰਦੇ ਹਨ। ਉਹਨਾਂ ਨੂੰ ਔਰਤ ਨਾਲ ਰੰਗ-ਰਲੀਆਂ ਹੀ ਕਰਨੀਆਂ ਆਉਂਦੀਆਂ ਹਨ। ਔਰਤ ਤੇ ਪੈਸਾ ਬਸ ਇਹੋ ਉਹਨਾਂ ਲਈ ਸਭ ਕੁਝ ਹੈ। ਉਹ ਜਦ ਤਕ ਸਾਡਾ ਪਿੱਛਾ ਨਹੀਂ ਛੱਡਣਗੇ, ਸਾਡੇ ਦਿਨ ਵੀ ਨਹੀਂ ਪਰਤਣਗੇ। ਮੀਟਿੰਗ ਵਿਚ ਫ਼ੈਸਲਾ ਹੋ ਗਿਆ ਹੈ।"

ਨਿਧੀ ਦਾ ਸੁਆਰਥ ਉਹਨੂੰ ਉਹਨਾਂ ਵਲ ਧਕ ਰਿਹਾ ਸੀ। ਉਹਦਾ ਆਪਣਾ ਗੌਰਵ, ਉਹਦੀ ਆਪਣੀ ਆਤਮਾ ਦਾ ਆਦਰਸ਼, ਕੁਲ ਅਤੇ ਉਹਦਾ ਪ੍ਰਾਂਤ, ਆਪਣੀ ਦੁਨੀਆਂ, ਸਾਰਿਆਂ ਨੇ ਮਿਲ ਕੇ ਇਕ ਵਾਰ ਤਾਂ ਇਕ ਤਾਕਤ ਦਾ ਰੂਪ ਧਾਰ ਲਿਆ ਅਤੇ ਉਹਨੂੰ ਸਟੇਜ ਤੇ ਲਿਆ ਖੜਾ ਕੀਤਾ। ਡਰ, ਸ਼ਰਮ, ਸੰਕੋਚ ਸਭ ਕੁਝ ਛੂ-ਮੰਤਰ ਹੋ ਗਏ।

"ਕੀ ਮਿਹਰਬਾਨੀ ਕਰਕੇ ਤੁਸੀਂ ਲੋਕ ਦੱਸੋਗੇ ਕਿ ਮੈਂ ਤੁਸਾਂ ਲੋਕਾਂ ਨੂੰ ਕੀ ਨੁਕਸਾਨ ਪੁਚਾਇਆ ਹੈ?" ਨਿਧੀ ਨੇ ਪੁੱਛਿਆ।

ਲੋਕਾਂ ਨੂੰ ਜਿਵੇਂ ਸੱਪ ਦਿਸ ਗਿਆ। ਉਹਨਾਂ ਵਿਚੋਂ ਇਕ ਆਦਮੀ ਨੇ ਕਿਹਾ— "ਤੁਹਾਡੇ ਬਾਰੇ ਵਿਚ ਕੌਣ ਆਖ ਰਿਹਾ ਸੀ, ਅਸੀਂ ਤਾਂ ਕਿਸੇ ਹੋਰ ਦੇ ਬਾਰੇ ਵਿਚ ਆਖ ਰਹੇ ਸੀ।"

"ਤੁਹਾਡੀਆਂ ਸਾਰੀਆਂ ਗੱਲਾਂ ਮੇਰੇ ਤੇ ਲਾਗੂ ਹੁੰਦੀਆਂ ਹਨ। ਮੈਂ ਉਹਨਾਂ ਨੂੰ ਝੂਠਾ ਸਾਬਤ ਨਹੀਂ ਕਰ ਸਕਦਾ। ਪਰ ਤੁਹਾਡੇ ਮੂਹਰੇ ਹੱਥ ਜੋੜਦਾ ਹਾਂ ਕਿ ਮੇਰੀ ਗ਼ਲਤੀ ਮੈਨੂੰ ਦੱਸ ਦਿਉ, ਮੈਂ ਤੁਹਾਡਾ ਅਹਿਸਾਨਮੰਦ ਹੋਵਾਂਗਾ।"

ਸਾਰੇ ਚੁਪ ਕਰ ਰਹੇ। ਕੋਈ ਨਹੀਂ ਬੋਲਿਆ।

"ਤੁਹਾਨੂੰ ਇਸ ਗੱਲ ਤੇ ਗੁਸਾ ਹੈ ਕਿ ਮੈਂ ਸਰਕਾਰ ਜ਼ਿਲੇ ਦਾ ਵਸਨੀਕ ਹਾਂ।"

"..............."

"ਬੋਲਦੇ ਕਿਉਂ ਨਹੀਂ?"

ਕੋਈ ਖੰਘਿਆ।

"ਜੇ ਇਹੋ ਗੱਲ ਹੈ ਤਾਂ ਮੈਂ ਸਵੇਰੇ ਹੀ ਚਲਾ ਜਾਵਾਂਗਾ।"

ਸਭ ਚੁੱਪ ਰਹੇ।

"ਜੇ ਤੁਸੀਂ ਆਖਦੇ ਹੋ ਕਿ ਮੈਂ ਵਿਆਹ ਨਹੀਂ ਕੀਤਾ ਤਾਂ ਕਲ ਸਵੇਰੇ ਮੈਂ ਵਿਆਹ ਕਰ ਲਵਾਂਗਾ।"

ਕੋਈ ਹੱਸਿਆ।

"ਮਖ਼ੌਲ ਨਾ ਉਡਾਓ। ਮੈਂ ਤੁਹਾਡੇ ਵਿਚੋਂ ਕਿਸੇ ਨੂੰ ਵੀ ਨਹੀਂ ਜਾਣਦਾ। ਆਪਣੇ ਵਰਗੇ ਬਹੁਤਿਆਂ ਦੇ ਵਿਚਾਰਾਂ ਨੂੰ ਤੁਸੀਂ ਜ਼ਾਹਿਰ ਕੀਤਾ ਹੈ। ਮੈਂ ਤੁਹਾਡੇ ਵਿਚਕਾਰ ਰਹਿ ਰਿਹਾ ਹਾਂ ਇਸ ਲਈ ਤੁਸਾਂ ਲੋਕਾਂ ਨਾਲ ਸਮਝੌਤਾ ਕਰਨਾ ਮੇਰਾ ਫ਼ਰਜ਼ ਹੈ। ਤੁਸੀਂ ਜੋ ਚਾਹੋਗੇ, ਮੈਂ ਉਹੋ ਕਰਾਂਗਾ। ਹਸਪਤਾਲ, ਖਾਨਾਂ, ਆਪਣਾ ਬੰਗਲਾ, ਸਕੂਲ, ਲਾਇਬਰੇਰੀ ਸਭ ਕੁਝ ਤੁਸੀਂ ਲੋਕਾਂ ਨੂੰ ਸੌਂਪ ਜਾਵਾਂਗਾ।"

ਕਿਸੇ ਇਕ ਦੇ ਮੂੰਹੋਂ ਵੀ ਗੱਲ ਨਾ ਨਿਕਲੀ।

"ਤੁਸਾਂ ਵਿਚੋਂ ਕਿਸੇ ਇਕ ਨੇ ਮੇਰੀ ਮਾਂ ਦਾ ਜ਼ਿਕਰ ਕੀਤਾ। ਉਸ ਲਈ ਮੈਂ ਕੀ ਕਰਾਂ। ਮੇਰੀ ਮਾਂ ਮਰ ਗਈ। ਮੁਰਦੇ ਨੂੰ ਮੈਂ ਜ਼ਿੰਦਾ ਨਹੀਂ ਕਰ ਸਕਦਾ।" ਆਖਦਿਆਂ ਆਖਦਿਆਂ ਨਿਧੀ ਦੀਆਂ ਅੱਖਾਂ ਭਰ ਆਈਆਂ। ਗਲਾ ਭਰ ਆਇਆ। ਦੁਖ ਨੂੰ ਰੋਕਣ ਵਿਚ ਅਸਮਰਥ ਹੋ ਕੇ ਨਿਧੀ ਖੁਲ੍ਹ ਕੇ ਰੋ ਪਿਆ—"ਮਰ ਗਈ ਉਹ, ਮੈਂ ਕੀ ਕਰਾਂ।" ਆਖਦਿਆਂ ਪਾਗਲਾਂ ਵਾਂਗ ਮੁੜ ਆਇਆ। ਦੂਰੋਂ ਕਿਸੇ ਨੇ ਨੱਕ ਸਾਫ਼ ਕਰਕੇ ਹੌਕਾ ਭਰਿਆ।

ਆਚਾਰੀ ਜੀ ਦੇ ਘਰ ਦਾ ਦੀਵਾ ਮੱਠਾ ਪੈ ਗਿਆ ਸੀ। ਹਨੇਰਾ ਫੈਲ ਗਿਆ ਸੀ। ਹੁਣ ਨਿਧੀ ਨੂੰ ਰੋਣਾ ਨਹੀਂ ਆਇਆ। ਅੱਥਰੂ ਸੁਕ ਗਏ। ਸ਼ਮਸ਼ਾਨ ਵਿਚ ਮੁਰਦਿਆਂ ਨਾਲ ਗੱਲਾਂ ਕਰ ਆਉਣ ਤੋਂ ਬਾਅਦ ਉਸ ਵਿਚੋਂ ਡਰ ਖ਼ਤਮ ਹੋ ਗਿਆ। ਸਮੁੰਦਰ ਨੇ ਭਾਰ ਨੂੰ ਖ਼ਤਮ ਕਰਕੇ ਮੂੰਹ ਤੇ ਵਾਛੜਾਂ ਪਾਈਆਂ। ਭਾਰ ਨੇ ਸਮੁੰਦਰ ਦਾ ਸਾਰਾ ਖਾਰਾਪਨ ਚੂਸ ਲਿਆ ਸੀ। ਹੁਣ ਹੰਝੂ ਖਾਰੇ ਨਹੀਂ ਹੋਣਗੇ।

ਰੰਗੱਈਆ ਨੇ ਆ ਕੇ ਕਿਹਾ—"ਬੁਝੋ ਤਾਂ ਮਾਂ ਨੇ ਕੀ ਆਖ ਭੇਜਿਆ ਹੈ ?"

"ਕੀ ਆਖ ਭੇਜਿਆ ਹੈ ?"

"ਦੱਸ ਦਿਆਂ ਤਾਂ ਕੀ ਦੇਓਗੇ ?"

"ਮੰਨ ਲਓ ਅੱਜ ਮੈਂ ਮਰ ਜਾਂਦਾ ਹਾਂ। ਮੇਰੇ ਮਰਨ ਤਕ ਤੁਸੀਂ ਕੀ ਚਾਹੋਗੇ। ਮੰਗ ਲਓ।"

"ਬਸ ਇਕ ਰੁਪਇਆ।"

"ਬਸ। ਚੰਗਾ ਤਾਂ ਠਹਿਰ। ਹੁਣੇ ਦਿੰਦਾ ਹਾਂ। ਪਰ ਵੇਖੋ ਕਦੇ ਕਿਸੇ ਗੱਲ ਤੇ ਰੋਣਾ ਚੰਗਾ ਨਹੀਂ ਹੁੰਦਾ।"

ਰੰਗੱਈਆ ਰੁਪਇਆ ਫੜ ਕੇ ਕੁੱਦਣ-ਨੱਚਣ ਲੱਗਿਆ।

"ਮਾਂ ਮਰ ਜਾਏ ਤਾਂ ਵੀ ਰੋਣਾ ਨਹੀਂ।"

ਏਨੇ ਵਿਚ ਕੋਮਲੀ ਆ ਗਈ। ਉਸ ਰਾਤ ਉਹਨੇ ਕਾਲੀ ਸਾੜੀ ਪਾਈ ਸੀ। ਚੋਲੀ ਕਿਹੜੇ ਰੰਗ ਦੀ ਸੀ, ਸਮਝ ਨਹੀਂ ਆ ਰਿਹਾ ਸੀ। ਗੁਲਾਬ, ਜੂਹੀ ਆਦਿ ਫੁੱਲ ਜੂੜੇ ਵਿਚ ਲਾਏ ਹੋਏ ਸਨ। ਜਾਪਦਾ ਸੀ ਜਿਵੇਂ ਕੋਈ ਮਹਾਰਾਣੀ ਸਹੁਰੇ ਘਰ ਜਾ ਰਹੀ ਹੈ।

"ਦੇਰ ਹੋ ਗਈ, ਰਾਤ ਸਿਰ ਤੇ ਆ ਗਈ, ਹੁਣ ਤਕ ਤੁਸੀਂ ਕਿਥੇ ਘੁੰਮ ਰਹੇ ਸੀ ?"

"ਨਾਰੱਈਆ ਦੀ ਹਾਲਤ ਕਿਹੋ ਜਿਹੀ ਹੈ ?"

"ਕਰਾਹੁਣਾ ਬੰਦ ਕਰ ਦਿਤਾ ਹੈ। ਤੁਹਾਡੀਆਂ ਗੱਲਾਂ ਸੁਲਝੀਆਂ ਕਿ ਨਹੀਂ ?"

ਨਿਧੀ ਨੇ ਜੁਆਬ ਨਹੀਂ ਦਿਤਾ। ਸਾਰਿਆਂ ਨੇ ਖਾਣਾ ਖਾਧਾ। ਰਾਜੱਮਾਂ ਦਾ ਚਿਹਰਾ ਉਦਾਸ ਸੀ। ਖਾਣਾ ਖਾਂਦੇ ਸਮੇਂ ਕਿਸੇ ਨੇ ਵੀ ਗੱਲ ਨਾ ਕੀਤੀ। ਨਿਧੀ ਤੌਲੀਆ ਮੋਢੇ ਤੇ ਸੁੱਟ ਕੇ ਸੜਕ ਤੇ ਨਿਕਲ ਆਇਆ। ਉਥੋਂ ਉਹਨੇ ਕੋਮਲੀ ਨੂੰ ਸੱਦਿਆ ਤੇ ਨਾਲ ਆਉਣ ਲਈ ਕਿਹਾ।

ਕੋਮਲੀ ਨੇ ਪੁੱਛਿਆ—"ਮੇਰੇ ਤੇ ਅੱਜ ਇੰਨੀ ਮਿਹਰਬਾਨੀ ਕਿਸ ਲਈ ?"

"ਮੈਨੂੰ ਅੱਜ ਤਕ ਇਨਸਾਨਾਂ ਤੋਂ, ਸਮਾਜ ਤੋਂ ਡਰ ਲੱਗਦਾ ਸੀ। ਅੱਜ ਤੋਂ ਉਹ ਡਰ ਵੀ ਖ਼ਤਮ ਹੋ ਗਿਆ।"

"ਮੇਰੇ ਰਹਿੰਦੇ ਤੁਹਾਨੂੰ ਕਿਸ ਗੱਲ ਦਾ ਡਰ ?" ਕੋਮਲੀ ਨੇ ਨਿਧੀ ਦਾ ਹੱਥ ਫੜਿਆ ਅਤੇ ਪੁੱਛਣ ਲੱਗੀ—"ਨਹੀਂ ਦੱਸੋਗੇ, ਕੀ ਹੋਇਆ ?"

"ਅੱਜ ਮੈਂ ਸ਼ਮਸ਼ਾਨ ਵਿਚ ਰੌਸ਼ਨੀ ਵੇਖੀ ਹੈ।"

"ਕਿਹੋ ਜਿਹੀਆਂ ਗੱਲਾਂ ਕਰਦੇ ਹੋ, ਮੈਨੂੰ ਡਰ ਲੱਗ ਰਿਹਾ ਹੈ।"

"ਯਕੀਨ ਕਰੇਂਗੀ ਕਿ ਮੈਂ ਪਤਾ ਲਗਾ ਲਿਆ ਹੈ ਕਿ ਮਨੁੱਖ ਦੇ ਦਿਲ ਵਿਚ ਨਫ਼ਰਤ ਕਿਉਂ ਪੈਦਾ ਹੁੰਦੀ ਹੈ ?"

"ਕਾਰਨ ਵੀ ਦੱਸ ਦਿਓ।"

"ਜਦ ਉਹਨੂੰ ਖ਼ੁਦ ਨਹੀਂ ਪਤਾ ਲੱਗਦਾ ਕਿ ਉਹ ਕੀ ਚਾਹੁੰਦਾ ਹੈ ਤਾਂ ਉਹ ਦੂਜਿਆਂ ਨਾਲ ਈਰਖਾ ਕਰਨ ਲੱਗਦਾ ਹੈ।"

"ਕੀ ਮਤਲਬ, ਮੈਂ ਸਮਝੀ ਨਹੀਂ।"

"ਜੇ ਉਹ ਜਾਣ ਜਾਵੇ ਕਿ ਉਹਨੂੰ ਕੀ ਚਾਹੀਦਾ ਹੈ ਤਾਂ ਉਸ ਚੀਜ਼ ਨੂੰ ਪਿਆਰ ਕਰਕੇ ਉਹਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਆਪਣੀ ਚਾਹਤ ਦਾ ਹੀ ਉਹਨੂੰ ਪਤਾ ਨਾ ਲਗੇ ਤਾਂ ਦਿਲ ਵਿਚ ਕੇਵਲ ਈਰਖਾ ਹੀ ਬਾਕੀ ਬਚਦੀ ਹੈ।"

"ਮੈਂ ਜਾਣਦੀ ਕਿ ਮੈਨੂੰ ਕੀ ਚਾਹੀਦਾ ਹੈ ਅਤੇ ਤੁਹਾਨੂੰ ਜੋ ਕੁਝ ਚਾਹੀਦਾ ਹੈ; ਉਹ ਵੀ ਮੈਂ ਜਾਣਦੀ ਹਾਂ। ਸ਼ੱਕ ਲਈ ਸਾਡੇ ਦੋਹਾਂ ਵਿਚਕਾਰ ਕੋਈ ਥਾਂ ਨਹੀਂ ਹੈ।" ਆਖਦਿਆਂ ਕੋਮਲੀ ਨੇ ਉਹਨੂੰ ਫੜ ਕੇ ਝੰਜੋੜਿਆ ਤੇ ਆਪਣੇ ਹੋਠ ਉਸਦੇ ਹੋਠਾਂ ਤੇ ਧਰ ਦਿਤੇ। ਉਸ ਦਿਨ ਵਾਲੀਆਂ ਨਿੱਕੀਆਂ ਨਿੱਕੀਆਂ ਮੱਛੀਆਂ ਅੱਜ ਤਲਾਅ ਵਿਚ

ਤੈਰਨ ਲੱਗੀਆਂ ਸਨ। ਇਕ ਅਜੀਬ ਜਿਹੀ ਖ਼ੁਸ਼ਬੂ ਨੇ ਨਿਧੀ ਨੂੰ ਬੰਨ ਲਿਆ।

"ਹੁਣ ਹੋਰ ਨਾ ਉਤਰ, ਡੁਬ ਜਾਵਾਂਗੇ।" ਨਿਧੀ ਨੇ ਹੱਸ ਕੇ ਕਿਹਾ।

"ਤਾਂ ਫੇਰ ਜਾਓ ਆਪਣੀ ਥਾਂ ਵਾਪਸ।" ਨਿਧੀ ਨੂੰ ਉਹਨੇ ਪਰ੍ਹਾਂ ਧਕ ਦਿਤਾ। ਨਿਧੀ ਰੇਤ ਵਿਚ ਜਾ ਡਿਗਿਆ। ਕੋਮਲੀ ਦਾ ਹੱਥ ਫੜ ਕੇ ਉਹਨੇ ਉਠਣ ਦੀ ਕੋਸ਼ਿਸ਼ ਕੀਤੀ। ਕੋਮਲੀ ਨੇ ਉਹਨੂੰ ਕੁਤਕੁਤਾਰੀਆਂ ਕੀਤੀਆਂ ਤੇ ਹੱਥ ਛੁਡਾ ਕੇ ਭਜ ਗਈ। ਨਿਧੀ ਨੇ ਉਹਦਾ ਪਿੱਛਾ ਕੀਤਾ।

"ਮੈਨੂੰ ਫੜ ਨਹੀਂ ਸਕੋਗੇ।"

ਦੋਵੇਂ ਨੱਸਦੇ-ਨੱਸਦੇ ਦੂਰ ਪੁਜ ਗਏ। ਸਭ ਸੌਂ ਰਹੇ ਸਨ। ਘੜੀ ਨੇ ਗਿਆਰਾਂ ਵਜਾਏ। ਉਸ ਦਿਹਾੜੀ ਦੋਨਾਂ ਨੂੰ ਛੇਤੀ ਹੀ ਨੀਂਦਰ ਵੀ ਆ ਗਈ। ਘਰ ਵਿਚ ਕਿਸੇ ਦੇ ਕੁਝ ਸਾਂਭਣ, ਲੱਭਣ ਤੇ ਭਿੱਤ ਚਾੜ੍ਹਨ ਦੀਆਂ ਆਵਾਜ਼ਾਂ ਆ ਰਹੀਆਂ ਸਨ—ਫੇਰ ਇਕ ਖ਼ਾਮੋਸ਼ੀ ਛਾ ਗਈ। ਨਿਧੀ ਨੇ ਇਕ ਅਜੀਬ ਸੁਪਨਾ ਵੇਖਿਆ, ਉਹ ਸੂਰਜ ਦੇ ਅੰਦਰ ਸਮਾਉਂਦਾ ਜਾ ਰਿਹਾ ਹੈ—ਸੂਰਜ ਦੇ ਗੋਲੇ ਤੋਂ ਨਿਕਲ ਕੇ ਵੱਡੀਆਂ ਵੱਡੀਆਂ ਲਪਟਾਂ ਉਹਨੂੰ ਨਿਗਲ ਰਹੀਆਂ ਹਨ। ਇਹ ਦ੍ਰਿਸ਼ ਵੇਖ ਕੇ ਜ਼ਮੀਨ ਤੇ ਖੜੇ ਲੋਕ ਉਹਦੇ ਲਈ ਹਮਦਰਦੀ ਵਿਖਾ ਰਹੇ ਸਨ। ਉਠ ਕੇ ਉਹਨੇ ਇਕ ਪਾਸੇ ਝਾਤੀ ਮਾਰ ਕੇ ਵੇਖਿਆ। ਕੋਮਲੀ ਦੇ ਜੂੜੇ ਦੇ ਫੁੱਲ ਲਾਲ ਲਪਟਾਂ ਵਾਂਗ ਉਠ ਰਹੇ ਸਨ। ਉਹਨੇ ਅੱਖਾਂ ਖੋਲ੍ਹ ਕੇ ਵੇਖਿਆ। ਉਹ ਸੁਪਨਾ ਨਹੀਂ ਅਸਲੀਅਤ ਸੀ। ਕੋਈ ਰੋ ਰਿਹਾ ਸੀ, ਬੱਚਿਆਂ ਦਾ ਰੋਣਾ, ਲਪਟਾਂ, ਆਵਾਜ਼ਾਂ ਰੌਲਾ, ਅਨੰਤਾਚਾਰੀ ਦਾ ਘਰ ਧੂ-ਧੂ ਕਰਕੇ ਸੜ ਰਿਹਾ ਸੀ।

ਘਰ-ਕੁੱਲੀ, ਸਭ ਕੁਝ ਸੁਆਹ ਹੋ ਗਏ। ਲੋਕ ਅੰਦਰ ਵੜ ਕੇ ਸਾਮਾਨ ਬਾਹਰ ਸੁੱਟ ਰਹੇ ਸਨ। ਕੋਮਲੀ ਉਸਦੇ ਅੰਦਰ ਬਿਜਲੀ ਦੀ ਕਿਰਨ ਵਾਂਗ ਵੜ ਗਈ। ਆਲੇ-ਦੁਆਲੇ ਦੇ ਲੋਕ ਇਕੱਠੇ ਹੋ ਕੇ ਪਾਣੀ ਸੁੱਟ ਰਹੇ ਸਨ। ਗਾਂ-ਵੱਛੇ ਅੜਿੰਗ ਰਹੇ ਸਨ। ਨਿਧੀ ਵੀ ਅੰਦਰ ਜਾ ਕੇ ਸਾਮਾਨ ਬਾਹਰ ਸੁੱਟਣ ਲੱਗਿਆ। ਬੱਚਿਆਂ ਨੂੰ ਬਾਹਰ ਕਢਿਆ ਗਿਆ। ਉਹ ਫਿਰ ਕੋਮਲੀ ਲਈ ਅੰਦਰ ਗਿਆ। ਅੱਗ ਦੀਆਂ ਲਪਟਾਂ ਕੋਮਲੀ ਦਾ ਰੂਪ ਧਾਰ ਕੇ ਉਹਨੂੰ ਘੇਰਨ ਲੱਗੀਆਂ। ਉਹਨੇ ਕੋਮਲੀ ਨੂੰ ਆਵਾਜ਼ ਮਾਰੀ ਤਾਂ ਲਪਟਾਂ ਵਿਚੋਂ ਨਿਧੀ ਲਈ ਆਵਾਜ਼ ਆਈ। ਛੱਤ ਟੁਟ ਕੇ ਡਿਗੀ। ਕਿਸੇ ਨੇ ਉਹਨੂੰ ਬਾਹਰ ਖਿਚਿਆ। ਲਕੜੀ ਦਾ ਖੰਭਾ ਸੜ ਕੇ ਥੱਲੇ ਡਿਗਿਆ। ਉਸਦੇ ਥੱਲੇ ਬਲਦੀ ਸਾੜ੍ਹੀ ਤੇ ਕੋਮਲੀ ਦੇ ਹੱਥ ਦਿਸੇ। ਖੰਭੇ ਥੱਲਿਓਂ ਕੋਮਲੀ ਨੂੰ ਖਿਚ ਕੇ ਬਾਹਰ ਆਇਆ। ਕੋਮਲੀ ਦੇ ਚਿਹਰੇ ਤੇ ਬਾਹਵਾਂ ਤੇ ਸੱਟ ਵਜੀ ਸੀ। ਉਹ ਬੇਹੋਸ਼ ਹੋ ਗਈ ਸੀ।

ਨਿਧੀ ਲੋਕਾਂ ਤੇ ਸਾਮਾਨ ਨੂੰ ਆਪਣੇ ਘਰ ਤਕ ਪੁਚਾਉਣ ਲੱਗਾ। ਕੋਮਲੀ ਨੂੰ ਗੱਡੀ ਵਿਚ ਪਾ ਕੇ, ਦੋ ਆਦਮੀ ਖਿਚ ਕੇ ਆਪਣੇ ਘਰ ਵਲ ਲੈ ਗਏ। ਆਚਾਰੀ ਦੇ ਘਰ ਦੇ ਸਾਰੇ ਲੋਕ ਰਾਜ਼ੀ-ਖ਼ੁਸ਼ੀ ਨਿਧੀ ਦੇ ਘਰ ਪੁਜ ਗਏ। ਕੋਮਲੀ ਨੂੰ ਉਥੇ ਗੱਡੀ ਤੇ

ਛੱਡ ਨਿਧੀ ਆਲੇ-ਦੁਆਲੇ ਦਾ ਨਿਰੀਖਣ ਕਰਨ ਲੱਗਾ। ਖੁਦਾਈ ਲਈ ਮੰਗਵਾਏ ਗਏ ਔਜ਼ਾਰ ਸਾੜ ਦਿਤੇ ਗਏ ਸਨ। ਹੀਰੇ ਦੇ ਕਾਰਨ ਮਿਲੀ ਸਾਰੀ ਦੌਲਤ ਨਸ਼ਟ ਹੋ ਗਈ ਸੀ। ਜੋੜੀਆਂ ਗਈਆਂ ਕੜੀਆਂ ਟੁਟ ਗਈਆਂ ਸਨ। ਬੇੜੀਆਂ ਟੁਟ ਗਈਆਂ ਸਨ। ਹੁਣ ਉਹ ਆਜ਼ਾਦ ਸੀ, ਬਿਲਕੁਲ ਆਜ਼ਾਦ ਤੇ ਇਕੱਲਾ। ਉਹਦਾ ਜਿਗਰ ਫਟ ਨਹੀਂ ਰਿਹਾ ਸੀ। ਭਾਰੀ ਕਦਮਾਂ ਨਾਲ ਉਹ ਫਾਟਕ ਤਕ ਆਇਆ।

ਕੁਝ ਬਚ ਗਿਆ, ਨਿਰੋਲ ਨਸ਼ਟ ਨਹੀਂ ਹੋਇਆ। ਸਿਰ ਚੁਕ ਕੇ ਵੇਖਿਆ ਤਾਂ ਮਾਂ ਦਾ ਬੁੱਤ ਟੁਟ ਕੇ ਥੱਲੇ ਡਿਗ ਗਿਆ ਸੀ। ਪੈਰ ਬਚੇ ਸਨ। ਹੁਣ ਉਹ ਪੂਰੀ ਤਰ੍ਹਾਂ ਆਜ਼ਾਦ ਸੀ, ਹੁਣ ਉਹਨੂੰ ਰੋਣ ਦੀ ਲੋੜ ਨਹੀਂ ਸੀ ਕਿ 'ਹਾਏ! ਇਹੋ ਇਕੋ ਇਕ ਚੀਜ਼ ਬਚ ਗਈ ਹੈ।'

ਨਾਰੱਈਆ ਗਾਹਲਾਂ ਕਢਦਾ ਹੋਇਆ ਉਠਣ ਦੀ ਕੋਸ਼ਿਸ਼ ਕਰਨ ਲੱਗਾ। ਨਿਧੀ ਨੇ ਉਹਨੂੰ ਲਿਟਾ ਕੇ ਉਹਦੀ ਜਾਂਚ ਕੀਤੀ। ਕੋਮਲੀ ਦੇ ਜ਼ਖ਼ਮਾਂ ਤੇ ਦਵਾ ਲਗਾਈ ਤੇ ਉਹਦੇ ਸਿਰ੍ਹਾਂਦੀ ਸਿਰਹਾਣਾ ਰਖ ਕੇ ਆਚਾਰੀ ਜੀ ਦੇ ਘਰ ਵਲ ਗਿਆ। ਘਰ ਦੇ ਮੂਹਰੇ ਸਾਰੀਆਂ ਮੰਜੀਆਂ ਓਦਾਂ ਦੀਆਂ ਓਦਾਂ ਪਈਆਂ ਸਨ। ਕੁਝ ਲੋਕ ਅੱਗ ਬੁਝਾਉਣ ਦੀ ਕੋਸ਼ਿਸ਼ ਕਰ ਰਹੇ ਸਨ। ਨਿਧੀ ਫਿਰ ਆਪਣੇ ਘਰ ਪਰਤ ਆਇਆ। ਥੱਲੜੇ ਬਰਾਮਦੇ ਵਿਚ ਰਾਜੱਮਾਂ ਤੇ ਬੱਚੇ ਬੈਠੇ ਹੋਏ ਕੁਝ ਲੱਭ ਰਹੇ ਸਨ। ਨਿਧੀ ਨੇ ਸਾਰਿਆਂ ਨੂੰ ਸੌਂ ਜਾਣ ਦਾ ਹੁਕਮ ਦਿਤਾ। ਰਾਜੱਮਾਂ ਰੋਣ ਲੱਗੀ। ਨਿਧੀ ਨੇ ਕਿਹਾ—"ਤੁਹਾਨੂੰ ਏਨਾ ਕੁਝ ਮੇਰੇ ਕਾਰਨ ਭੁਗਤਣਾ ਪਿਆ ਹੈ।" ਰਾਜੱਮਾਂ ਨੇ ਕੋਈ ਜੁਆਬ ਨਾ ਦਿਤਾ। ਇਕ ਘੰਟਾ ਲੰਘ ਗਿਆ। ਰਾਜੱਮਾਂ ਨੇ ਤਾਂ ਕਿਤੇ ਏਨਾ ਆਖਿਆ—"ਉਹਨਾਂ ਦੇ ਘਰ ਵਿਚ ਨਾ ਹੋਣ ਕਰਕੇ ਇਹ ਸਭ ਕੁਝ ਵਾਪਰਿਆ ਹੈ।" ਫੇਰ ਉਹ ਬੱਚਿਆਂ ਨੂੰ ਲੈ ਕੇ ਛੱਤ ਤੇ ਚਲੀ ਗਈ।

ਨਿਧੀ ਨੇ ਇਕ ਚਿੱਠੀ ਲਿਖੀ ਤੇ ਉਹ ਬਾਰੀ ਵਿਚ ਰਖ ਦਿਤੀ ਅਤੇ ਬਾਹਰ ਗੱਡੀ ਦੇ ਕੋਲ ਆਇਆ। ਕੋਮਲੀ ਨੇ ਮਰੀ ਜਿਹੀ ਆਵਾਜ਼ ਵਿਚ ਉਹਨੂੰ ਪੁਕਾਰਿਆ। ਨਿਧੀ ਨੇ ਉਹਨੂੰ ਗੱਡੀਓਂ ਥੱਲੇ ਲਾਹਿਆ। ਬਾਂਹ ਤੇ ਡੂੰਘੀ ਸੱਟ ਵੱਜੀ ਸੀ। ਉਹਦੇ ਹੱਥ ਨੂੰ ਆਪਣੇ ਮੋਢੇ ਤੇ ਰਖ ਕੇ ਕੋਮਲੀ ਨੂੰ ਸਹਾਰਾ ਦੇ ਕੇ ਨਿਧੀ ਘਰ ਵਲ ਲੈ ਗਿਆ।

"ਹਨੇਰੇ ਵਿਚ ਕਿਥੇ ਲੈ ਜਾ ਰਹੇ ਹੋ?" ਕੋਮਲੀ ਨੇ ਹੱਸਣ ਦੀ ਕੋਸ਼ਿਸ਼ ਕੀਤੀ।

"ਜੇ ਮੰਜ਼ਿਲ ਦਾ ਪਤਾ ਲੱਗ ਜਾਵੇ ਤਾਂ ਫੇਰ ਹੋਰ ਜਾਣਨ ਲਈ ਕੀ ਰਹਿ ਜਾਵੇਗਾ। ਚਲੋ ਜ਼ਿੰਦਗੀ ਦੇ ਸਫ਼ਰ ਤੇ, ਜਿਸਦੀ ਕੋਈ ਨਿਸ਼ਚਿਤ ਮੰਜ਼ਿਲ ਨਹੀਂ ਹੈ। ਚਲ ਸਕੇਂਗੀ?"

"ਹਾਂ।" ਆਖ ਕੇ ਨਿਧੀ ਨੂੰ ਕੋਮਲੀ ਨੇ ਘੁਟ ਕੇ ਫੜਿਆ ਅਤੇ ਕਾਹਲੀ ਕਾਹਲੀ ਪੈਰ ਪੁੱਟਣ ਦੀ ਕੋਸ਼ਿਸ਼ ਕਰਨ ਲੱਗੀ। ਮਕਾਨ ਤੇ ਝੁੱਗੀਆਂ ਪਿਛਾਂਹ ਰਹਿ ਗਈਆਂ। ਤਾੜ ਦੇ ਰੁੱਖ ਉਬਾਸੀ ਲੈ ਕੇ ਉਠੇ। ਉਹਨਾਂ ਨੂੰ ਰਸਤਾ ਦੇਣ ਲਈ ਪਰ੍ਹਾਂ ਹਟ ਗਏ। ਪਹਿਰਾ ਦੇਣ ਲਈ ਕੁਝ ਵੀ ਤੇ ਨਹੀਂ ਸੀ।

ਉਹਨੇ ਪਿਛਾਂਹ ਮੁੜ ਕੇ ਵੇਖਿਆ। ਇਕ ਫ਼ਰਲਾਂਗ ਤੁਰ ਕੇ ਆਏ ਸਨ। ਦੂਰ ਛੱਤ ਤੋਂ ਲਹਿ ਕੇ ਫਾਟਕ ਪਾਰ ਕਰਕੇ ਕੋਈ ਉਹਨਾਂ ਵਲ ਹੀ ਆ ਰਿਹਾ ਸੀ। ਉਸੇ ਆਦਮੀ ਦੇ ਪਿਛੇ ਕੋਈ ਦੂਜਾ ਵੀ ਆਇਆ ਉਹਨੇ ਪਹਿਲੇ ਵਾਲੇ ਨੂੰ ਰੋਕ ਕੇ ਕੁਝ ਕਿਹਾ ਅਤੇ ਫੇਰ ਦੋਵੇਂ ਤੁਰ ਪਏ। ਨਿਧੀ ਨੇ ਪੂਰਾ ਨਜ਼ਾਰਾ ਦੇਖਿਆ ਅਤੇ ਉਹਨਾਂ ਨੂੰ ਪਛਾਣ ਲਿਆ।

ਪੱਥਰ, ਰੁੱਖ, ਕੰਡੇਦਾਰ ਝਾੜੀਆਂ, ਪਗਡੰਡੀ, ਨਦੀ ਦਾ ਕਿਨਾਰਾ ਸਭ ਪਾਰ ਕਰਕੇ ਦੋਵੇਂ ਪਹਾੜੀ ਦੇ ਕੋਲ ਪੁਜੇ। ਉਸਦੀ ਦੌਲਤ ਕਾਤਿਆਅਨੀ ਸਭ ਕੁਝ ਕਰੋੜਾਂ ਹੀਰਿਆਂ ਦਾ ਰੂਪ ਧਾਰ ਕੇ ਆਸਮਾਨ ਤੇ ਚਿਪਕੇ ਸਨ। ਹਨੇਰਾ ਲੁਕ ਗਿਆ ਸੀ ਉਸ ਵਿਚ ਤਾਰੇ ਜਾ ਕੇ ਚਿਪਕ ਗਏ ਸਨ। ਉਹਨਾਂ ਨੇ ਸਾਰੇ ਸੰਸਾਰ ਨੂੰ ਕੱਜ ਲਿਆ ਸੀ। ਉਹਨਾਂ ਵਿਚੋਂ ਇਕ ਨਿੱਕਾ ਜਿਹਾ ਤਾਰਾ ਸ੍ਰਿਸ਼ਟੀ ਵਾਂਗ ਵਿਕਸਿਤ ਹੋ ਕੇ ਪੂਰੇ ਆਕਾਸ਼ ਵਿਚ ਫੈਲ ਗਿਆ। ਸਭ ਕੁਝ ਆਪਣਾ ਸੀ ਪਰ ਹੱਥ ਅੱਡਣ ਤੇ ਕੁਝ ਵੀ ਨਹੀਂ ਲਭਦਾ ਸੀ ਹਰ ਕੋਈ ਆਪਣਾ ਸੀ ਪਰ ਆਵਾਜ਼ ਮਾਰਨ ਤੇ ਕੋਈ ਉੱਤਰ ਨਹੀਂ ਸੀ ਦਿੰਦਾ।

ਦੋ ਪਹਾੜੀਆਂ ਲੰਘ ਕੇ ਉਹ ਦੂਜੇ ਪਾਸੇ ਜਾ ਪੁਜੇ। "ਚਲਦੇ ਰਹਿਣਾ, ਅੰਤਹੀਨ ਮੰਜ਼ਿਲ ਤਕ ਚਲਦੇ ਰਹਿਣਾ ਤੇ ਮੁੜ ਉਥੇ ਹੀ ਪੁੱਜਣਾ ਕੀ ਇਹੋ ਹੈ ਵਿਸ਼ਾਲ ਦੁਨੀਆਂ, ਕੀ ਇਹੋ ਹੈ ਅਨੰਤ ਜਗਤ ਅਤੇ ਬੇਅੰਤ ਜ਼ਿੰਦਗੀ ਦਾ ਰਹੱਸ?" ਨਿਧੀ ਸੋਚਾਂ ਵਿਚ ਪਿਆ ਸੀ।

ਕੋਮਲੀ ਘਾਹ ਤੇ ਲੰਮੀ ਪੈ ਗਈ। "ਹੁਣ ਮੇਰੇ ਤੋਂ ਤੁਰਿਆ ਨਹੀਂ ਜਾਂਦਾ।" ਸਾੜੀ ਦੇ ਪੱਲੇ ਨੂੰ ਸਿਰਹਾਣੇ ਵਾਂਗ ਗੋਲ ਬਣਾ ਕੇ ਲੰਮੀ ਪੈ ਗਈ। ਕਿਤੇ ਦੂਰੋਂ ਨਿਧੀ ਨੂੰ ਕਿਸੇ ਨੇ ਬੁਲਾਇਆ—"ਨਿੱਕੇ ਬਾਬੂ।" ਨਾਰੱਈਆ ਪੁਕਾਰ ਕੇ ਡਿਗ ਪਿਆ। "ਮੈਂ ਬਸ ਹੁਣ ਜਾ ਰਿਹਾ ਹਾਂ। ਮੁਆਫ਼ ਕਰਨਾ ਮੈਂ ਤੁਹਾਡੇ ਕਿਸੇ ਕੰਮ ਨਾ ਆ ਸਕਿਆ।"

ਨਾਰੱਈਆ ਜਾ ਚੁਕਿਆ ਸੀ। ਨਿਧੀ ਉਥੇ ਹੀ ਪਹਾੜੀ ਤੇ ਲੇਟ ਕੇ ਆਸਮਾਨ ਵਲ ਤੱਕਣ ਲੱਗਿਆ। ਉਸ ਦਿਨ ਨਹਿਰ ਦਾ ਕਿਨਾਰਾ ਅਤੇ ਅੱਜ ਇਸ ਪਹਾੜੀ ਤੇ। ਉਹੀ ਅਕਾਸ਼ ਸੀ ਉਹੀ ਤਾਰੇ। ਕਿਥੋਂ ਚਲ ਕੇ ਕਿਥੇ ਏਨੀ ਦੂਰ ਆ ਗਿਆ ਹੈ। ਕਿੰਨਾ ਵਕਤ ਹੋ ਗਿਆ ਹੈ। ਜਗ੍ਹਾ, ਕਾਲ ਅਤੇ ਉਹ ਆਪ—ਤਿੰਨਾਂ ਵਿਚੋਂ ਕਿਹੜੀ ਚੀਜ਼ ਸੱਚੀ ਹੈ ਉਥੇ ਦੂਰ ਲੇਟੀ ਹੋਈ ਕੌਣ ਹੈ? ਉਹਦੀ ਕੀ ਲਗਦੀ ਹੈ—ਉਹਦੇ ਕੋਲ ਕੀ ਬਚਿਆ ਹੈ? ਆਪਣਾ ਜੀਵਨ ਵਿਗਾੜ ਲੈਣ ਵਾਲਾ ਇਕ ਆਦਮੀ ਜੇਕਰ ਦੂਸਰਿਆਂ ਨੂੰ ਸੁਧਾਰਨਾ ਚਾਹੇ ਤਾਂ ਹਰ ਪਾਸਿਓਂ ਮੁਸ਼ਕਲਾਂ ਆ ਘੇਰਦੀਆਂ ਹਨ। ਜੋ ਆਪਣਾ ਜੀਵਨ ਸੁਧਾਰ ਲੈਂਦਾ ਹੈ ਉਹਨਾਂ ਨੂੰ ਦੂਜਿਆਂ ਦੀ ਲੋੜ ਨਹੀਂ ਰਹਿ ਜਾਂਦੀ। ਦੂਜੇ ਖ਼ਰਾਬ ਹੋਣ ਤਾਂ ਉਸਦੇ ਸਾਹਮਣੇ ਚੰਗਿਆਈ ਨਿਖਰਨ ਲੱਗਦੀ ਹੈ। ਚੰਗੇ ਬੁਰੇ ਦੀ ਕੀਮਤ ਦੂਸਰੇ ਹੀ ਲਾ ਸਕਦੇ ਹਨ। ਇਕ ਤੋਂ ਦੂਸਰਾ ਚੰਗਾ ਹੁੰਦਾ ਹੈ। ਵਾਸਤਵ

ਵਿਚ ਚੰਗਿਆਈ ਵਰਗਾ ਖ਼ਾਲਿਸ ਹੁਣ ਕਿਥੇ ਮਿਲੇਗਾ ? ਕਿਧਰੇ ਤਾਂ ਹੰਵੇਗਾ ਹੀ, ਨਹੀਂ ਤਾਂ ਉਸਦੀ ਮਾਤਰਾ ਕਿਵੇਂ ਬਣਦੀ। ਚੰਗਿਆਈ ਦੀ ਹੋਂਦ ਲਈ ਤਿੰਨ ਚੀਜ਼ਾਂ ਦੀ ਲੋੜ ਪੈਂਦੀ ਹੈ ਪਿਆਰ, ਦੌਲਤ ਅਤੇ ਕੀਰਤੀ ਪਹਿਲਾਂ ਜਵਾਨੀ ਵਿਚ ਤੇ ਤੀਜਾ ਬੁਢਾਪੇ ਵਿਚ। ਦੂਜੇ ਦੀ ਤਾਂ ਹਮੇਸ਼ਾਂ ਲੋੜ ਹੁੰਦੀ ਹੈ। ਦੂਜੀ ਹੋਵੇ ਤਾਂ ਪਹਿਲੀ ਅਤੇ ਤੀਜੀ ਪਲਕ ਝਪਕਣ ਨਾਲ ਹੀ ਹਾਸਿਲ ਹੋ ਜਾਂਦੀ ਹੈ। ਪਰ ਉਹ ਨਹੀਂ ਜਾਣਦਾ ਸੀ ਕਿ ਤਿੰਨਾਂ ਵਿਚੋਂ ਉਹ ਕਿਹਨੂੰ ਚਾਹੁੰਦਾ ਸੀ। ਉਹਨੂੰ ਹੁਣ ਕਿਸੇ ਚੀਜ਼ ਦੀ ਜ਼ਰੂਰਤ ਨਹੀਂ ਸੀ।

"ਪਿਆਰਾ।" ਉਹ ਸੋਚ ਰਿਹਾ ਸੀ......

ਥੱਕੀਆਂ ਹੋਈਆਂ ਨੀਲੀਆਂ ਨਾੜਾਂ, ਭਖਦਾ ਮੱਥਾ, ਸੁੱਕੀ ਜ਼ਬਾਨ, ਇਹਨਾਂ ਵਾਸਤੇ ਇਕ ਦੂਜੇ ਨਾਲ ਹੇਰਾਫੇਰੀ। ਪਿਆਰ ਦਾ ਨਾਟਕ, ਮਨ ਦਾ ਮਿਲਣਾ, ਦਿਲ ਦਾ ਅਲੱਗ ਹੋਣਾ, ਸਾਜ਼ਿਸ਼ ਅਤੇ ਨਾਟਕ ਇਹੀ ਤਾਂ ਹੈ ਪਿਆਰ।

ਬਦਰੀ ਨਾਲ ਭਰੇ ਬੱਦਲ, ਲਹਿਰਾਂ ਦੀ ਬੁਛਾੜ, ਫੁੱਲਾਂ ਦਾ ਖਿਲਣਾ, ਸੰਝ ਦੀ ਬਰਫ਼ ਤੋਂ ਡਿਗੀ ਨਦੀ, ਬਕਰੀ ਦਾ ਮਿਮਿਆਣਾ, ਬੱਚਿਆਂ ਦਾ ਖੇਲ, ਕੁੱਤੇ ਦਾ ਵਿਸ਼ਵਾਸ, ਬੱਚਿਆਂ ਦਾ ਸ਼ੋਰ, ਗਰਮੀ ਦੀ ਵਰਖਾ, ਫੁੱਟੀਆਂ ਕਰੂੰਬਲਾਂ ਦੀ ਅਦਾ, ਸੁੱਕੇ ਪੱਤਿਆਂ ਦਾ ਵੈਰਾਗ, ਪਿਆਸ ਲੱਗਣ ਤੇ ਪਾਣੀ ਪੀਣਾ, ਪ੍ਰੀਤਮ ਦੇ ਕੋਮਲ ਹੋਠਾਂ ਦਾ ਚੁੰਮਣ ਇਹੀ ਤਾਂ ਹੈ ਪਿਆਰ।

"ਦੌਲਤ" ਉਹ ਸੋਚ ਰਿਹਾ ਸੀ।

ਮਹਿਲ, ਮੋਟਰ, ਬੈਂਕ ਬੈਲੈਂਸ। ਦੋਵਾਂ ਅੱਖਾਂ ਦੀਆਂ ਪੁਤਲੀਆਂ ਵਿਚ ਔਰਤ ਦੀਆਂ ਛਾਤੀਆਂ ਦਾ ਭਾਰ, ਗਰਮ ਸਾਹਵਾਂ ਵਿਚ ਸਾਹ ਘੁਟਣਾ, ਸਾਰਿਆਂ ਤੇ ਹੱਕ ਜਮਾਉਣ ਦੀ ਚਾਹ। ਜਵਾਨਾਂ ਅਤੇ ਕੁਤਿਆਂ ਨੂੰ ਸੁਟੀਆਂ ਗਈਆਂ ਜੂਠੀਆਂ ਪਤਲਾਂ ਲਈ ਖੋਹ-ਖਿਚ ਕਰਦਿਆਂ ਵੇਖ ਕੇ ਅੱਖਾਂ ਮੀਟੇ ਮੋਟਰ ਵਿਚੋਂ ਤੱਕਦਿਆਂ ਨਿਕਲ ਜਾਣਾ—ਇਹੋ ਤਾਂ ਹੈ ਦੌਲਤ।

"ਅਤੇ ਕੀਰਤੀ।" ਉਹ ਸੋਚ ਰਿਹਾ ਸੀ।

ਸਟੇਜ ਤੇ ਬਣੇ ਪਤਵੰਤੇ, ਘਰ ਵਿਚ ਗ਼ਰੀਬਾਂ ਤੋਂ ਵੀ ਨਖਿੱਦ ਹੋ ਜਾਂਦੇ ਹਨ। ਗ੍ਰੰਥਾਂ ਦੀ ਰਚਨਾ, ਮਹਾਨਾਇਕ ਵਹੁਟੀ ਦੇ ਨਾਲ ਕਮਰੇ ਵਿਚ ਜਾਨਵਰ ਬਣ ਜਾਂਦਾ ਹੈ। ਸੜਕ ਤੇ ਜਨਨੇਤਾ ਅਖਵਾਉਣ ਵਾਲਾ ਘਰ ਵਿਚ ਆਪਣੀ ਗੱਲ ਮੰਨਵਾਉਣ ਦੀ ਜ਼ਿੱਦ ਕਰਦਾ ਹੈ।

ਉਹਨੇ ਜਿਹੜੀ ਜ਼ਮੀਨ ਜਿੱਤੀ ਸੀ ਉਥੇ ਇਕ ਮਹਾਨ ਰਾਜ ਬਣ ਗਿਆ ਸੀ। ਪਰ ਉਹਦਾ ਆਪਣਾ ਦੇਸ਼ ਸ਼ਮਸ਼ਾਨ ਵਿਚ ਤਬਦੀਲ ਹੋ ਗਿਆ। ਉਹਨੂੰ ਪਿਆਰ ਕਰਨ ਵਾਲੀਆਂ ਔਰਤਾਂ ਮਹਾਰਾਣੀਆਂ ਬਣ ਗਈਆਂ। ਉਹਨੇ ਜਿਹਨੂੰ ਪਿਆਰ ਕੀਤਾ, ਉਹ ਦਰ-ਦਰ ਦੀਆਂ ਠੋਕਰਾਂ ਖਾ ਰਹੀ ਹੈ। ਘਾਹ ਦਾ ਤੀਲਾ ਸੋਨਾ ਬਣ ਗਿਆ ਹੈ। ਪਾਗਲ ਫੁੱਲ ਮਣੀ ਬਣ ਗਿਆ। ਨਦੀ ਚਾਨਣੀ ਬਣ ਗਈ। ਹੀਰੇ, ਜਵਾਹਰਾਤ,

ਮੋਤੀ ਮਿੱਟੀ ਵਿਚ ਰੁਲ ਗਏ। ਜਿਸਮ ਨੂੰ ਕਈਆਂ ਨੇ ਵੰਡ ਲਿਆ। ਪਿਆਰ ਨੂੰ ਸ਼ਰਾਬ ਪਿਲਾ ਕੇ ਉਹਦੀ ਹੱਤਿਆ ਕਰ ਦਿਤੀ ਗਈ। ਸ਼ਾਂਤੀ ਚਮਕ ਨਾਲ ਟਕਰਾ ਕੇ ਲਹੂ-ਲੁਹਾਨ ਹੋ ਗਈ। ਸੁੰਦਰਤਾ ਜੁਆਨੀ ਨੂੰ ਗਲਵਕੜੀ ਪਾ ਕੇ ਰੋਣ ਲੱਗੀ। ਤਰਸ ਨੂੰ ਨਫ਼ਰਤ ਨੇ ਵਿਗਾੜ ਦਿਤਾ। ਧਰਮ ਨੂੰ ਵਿਗਿਆਨ ਨੇ ਦਫ਼ਨਾ ਦਿਤਾ। ਰੱਬ ਨੂੰ ਮੰਦਰ ਵਿਚ ਕੈਦ ਕਰ ਦਿਤਾ ਗਿਆ। ਚੰਗਿਆਈ ਰਾਜਗੱਦੀ ਤੇ ਚੜ੍ਹ ਕੇ ਸਾਹ ਛੱਡ ਬੈਠੀ। ਮੋਹ ਨੇ ਕਮਰ ਕੱਸ ਲਈ। ਸਭਿਅਤਾ ਕਾਰਾਂ ਹੇਠ ਰੇਲਾਂ ਦੀਆਂ ਪਟੜੀਆਂ, ਹਵਾਈ ਜਹਾਜ਼ਾਂ ਤੋਂ ਥੱਲੇ ਡਿਗ ਕੇ ਕਰਾਹੁਣ ਲੱਗੀ। "ਅਸੀਂ" ਦੋ ਟੋਟਿਆਂ "ਮੈਂ", "ਤੁਸੀਂ" ਵਿਚ ਵੰਡ ਕੇ ਦੋ ਵਿਰੋਧੀ ਦਿਸ਼ਾਵਾਂ ਵਲ ਤੁਰ ਪਏ। ਉਂਜ ਇਹ, ਕੋਈ, ਕੁਝ ਲੋਕ, ਇਕ ਬੰਦਾ, ਆਪ, ਕਿਉਂ ? ਪਤਾ ਨਹੀਂ। ਕੁਝ ਵੀ ਤਾਂ ਬਾਕੀ ਨਹੀਂ ਰਿਹਾ।

ਸਾਰੇ ਹੀ ਸੁਆਲ, ਜੁਆਬ ਇਕ ਦਾ ਵੀ ਨਹੀਂ।

...ਕਿਉਂ, ਕਦੋਂ, ਕਿੱਥੇ, ਕਿਵੇਂ, ਕਿਸ ਲਈ, ਕਿਸ਼ ਵਾਸਤੇ, ਕਿੱਧਰ, ਕਿੰਨੇ ?

ਇਸ ਲਈ ਹੁਣ ਇਥੇ ਇਹੋ ਜਿਹੇ, ਇਹ, ਉਹ, ਇਹ ਰਿਹਾ, ਇੰਨੇ ਸਾਰੇ—ਕੁਝ ਵੀ ਨਹੀਂ ਰਿਹਾ। ਚਾਰੇ ਪਾਸੇ ਹਾਸਾ ਤੇ ਰੋਣਾ। ਉਪਰੋਂ ਹਾਸਾ ਅੰਦਰ ਕਿਤੇ ਡੂੰਘਾਈ ਤੇ ਗੁਝਾ ਦੁਖ। ਚਾਰ-ਚੁਫੇਰੇ ਰੌਸ਼ਨੀ ਵਿਚਕਾਰ ਹਨੇਰਾ। ਉਪਰ-ਹੇਠ ਸੱਜੇ-ਖੱਬੇ ਦੇਵਤਾ ਹੀ ਦੇਵਤਾ ਵਿਚਕਾਰ ਦੈਂਤ। ਸਭ ਚਲੇ ਗਏ। ਸਭ ਕੁਝ ਖ਼ਤਮ ਹੋ ਗਿਆ। ਹੁਣ ਬਚਿਆ ਇਕੋ-ਇਕ ਉਹ ਆਪ।

ਸਮਾਜ ਨੂੰ ਉਹ ਬਦਲ ਨਹੀਂ ਸਕਦਾ। ਲੋਕਾਂ ਨੂੰ ਸੁਧਾਰ ਨਹੀਂ ਸਕਦਾ। ਸੁਧਾਰਨ ਦੀ ਕੋਸ਼ਿਸ਼ ਕਰੇਗਾ ਤਾਂ ਸਿੱਟਾ ਹੋਵੇਗਾ—ਦੁਖ, ਔਕੜਾਂ, ਨਫ਼ਰਤ ਤੇ ਸੰਘਰਸ਼। ਆਪਣੇ ਆਪ ਨਾਲ ਸਮਝੌਤਾ ਕਰਨਾ ਪਵੇਗਾ। ਉਹਨੂੰ ਅੱਜ ਪਾ ਸਕਿਆ ਹੈ। ਇਕ ਸ਼ਾਂਤੀ ਉਹਦੇ ਵਿਚ ਸਮਾ ਗਈ। ਉਸ ਵਿਚ ਇਕ ਸੁੱਚਾ ਤੇ ਭਾਰੀ ਆਨੰਦ ਦਾ ਅਹਿਸਾਸ ਜਿਹੜਾ ਬਾਹਰਲੀ ਦੁਨੀਆਂ ਵਿਚ ਨਹੀਂ ਸੀ। ਅੱਗ ਨੂੰ ਸ਼ਾਂਤ ਕਰਨ ਵਾਲੀ ਬਰਫ਼ ਸੀ ਉਹਦਾ ਹਿਰਦਾ। ਪਾਗਲ ਦੁਨੀਆਂ ਨੂੰ ਹਮਦਰਦੀ ਨਾਲ ਬੇਲਾਗ ਰਖਣ ਦੀ ਉਦਾਰਤਾ ਸੀ। ਧਰਮ, ਰੱਬ ਤੇ ਮਨੁੱਖ ਨੂੰ ਧਕ ਕੇ ਆਨੰਦ ਦੇਣ ਵਾਲੀ ਅਧਿਆਤਮਿਕ, ਮਾਨਸਿਕਤਾ ਦਾ ਜਨਮ ਹੀ ਮਨੁੱਖ ਜੀਵਨ ਦੇ ਅਖ਼ੀਰਲੇ ਸਿਰੇ ਦੀ ਸੱਚਾਈ ਹੈ।

ਉਹਨੇ ਸੋਚਿਆ ਤੇ ਆਪਣੇ ਆਪ ਨੂੰ ਪੂਰਨ ਮਹਿਸੂਸ ਕੀਤਾ। ਕਿੰਨਾ ਅਜੀਬ ਸੀ, ਕਿੰਨਾ ਵੱਡਾ ਧੋਖਾ ਸੀ, ਕਿਹੋ ਜਿਹਾ ਭਰਮ ਸੀ ਹੁਣ ਤਕ ? ਆਪਣੇ ਨਾਲ ਸਮਝੌਤਾ ਕਰਕੇ, ਆਪਣੇ ਆਪ ਨੂੰ ਸਵੀਕਾਰ ਕਰਕੇ, ਆਪਣੇ ਆਪ ਨੂੰ ਬਾਹਵਾਂ ਵਿਚ ਘੁਟ ਕੇ ਇਕਮਿਕ ਹੋ ਗਿਆ। ਹੁਣ ਉਹ ਦੁਨੀਆਂ ਨੂੰ ਸਵੀਕਾਰ ਕਰ ਸਕਦਾ ਸੀ। ਆਪਣੇ ਆਪ ਨੂੰ ਫਿਟਕਾਰਨ ਵਾਲਾ ਦੁਨੀਆਂ ਨੂੰ ਸਵੀਕਾਰ ਨਹੀਂ ਕਰ ਸਕਦਾ। ਦੁਨੀਆਂ ਅੱਗੇ ਵਧ ਜਾਂਦੀ ਹੈ। ਅਨੰਤ ਸ੍ਰਿਸ਼ਟੀ, ਸਭ ਗ੍ਰਹਿ ਘੁੰਮਦੇ ਜਾ ਰਹੇ ਹਨ। ਸੂਰਜ ਨੂੰ ਪਿਛਾਂਹ ਛੱਡ ਜਾਂਦੇ ਹਨ। ਚੰਨ ਤਾਰਾ ਬਣ ਜਾਂਦਾ ਹੈ। ਸਭ ਸਮੁੰਦਰ ਬਰਫ਼ ਬਣ ਜਾਂਦੇ ਹਨ। ਫੁੱਲ ਸਿਮਟ ਜਾਂਦੇ ਹਨ। ਜੀਵ ਮਰ ਜਾਂਦੇ ਹਨ। ਭੂਖੰਡ ਰੇਗਿਸਤਾਨ

ਬਣ ਕੇ ਅਨੰਤ ਵਿਚ ਅਰਥਹੀਨ ਚੱਕਰ ਕੱਟਣ ਲੱਗਦਾ ਹੈ। ਮਨੁੱਖ ਦੀਆਂ ਆਸ਼ਾਵਾਂ, ਸੁਫਨੇ, ਚਾਹਤਾਂ, ਇੱਛਾਵਾਂ, ਦੁਖ ਭਰਿਆ ਗੀਤ, ਜਿੱਤ ਦਾ ਗਾਣਾ, ਸਭ ਕੁਝ ਖੋਹ ਲਏ ਜਾਂਦੇ ਹਨ।

ਇਸ ਜ਼ਿੰਦਗੀ ਦਾ ਕੋਈ ਅਰਥ ਹੀ ਕਿਉਂ ਹੋਵੇ। ਅਰਥਹੀਨਤਾ ਦੇ ਵਿਚਾਰ ਨਾਲ ਦੁਖ ਤੇ ਕਸ਼ਟ ਨਹੀਂ ਰਹਿੰਦੇ ਸਗੋਂ ਨਵੀਂ ਤਾਕਤ, ਵਿਕਾਸ, ਆਤਮ ਵਿਸ਼ਵਾਸ਼ ਅਤੇ ਦ੍ਰਿੜ-ਨਿਸ਼ਚਾ ਪ੍ਰਾਪਤ ਹੁੰਦੇ ਹਨ।

ਨਵੀਆਂ ਨੀਹਾਂ ਖੋਦਣੀਆਂ ਪੈਣਗੀਆਂ। ਨਵੇਂ ਮਕਾਨ ਬਣਾਉਣੇ ਪੈਣਗੇ। ਤਲਾਬਾਂ ਨੂੰ ਦਰਿਆਵਾਂ ਵਿਚ ਤਬਦੀਲ ਹੋਣਾ ਪਵੇਗਾ। ਬੀਜ ਬੀਜਣੇ ਪੈਣਗੇ। ਮਹਾਨ ਕਹਾਣੀਆਂ ਦਾ ਨਿਰਮਾਣ ਕਰਨਾ ਪਵੇਗਾ। ਮਨੁੱਖ ਦੇ ਧਰਮ, ਰੱਬ, ਮਨੌਤਾਂ ਅਤੇ ਰਾਜਨੀਤੀ ਦੀ ਉਹਨੂੰ ਚਾਹ ਨਹੀਂ ਹੈ। ਉਹਨੂੰ ਤਾਂ ਚਾਹੀਦਾ ਹੈ—ਹਮਦਰਦੀ ਦਾ ਇਕ ਕਿਣਕਾ—ਬਸ।

ਪੂਰਬ ਦਾ ਆਸਮਾਨ ਅੰਗੜਾਈ ਲੈ ਕੇ ਜਾਗਿਆ। ਝਿੰਮਣੀਆਂ ਚੁੱਕਣ ਤੇ ਚਿੱਟੀ ਚਮਕ ਫੈਲਦੀ ਜਾ ਰਹੀ ਸੀ ਅਤੇ ਤਾਰਿਆਂ ਨੂੰ ਆਪਣੇ ਵਿਚ ਸਮੇਟ ਰਹੀ ਸੀ। ਕੋਮਲੀ ਹੋਰ ਇਕ ਤਾਰਾ ਬਣ ਕੇ ਚਮਕਣ ਲੱਗੀ। ਕੋਮਲੀ ਦੇ ਨਾਲ ਉਹਨੂੰ ਦੂਰ ਕਿਤੇ ਇਕ ਹੋਰ ਨਵੀਂ ਜ਼ਿੰਦਗੀ ਸ਼ੁਰੂ ਕਰਨੀ ਪਵੇਗੀ। ਬਾਲ-ਸੂਰਜ ਦੀਆਂ ਕਿਰਨਾਂ ਵਾਂਗ ਹੀ ਸੀ ਦੁਲਹਨ ਕੋਮਲੀ ਦੀ ਮੁਸਕਰਾਹਟ। ਸਾਰੀ ਦੁਨੀਆਂ ਦੇ ਗ਼ਮ ਆਪਣੇ ਸੀਨੇ ਵਿਚ ਲੁਕਾਏ ਨਾਸਮਝ ਬਣ ਕੇ ਉਹ ਸੌਂ ਰਹੀ ਹੈ।

ਉਸ ਦਿਹਾੜੀ ਗੋਦਾਵਰੀ ਦੇ ਕੰਢੇ, ਜੱਗਨਾਥਮ ਦੇ ਨਾਲ ਬੇੜੀ ਤੇ ਸੈਰ, ਵਰਖਾ ਰੁਕਣ ਤੇ ਕਾਤਿਆਅਨੀ ਨਾਲ ਪਹਾੜੀਆਂ ਵਿਚਕਾਰ ਨੱਚਣ ਵਾਲੀ ਮੁਟਿਆਰ ਅੱਧੀ ਰਾਤੀਂ ਅਮ੍ਰਿਤਮ ਦੇ ਜਿਸਮ ਤੋਂ ਉਠੀ ਲਾਲ ਸ਼ਕਤੀ ਉਹਨੂੰ ਘੇਰ ਕੇ ਜਲਾ ਦੇਣ ਵਾਲੀ ਮਸਤ ਸੁੰਦਰਤਾ, ਪਿੰਜਰੇ ਦਾ ਤੋਤਾ, ਸੁਟਿਆ ਗਿਆ ਪਿੰਜਰਾ, ਵਿਆਹ ਦੀਆਂ ਖ਼ੁਸ਼ੀਆਂ, ਸਵਾਮੀ ਜੀ ਨਾਲ ਬਹਿਸ ਅਤੇ ਮਗਰੋਂ ਨਾਗਮਣੀ ਦੇ ਨਾਲ ਗੱਡੀ ਵਿਚ, ਨਹਿਰ ਦੇ ਕੰਢੇ ਖੇਤਾਂ ਵਿਚ ਭਿੱਜੇ ਕਪੜਿਆਂ ਨਾਲ ਭੱਜਦੀ ਕੋਮਲੀ, ਬੇੜੀ ਵਿਚ ਸਿਰ ਤੇ ਕਪੜਾ ਲਏ ਅਮ੍ਰਿਤਮ—ਇੰਦਰਾ ਦੀ ਉਂਗਲ ਵਿਚ ਪੁਆਈ ਅੰਗੂਠੀ, ਕਿਵਾੜਾਂ ਦੇ ਅੰਦਰ ਦੀਆਂ ਰਸਮਾਂ—ਟਾਊਨਹਾਲ, ਸ਼ਮਸ਼ਾਨ ਵਿਚ ਮਾਂ—ਮੁੜੀ ਨਹਿਰ ਦੇ ਕੰਢੇ ਅੱਜ ਦੀ ਹੀ ਤਰ੍ਹਾਂ ਨਵੇਕਲੇ ਹੋ ਕੇ ਲੰਮੇ ਪੈਣਾ—ਯਾਦਾਂ ਵਾਰੋ-ਵਾਰੀ ਅੱਖਾਂ ਸਾਮ੍ਹਣੇ ਘੁੰਮਦੀਆਂ ਗਈਆਂ। ਬਾਕੀ ਉਹਦੇ ਕੋਲ ਕੀ ਬਚਿਆ ?

ਬਾਕੀ ਜੋ ਬਚਿਆ ਉਹ ਇਸਦਾ ਜੁਆਬ ਨਹੀਂ, ਇਸ ਜੁਆਬ ਨੂੰ ਪਾਉਣ ਲਈ ਉਹਨਾਂ ਦੀ ਅਣਥੱਕ ਕੋਸ਼ਿਸ਼—ਹੱਥ-ਲਿਖਤ ਮਿੱਠੀਆਂ ਯਾਦਾਂ ਆਪਣੇ ਆਪ ਨਾਲ ਸਮਝੌਤਾ—ਬਸ ਇਹੋ ਬਚਿਆ ਸੀ।

o o o